ੴ

॥ਨਾਨਕ ਸੋਈ ਜੀਵਿਆ, ਜਿਨਿ ਇਕੁ ਪਛਾਤਾ॥

# ਗੁਰਮਤਿ ਜੀਵਨ ਫ਼ਿਲਾਸਫ਼ੀ

## ਜੀਵਨ ਕੀ ਹੈ?



ਭਾਈ ਸਾਹਿਬ
ਗਿਆਨੀ ਹਰਿਬੰਸ ਸਿੰਘ

ੴ ਸਤਿਗੁਰ ਪ੍ਰਸਾਦਿ ॥

ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥

[ਧਨਾਸਰੀ ਮਹਲਾ ੫-ਪੰਨਾ ੬੮੪

# ਗੁਰਮਤਿ

# ਜੀਵਨ ਫ਼ਿਲਾਸਫ਼ੀ

## ਜੀਵਨ ਕੀ ਹੈ?

(ਗੁਰਬਾਣੀ ਅਤੇ ਇਤਿਹਾਸ ਦੇ ਚਾਨਣ ਵਿੱਚ)

*-ਲੇਖਕ-*

ਭਾਈ ਸਾਹਿਬ

***ਗਿਆਨੀ ਹਰਿਬੰਸ ਸਿੰਘ***

(ਨਿਰਣੈਕਾਰ)

**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

# Gurmat Jiwan Philosophy

*by*

(Bhai Sahib)
Giani Harbans Singh
Ex-Fellow
Punjabi University, Patiala



ਪਹਿਲੀ ਵਾਰ 2003

ਭੇਟਾ 150/-

*ਪ੍ਰਕਾਸ਼ਕ-*
ਗੁਰਬਾਣੀ ਸੇਵਾ ਪ੍ਰਕਾਸ਼ਨ,
17-ਏ, ਡੋਗਰਾਂ ਸਟਰੀਟ, ਪਟਿਆਲਾ
ਫੋਨ 0175-2307897

**Printed in India**

*ਕੰਪਿਊਟਰ ਕੰਪੋਜ਼ਿੰਗ*
ਸ਼ਰਨਾਗਤ ਸਿੰਘ, ਪਟਿਆਲਾ

*ਛਾਪਕ-*
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਸਮਰਪਣ

ਤੋ ਸੋ ਨ ਨਾਥ, ਅਨਾਥ ਨ ਮੋ ਸਰਿ,
ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਯਾਲ ਨ ਤੋ ਸਰਿ,
ਮੋ ਸੋ ਅਗਯਾਨਿ, ਨ ਤੋ ਸੋ ਬਿਚਾਰੀ॥
ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,
ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ॥
ਮੋਰੇ ਹੈ ਅਵਗੁਨ, ਤੂ ਗੁਨ ਸਾਗਰ,
ਜਾਤ ਰਸਾਤਲ, ਓਟਿ ਤਿਹਾਰੀ ॥੫੨੮॥

[ਭਾ. ਸ. ਗੁਰਦਾਸ ਜੀ

## ਪਿਆਰ ਤੇ ਸਤਿਕਾਰ ਸਹਿਤ

ਓਹਨਾਂ ਗੁਰੂ ਪਿਆਰਿਆਂ ਸਵਾਰਿਆਂ, ਸਿਦਕਵਾਨ ਗੁਰਸ਼ਿਖਾਂ ਨੂੰ

ਜਿਹੜੇ

"ਸਾਚੀ ਬਾਣੀ ਮੀਠੀ ਅੰਮ੍ਰਿਤਧਾਰ"

ਵਿੱਚ ਅੰਕਿਤ 'ਗੁਰਮਤਿ ਜੀਵਨ ਸੰਦੇਸ਼'

ਸਾਰੇ ਵਿਸ਼ਵ ਵਿੱਚ ਪਹੁੰਚਾਣ ਦੇ ਚਾਹਵਾਨ ਹਨ।

[ਹ. ਸ.]

# ਮੂਲ ਮੰਤਰ ਦਰਸ਼ਨ

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਗੁਰ ਮੰਤਰ

ਵਾਹਿਗੁਰੂ

ਵਾਹਿਗੁਰੂ

ਵਾਹਿਗੁਰੂ

ਵਾਹਿਗੁਰੂ

ਵਾਹਿਗੁਰੂ

ਗੁਰੂ ਪਿਆਰਿਓ ! ਨਾਮ ਅਭਿਆਸ ਕਮਾਈ ਸ਼ਬਦ-ਸੁਰਤਿ ਦੇ ਸੰਗਮ ਅਤੇ ਸਹਿਜ-ਧੁਨੀ ਨਾਲ ਕਰਨੀ ਹੀ ਗੁਰਮਤਿ ਅਨੁਕੂਲ ਹੈ

# ਤਤਕਰਾ

**ਬਿਲਾਵਲ ਮਹਲਾ ੫ ॥**

ਜੀਵਉ ਨਾਮੁ ਸੁਨੀ ॥ ਜਉ ਸੁਪ੍ਰਸੰਨ ਭਏ ਗੁਰ ਪੂਰੇ,

ਤਬ ਮੇਰੀ ਆਸ ਪੁਨੀ ॥ ੧ ॥ ਰਹਾਉ ॥

ਪੀਰ ਗਈ ਬਾਧੀ ਮਨਿ ਧੀਰਾ, ਮੋਹਿਓ ਅਨਦ ਧੁਨੀ ॥

ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ, ਰਹਨੁ ਨ ਜਾਇ ਖਿਨੀ ॥੧॥

ਅਨਿਕ ਭਗਤ, ਅਨਿਕ ਜਨ ਤਾਰੇ, ਸਿਮਰਹਿ ਅਨਿਕ ਮੁਨੀ ॥

ਅੰਧੁਲੇ ਟਿਕ ਨਿਰਧਨ ਧਨੁ ਪਾਇਓ,

ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥

[ਪੰਨਾ ੮੨੯

**ਸਾਰਗ ਮਹਲਾ ੫ ॥**

ਜੀਵਨੁ ਤਉ ਗਨੀਐ, ਹਰਿ ਪੇਖਾ ॥

ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ,

ਫੋਰਿ ਭਰਮ ਕੀ ਰੇਖਾ ॥ ੧ ॥ ਰਹਾਉ ॥

ਕਹਤ ਸੁਨਤ ਕਿਛੁ ਸਾਂਤਿ ਨ ਉਪਜਤ,

ਬਿਨੁ ਬਿਸਾਸ ਕਿਆ ਸੇਖਾਂ ॥

ਪ੍ਰਭੂ ਤਿਆਗਿ ਆਨ ਜੋ ਚਾਹਤ,

ਤਾ ਕੈ ਮੁਖਿ ਲਾਗੈ ਕਾਲੇਖਾ ॥ ੧ ॥

ਜਾ ਕੈ ਰਾਸਿ ਸਰਬ ਸੁਖ ਸੁਆਮੀ, ਆਨ ਨ ਮਾਨਤ ਭੇਖਾ ॥

ਨਾਨਕ ਦਰਸ ਮਗਨ ਮਨੁ ਮੋਹਿਓ, ਪੂਰਨ ਅਰਥ ਬਿਸੇਖਾ ॥

[ਪੰਨਾ ੧੨੨੧

# "ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ"

ਕਾਹੂ ਬਿਹਾਵੈ ਰੰਗ ਰਸ ਰੂਪ॥ ਕਾਹੂ ਬਿਹਾਵੈ ਮਾਇ ਬਾਪ ਪੂਤ॥
ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥
ਸੰਤ ਬਿਹਾਵੈ ਹਰਿਨਾਮ ਅਧਾਰਾ ॥ ੧ ॥
ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥੧॥ ਰਹਾਉ॥
ਕਾਹੂ ਬਿਹਾਵੈ ਬੇਦੁ ਅਰੁ ਬਾਦਿ ॥ ਕਾਹੂ ਬਿਹਾਵੈ ਰਸਨਾ ਸਾਦਿ ॥
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥
ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥
ਕਾਹੂ ਬਿਹਾਵੈ ਖੇਲਤ ਜੂਆ ॥ ਕਾਹੂ ਬਿਹਾਵੈ ਅਮਲੀ ਹੂਆ ॥
ਕਾਹੂ ਬਿਹਾਵੈ ਪਰਦਰਬ ਚੁੋਰਾਏ ॥
ਹਰਿ ਜਨ ਬਿਹਾਵੈ ਨਾਮ ਧਿਆਏ ॥੩॥
ਕਾਹੂ ਬਿਹਾਵੈ ਜੋਗ ਤਪ ਪੂਜਾ ॥ ਕਾਹੂ ਰੋਗ ਸੋਗ ਭਰਮੀਜਾ ॥
ਕਾਹੂ ਪਵਨ[1] ਧਾਰ ਜਾਤ ਬਿਹਾਏ॥ ਸੰਤ ਬਿਹਾਵੈ ਕੀਰਤਨੁ ਗਾਏ॥੪॥
ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ ਸੋ ਪਿੜੁ[2] ਮਾਲਤ ॥
ਕਾਹੂ ਬਿਹਾਵੈ ਬਾਲ[3] ਪੜਾਵਤ ॥ ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥
ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥
ਕਾਹੂ ਬਿਹਾਵੈ ਜੀਆਇਹ[4] ਹਿਰਤੇ ॥
ਕਾਹੂ ਬਿਹਾਵੈ ਰਾਜ ਮਹਿ ਡਰਤੇ ॥ ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥
ਕਾਹੂ ਬਿਹਾਵੈ ਮਤਾ[5] ਮਸੂਰਤਿ ॥ ਕਾਹੂ ਬਿਹਾਵੈ ਸੇਵਾ[6] ਜਰੂਰਤਿ ॥
ਕਾਹੂ ਬਿਹਾਵੈ ਸੋਧਤ[7] ਜੀਵਤ ॥ ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥
ਜਿਤੁ ਕੋ ਲਾਇਆ ਤਿਤ ਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ॥
ਕਰਿ ਕਿਰਪਾ ਜਿਸ ਦੇਵੈ ਨਾਉ ॥
ਨਾਨਕ ਤਾ ਕੈ ਬਲਿ ਬਲਿ ਜਾਉ ॥ ੮ ॥ ੩ ॥

[ਰਾਮਕਲੀ ਮਹਲਾ ੫, ਪੰਨਾ ੯੧੩-੧੪

ਇਸ ਸ਼ਬਦ ਵਿੱਚ ਸੰਸਾਰੀਆਂ, ਵਾਪਾਰੀਆਂ, ਜੁਆਰੀਆਂ, ਅਮਲੀਆਂ, ਚੋਰਾਂ ਆਦਿ ਦੀ ਆਚਰਨਕ ਰਹਿਣੀ-ਬਹਿਣੀ ਦੇ ਟਾਕਰੇ ਉਤੇ ਸੰਤ ਜਨਾਂ ਦੀ ਜੀਵਨ ਕਾਰਗੁਜ਼ਾਰੀ ਦੀ ਵਿਧੀ ਦਰਸਾਈ ਹੈ।

---

**ਪਦ ਅਰਥ-** 1. ਪ੍ਰਾਣਾਯਾਮ ਕਰਨ ਵਿਚ। 2. ਅਖਾੜੇ ਦਾ ਪਿੜ ਮਲਦਿਆਂ। 3. ਬਚੇ ਪੜ੍ਹਾਉਂਦਿਆਂ। 4. ਜੀਆਂ ਨੂੰ ਠੱਗਦਿਆਂ 5. ਸਲਾਹ ਮਸ਼ਵਰਾ ਕਰਦਿਆਂ। 6. ਜੀਵਨ ਲੋੜਾਂ ਪੂਰੀਆਂ ਕਰਨ ਵਿਚ। 7. ਉਪਜੀਵਕਾ ਦੀ ਭਾਲ ਕਰਦਿਆਂ।

# ਪੀਠਕਾ

**ਸੋ ਜੀਵਤ ਜਿਹ ਜੀਵਤ ਜਪਿਆ ॥**
**ਪ੍ਰਗਟ ਭਏ ਨਾਨਕ ਨਹ ਛਪਿਆ ॥** [ਪੰਨਾ ੨੫੪

ਗੁਰਮਤਿ ਜੀਵਨ ਦੀ ਸਰਬ ਪੱਖੀ ਵਿਆਖਿਆ ਕਰਨੀ ਇਕ ਵੱਡੀ ਘਾਲ ਹੈ। ਇਸ ਸੇਵਾ ਨੂੰ ਓਹੀ ਲੇਖਕ ਨੇਪਰੇ ਚਾੜ੍ਹ ਸਕਦਾ ਹੈ ਜਿਸ ਉਤੇ ਗੁਰ-ਪਰਮੇਸ਼ਰ ਜੀ ਦੀ ਅਪਾਰ ਕਿਰਪਾ ਹੋਵੇ, ਜਿਸਦਾ ਜੀਵਨ ਨਾਮ ਰੂਪੀ ਚੰਦਨ ਨਾਲ ਸੁਗੰਧਤ ਹੋਇਆ ਹੋਵੇ। ਗੁਰਬਾਣੀ ਵਿੱਚ ਅੰਕਿਤ ਉਪਦੇਸ਼ਾਂ ਦਾ ਅਨੁਆਈ ਹੋਣਾ ਇਕ ਸਾਰਥਕ ਕਮਾਈ ਹੈ। ਅਸਲ ਵਿੱਚ ਗੁਰਬਾਣੀ ਦੀ ਪ੍ਰੇਰਨਾ ਹੀ ਜਗਿਆਸੂ ਲਈ ਜੀਵਨ-ਸ੍ਰੋਤ ਹੈ ਪਰ ਆਪ-ਹੁਦਰੇ ਜਗਿਆਸੂ ਇਸ ਪਾਸੇ ਧਿਆਨ ਹੀ ਨਹੀਂ ਦਿੰਦੇ। ਸਮਾਜਕ ਵਾਤਾਵਰਨ ਇਸ ਲਈ ਖ਼ਰਾਬ ਹੋ ਰਿਹਾ ਹੈ ਕਿਉਂਕਿ ਬਹੁ-ਗਿਣਤੀ ਦੇਖਾ-ਦੇਖੀ ਜਾਂ ਸੁਣੇ-ਸੁਣਾਏ ਵੀਚਾਰਾਂ ਨੂੰ ਭਾਵੇਂ ਉਹ ਮਨੋ-ਕਲਪਿਤ ਹੀ ਕਿਉਂ ਨਾ ਹੋਣ ਆਪਣੇ ਜੀਵਨ ਦਾ ਅਧਾਰ ਬਣਾ ਲੈਂਦੀ ਹੈ। ਗੁਰੂ ਪਾਤਿਸ਼ਾਹ ਜੀ ਦੇ ਕਹੇ ਹੋਏ ਅੰਮ੍ਰਿਤ ਬਚਨ:-

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥**
**ਸਰਬ ਫਲਾ ਸੋਈ ਜਨੁ ਪਾਏ ॥** [ਪੰਨਾ ੨੯੦

ਕੋਈ ਵਿਰਲਾ ਸਿਖ ਹੀ ਯਾਦ ਰਖਦਾ ਅਤੇ ਜੀਵਨ ਵਰਤੋਂ ਵਿਚ ਲਿਆਉਂਦਾ ਹੈ। ਧਰਮ ਵਿਚ ਮੁੱਖ ਗਲ ਗੁਰੂ ਵਾਲਾ ਬਣ ਕੇ ਕਰਮ ਕਮਾਉਣ ਦੀ ਹੈ। ਜੇ ਕੋਈ ਮਨੁੱਖ ਗੁਰੂ ਸਾਹਿਬ ਦੀ ਨਿਸਚਿਤ ਮਰਯਾਦਾ ਦੇ ਉਲਟ ਆਪਣੀ ਕਰਮ ਭੂਮੀ ਵਿਚ ਕੁਝ ਬੀਜ ਰਿਹਾ ਹੈ ਤਾਂ ਉਸ ਦਾ ਫਲ ਇਹ ਹੋਵੇਗਾ ਜਿਸ ਤਰ੍ਹਾਂ ਸ਼ੇਖ ਫ਼ਰੀਦ ਜੀ ਦੇ ਬਚਨ ਹਨ:-

**ਫਰੀਦਾ ਲੋੜਹਿ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**
**ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥** [ਪੰਨਾ ੧੩੭੯

ਜੇ ਕੋਈ ਜੀਵ ਗੁਰੂ ਦੀਖਿਆ ਲਏ ਬਿਨਾ ਹੀ ਨਾਮ ਪ੍ਰਾਪਤੀ ਲਈ ਅਰਾਧਨਾ ਤੇ ਸਾਧਨਾ ਕਰਦਾ ਫਿਰਦਾ ਹੈ ਤਾਂ ਉਸ ਨਾਲ ਉਸ ਦਾ ਆਤਮਿਕ ਜੀਵਨ ਕਿਵੇਂ ਪ੍ਰਫੁਲਤ ਹੋਵੇਗਾ? ਹਾਂ, ਜੋ ਜਗਿਆਸੂ ਗੁਰਬਾਣੀ ਆਸਰੇ ਗੁਰਮਤਿ ਜੀਵਨ ਨਾਲ ਆਪਣੀ ਝੋਲੀ ਭਰਦਾ ਹੈ, ਉਸ ਦਾ ਲੋਕ ਪਰਲੋਕ ਅਵੱਸ਼ ਸੰਵਰ ਜਾਂਦਾ ਹੈ। ਮਨ, ਬਚਨ, ਕਰਮ ਕਰਕੇ ਕੀਤੀ ਘਾਲ ਕਮਾਈ ਥਾਇ ਪੈਂਦੀ ਹੈ, ਭਟਕਣਾ ਦੂਰ ਹੁੰਦੀ ਹੈ, ਆਤਮਿਕ ਸੰਤੁਸ਼ਟੀ ਆਣ ਨਾਲ

ਮਨ ਦੀ ਤ੍ਰਿਪਤ ਹੋ ਜਾਂਦੀ ਹੈ। ਗੁਰਬਾਣੀ ਵਿਚ ਇਸ ਪ੍ਰਕਾਰ ਜੀਵਨ ਸੇਧ ਪਰਦਾਨ ਕੀਤੀ ਗਈ ਹੈ:-

**੧. ਮਨ ਬਚ ਕ੍ਰਮ ਜਿਹ ਆਪਿ ਜਨਾਈ ॥**
**ਨਾਨਕ, ਤਿਹ ਮਤਿ ਪ੍ਰਗਟੀ ਆਈ ॥੪੩॥** [ਪੰਨਾ ੨੫੯

**੨. ਮਨਿ ਬਚਨਿ ਰਿਦੈ ਧਿਆਇ ਹਰਿ, ਹੋਇ ਸੰਤੁਸਟ,**
**ਇਵ ਭਣੁ ਹਰਿਨਾਮੁ ਮੁਰਾਰੀ ॥** [ਪੰਨਾ ੬੬੯

ਗੁਰ-ਦੀਖਿਆ ਲਏ ਬਿਨਾ ਜਿਤਨੇ ਵੀ ਕਰਮ ਕਮਾਏ ਜਾਂਦੇ ਹਨ, ਹੰਕਾਰ ਵਾਲੀ ਬੁੱਧੀ ਨਾਲ ਲਿਬੜੇ ਹੋਏ ਹੁੰਦੇ ਹਨ ਜਿਸ ਕਰਕੇ ਓਹ ਗੁਰੂ ਦਰਬਾਰ ਵਿਚ ਪਰਵਾਨ ਨਹੀਂ ਹੁੰਦੇ। ਜਿਵੇਂ ਰੇਤ ਦੇ ਬਣਾਏ ਘਰਾਂ ਨੂੰ ਪਾਣੀ ਰੋੜ੍ਹ ਕੇ ਲੈ ਜਾਂਦਾ ਹੈ, ਤਿਵੇਂ ਨਿਗੁਰੇ ਮਨੁੱਖ ਦੇ ਕੀਤੇ ਕਰਮ ਵਿਅਰਥ ਹੀ ਚਲੇ ਜਾਂਦੇ ਹਨ:-

**ਮਨ ਹਠਿ ਕਰਮ ਕਰੈ ਅਭਿਮਾਨੀ,**
**ਜਿਉ ਬਾਲਕ ਬਾਲੂ ਘਰ ਉਸਰਈਆ ॥**
**ਆਵੈ ਲਹਰਿ ਸਮੁੰਦ ਸਾਗਰ ਕੀ,**
**ਖਿਨ ਮਹਿ ਭਿੰਨ ਭਿੰਨ ਢਹਿ ਪਈਆ॥** [ਪੰਨਾ ੮੩੫

ਅਜਿਹੇ ਕਰਮ ਕਮਾਉਣ ਤੋਂ ਆਪਣੇ ਆਪ ਨੂੰ ਬਚਾਉਣਾ ਹੀ ਉਚਿਤ ਹੈ। ਗੁਰੂ ਘਰ ਦਾ ਟਹਿਲੀਆ ਬਣ ਕੇ ਜੀਵ ਦ੍ਰਿੜ੍ਹਤਾ ਨਾਲ ਆਖੇ:-

**ਸਾਹਿਬੁ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ ॥** [ਪੰਨਾ ੩੫੦

ਅਜਿਹਾ ਠੋਸ ਵੀਚਾਰ ਕੋਈ ਬਿਬੇਕ ਬੁੱਧੀ ਵਾਲਾ ਜਗਿਆਸੂ ਹੀ ਦ੍ਰਿੜ੍ਹ ਕਰ ਸਕਦਾ ਹੈ। ਬਿਬੇਕ ਬੁੱਧੀ ਸਤਿਗੁਰੂ ਜੀ ਤੋਂ ਬਿਨਾ ਹੋਰ ਕਿਸੇ ਪਾਸੋਂ ਨਹੀਂ ਮਿਲ ਸਕਦੀ। ਪ੍ਰਭੂ ਦੀ ਸਰਬ ਵਿਆਪਕਤਾ ਨੂੰ ਜਣਾਉਣਾ ਤੇ ੧ਓ ਵਿੱਚ ਸਮਾਉਣਾ ਬਿਬੇਕ ਬੁੱਧੀ ਦਾ ਕੰਮ ਹੈ। ਜਗਿਆਸੂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਪੂਰੇ ਗੁਰੂ (ਸ਼ਬਦ) ਨਾਲ ਨਿਤ ਪ੍ਰੇਮ ਕਰੇ ਨਿਮਰਤਾ ਤੇ ਲਾਡ-ਪਿਆਰ ਨਾਲ ਗੁਰੂ ਸਾਹਿਬ ਦੇ ਸਨਮੁਖ ਹੋ ਕੇ ਕੋਮਲ ਹਿਰਦੇ ਨਾਲ ਆਖੇ:-

**ਮੇਰੇ ਸਾਹਿਬ ਹਉ ਕੀਤਾ ਤੇਰਾ ॥**
**ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥** [ਪੰਨਾ ੩੫੭

ਸਾਈਂ ਨਾਲ ਸਾਂਝ ਬਣਾ ਕੇ ਸੀਤਲਤਾ ਤੇ ਖਿਮਾ ਵਾਲੇ ਵਿਸ਼ੇਸ਼ ਸੰਦੇਸ਼ ਤੇ ਪਹਿਰਾ ਦੇਣਾ ਹੈ। ਜੇ ਕੋਈ ਗੁੱਸੇ ਵਿਚ ਆਕੇ ਤੁਹਾਡੇ ਨਾਲ ਫਿਕਾ ਬੋਲੇ, ਤਾਂ ਅਗੋਂ ਭੜਕਣਾ ਨਹੀਂ, ਧੀਰਜ ਨਾਲ ਉਸ ਨੂੰ ਸਹਾਰਨਾ ਹੈ। ਸੁਆਦ ਤਾਂ ਹੈ ਜੇ ਓਦੋਂ ਬਾਬਾ ਫਰੀਦ ਜੀ ਦੇ ਬਚਨ ਚੇਤੇ ਆ ਜਾਣ:-

**ਫਰੀਦਾ, ਜੋ ਤੈ ਮਾਰਨਿ ਮੁਕੀਆ, ਤਿਨਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥** [ਪੰਨਾ ੧੩੭੮

ਇਹ ਗੁਰਮਤਿ ਜੀਵਨ ਦੀ ਨਿਸ਼ਾਨੀ ਹੈ। ਹਾਂ, ਆਪਣਾ ਜੀਵਨ ਸਵਾਰਨ ਵਾਸਤੇ ਗੁਰਦੇਵ ਜੀ ਦੇ ਹੇਠ ਲਿਖੇ ਬਚਨ ਵੀ ਯਾਦ ਰਖਣੇ ਜ਼ਰੂਰੀ ਹਨ:-

**ੳ. ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥ [ਪੰਨਾ ੧੪੧੭**

**ਅ. ਮਨ ਤੂੰ ਮਤ ਮਾਣੁ ਕਰਹਿ**
**ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥ [ਪੰਨਾ ੪੪੧**

**ੲ. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ ॥ [ਪੰਨਾ ੪੮੮**

ਇਨ੍ਹਾਂ ਗੁਣਾਂ ਨੂੰ ਗਲੇ ਦਾ ਹਾਰ ਬਣਾ ਕੇ ਵੇਖੋ ਜੀਵਨ ਵਿਚ ਕਿਤਨੀ ਆਤਮਿਕ ਉਨਤੀ ਹੁੰਦੀ ਹੈ। ਗੁਰੂ ਪਿਆਰਿਓ ! ਜੇ ਗੁਰੂ ਮਹਾਰਾਜ ਜੀਵਨ ਵਿਚ ਅੰਮ੍ਰਿਤ ਕੀਰਤਨ ਦੀ ਅਮੋਲਕ ਦਾਤਿ ਬਖਸ਼ ਦੇਣ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪਾਵਨ ਉਪਦੇਸ਼ ਚੇਤੇ ਰਖਣਾ:-

**ਮਾਨੁ ਮੋਹ ਦੋਨਹੁ ਕਉ ਪਰਹਰਿ,**
**ਗੋਬਿੰਦ ਕੇ ਗੁਨ ਗਾਵੈ ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ,**
**ਜੀਵਨ ਮੁਕਤਿ ਕਹਾਵੈ ॥ [ਪੰਨਾ ੮੩੧**

ਸਚ ਜਾਣੋ, ਮਾਇਆ ਨਾਲੋਂ ਮਾਨ ਮੋਹ ਵਾਲਾ ਮਾਰਗ ਤਿਆਗਣਾ ਬਹੁਤ ਹੀ ਔਖਾ ਹੈ। ਇਸ ਲਈ ਗੁਰਦੇਵ ਪਿਤਾ ਜੀ ਜਗਿਆਸੂਆਂ ਨੂੰ ਚੇਤੰਨ ਕਰ ਰਹੇ ਹਨ:-

**ੳ. ਮਾਨ ਮੋਹ ਮੇਰ ਤੇਰ ਬਿਬਰਜਿਤ,**
**ਏਹਾ ਮਾਰਗੁ ਖੰਡੇ ਧਾਰ ॥ [ਪੰਨਾ ੫੩੪**

**ਅ. ਕਬੀਰ, ਮਾਇਆ ਤਜੀ ਤ ਕਿਆ ਭਇਆ,**
**ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥**
**[ਪੰਨਾ ੧੩੭੨**

ਕਾਮ, ਕ੍ਰੋਧ ਕਾਇਆ ਨੂੰ ਗਾਲਦਾ ਹੈ, ਲੋਭ ਮੋਹ ਪਾਪਾਂ ਦਾ ਮੂਲ ਹੈ। ਪੁਤਰਾਂ ਧੀਆਂ ਨਾਲ ਝੂਠੀ ਪ੍ਰੀਤਿ ਪਾਉਣ ਦਾ ਮੂਲ ਹੀ ਮਾਇਆ-ਮੋਹ ਅਤੇ ਭਰਮ ਹੈ। ਜੇ ਜੀਵਨ ਵਿਚ ਭਰਮ ਦਾ ਨਾਸ਼ ਹੋ ਜਾਏ ਤਾਂ ਹਰ ਪਾਸੇ ਬ੍ਰਹਮ ਹੀ ਬ੍ਰਹਮ ਦਾ ਪ੍ਰਕਾਸ਼ ਦਿਸ ਪਵੇ। ਮਾਇਆ ਮੋਹ ਤਿਆਗ ਕੇ ਹੀ ਜੀਵ ਸਹੀ ਅਰਥਾਂ ਵਿਚ ਹੁਕਮੀ ਬੰਦਾ ਬਣ ਸਕਦਾ ਹੈ। ਫਿਰ, ਜਿਵੇਂ ਸਮੁੰਦਰ ਦੀਆਂ ਲਹਿਰਾਂ

ਆਪਾਪਨ ਮੇਟ ਕੇ ਸਮੁੰਦਰ ਵਿਚ ਹੀ ਸਮਾਅ ਜਾਂਦੀਆਂ ਹਨ ਤਿਵੇਂ ਹਰੀ ਤੇ ਹਰੀ ਜਨ ਇਕ-ਮਿੱਕ ਹੋ ਜਾਂਦੇ ਹਨ:-

**ਹਰਿ ਹਰਿਜਨ ਦੁਇ ਏਕ ਹੈ, ਬਿਬ ਬਿਚਾਰ ਕਿਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥ [ਪਾ: ੧੦**

ਗੁਰੂ ਪਿਆਰਿਓ !
ਜੇ ਜੀਵਨ ਵਿਚ ਪਪੀਹੇ ਵਾਂਗੂੰ ਨਿਰੰਤਰ 'ਪ੍ਰਿਉ ਪ੍ਰਿਉ, ਤੂੰ ਹੀ ਤੂੰ ਹੀ' ਦੀ ਧੁਨੀ ਰਟੀ ਜਾਏ ਤਾਂ ਨਿਹਾਲ ਹੀ ਨਿਹਾਲ, ਦੂਖ ਭੁਖ ਕਾੜਾ ਸਭ ਦੂਰ ਹੋਣਾ ਸੰਭਵ ਹੈ। ਇਕ ਗਲ ਹੋਰ ਪਲੇ ਬੰਨ੍ਹਣ ਵਾਲੀ ਹੈ ਜਿਵੇਂ ਸ੍ਵਾਂਤੀ ਬੂੰਦ ਬਿਨਾ ਪਪੀਹੇ ਦੀ ਪਿਆਸ ਨਹੀਂ ਬੁਝਦੀ ਤਿਵੇਂ ਆਪਣੀ ਪਿਆਸ ਬੁਝਾਉਣ ਲਈ ਗੁਰੂ ਚਰਨਾ ਵਿਚ ਇਉਂ ਜੋਦੜੀ ਕਰਿਆ ਕਰੋ:-

**ਹਮਾਰੈ ਏਹ ਕਿਰਪਾ ਕੀਜੈ ॥**
**ਅਲਿ ਮਕਰੰਦ ਚਰਨ ਕਮਲ ਸਿਉ,**
**ਮਨ ਫੇਰਿ ਫੇਰਿ ਰੀਝੈ ॥**
**ਆਨ ਜਲਾ ਸਿਉ ਕਾਜੁ ਨ ਕਛੂਐ,**
**ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥**
**ਬਿਨੁ ਮਿਲਬੇ ਨਾਹੀ ਸੰਤੋਖਾ,**
**ਪੇਖਿ ਦਰਸਨੁ ਨਾਨਕ ਜੀਜੈ ॥ [ਪੰਨਾ ੧੩੨੧**

'ਗੁਰਮਤਿ ਜੀਵਨ ਫ਼ਿਲਾਸਫ਼ੀ' ਲਿਖਣ ਲਈ ਚਜ ਆਚਾਰ ਦੀ ਲੋੜ ਹੁੰਦੀ ਹੈ। ਇਸ ਵਿਸ਼ੇ ਤੇ ਹਰੇਕ ਵਿਦਵਾਨ ਦੀ ਕਲਮ ਨਹੀਂ ਚਲ ਸਕਦੀ। ਹਾਂ, ਜਿਸ ਨੂੰ ਸਾਈਆਂ ਜੀਉ ਤ੍ਰੁੱਠ ਕੇ ਅੰਮ੍ਰਿਤ ਵੇਲਾ, ਨਾਮ ਦਾਨ, ਇਸ਼ਨਾਨ, ਨਿਤਨੇਮ, 'ਕਥਾ ਕੀਰਤਨ ਸੁਖਦਾਈ' ਦੀ ਦਾਤਿ ਬਖ਼ਸ਼ ਦੇਣ, ਫਿਰ ਉਸ ਦੇ ਅੰਦਰੋਂ ਹੂਕ ਨਿਕਲੇ:-

**ਦਰਸਨ ਪਿਆਸ ਬਹੁਤੁ ਮਨਿ ਮੇਰੈ ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ॥ [ਪੰਨਾ ੧੩੦੫**

ਦ੍ਰਿੜ ਵਿਸ਼ਵਾਸ ਨਾਲ ਸ਼ਬਦ-ਗੁਰੂ ਪਾਸੋਂ ਅਜੇਹੀ ਜੀਵਨ ਅਗਵਾਈ ਮੰਗੋ ਫਿਰ ਵੇਖੋ ਸੁਆਮੀ ਜੀ ਦਾ ਕਿਹੋ ਜਿਹਾ ਅਸਚਰਜ ਕੌਤਕ ਵਰਤਦਾ ਹੈ:-

**ਬ੍ਰਹਮੁ ਬਿੰਦੈ ਤਿਸਦਾ ਬ੍ਰਹਮਤੁ ਰਹੈ,**
**ਏਕ ਸਬਦਿ ਲਿਵ ਲਾਇ ॥**
**ਨਵ ਨਉ ਨਿਧੀ ਅਠਾਰਹ ਸਿਧੀ**
**ਪਿਛੈ ਲਗੀਆ ਫਿਰਹਿ,**
**ਜੋ ਹਰਿ ਹਿਰਦੈ ਸਦਾ ਵਸਾਇ ॥ [ਪੰਨਾ ੬੪੯**

ਹਾਂ, ਗੁਰੂ ਦਾ ਪਿਆਰਾ ਸਿਖ ਰਿਧੀਆਂ ਸਿਧੀਆਂ ਵਲ ਝਾਕਦਾ ਹੀ ਨਹੀਂ। ਸਤਿਗੁਰੂ ਪਾਸੋਂ ਉਸ ਨੂੰ ਜੋ ਜੀਵਨ ਅਗਵਾਈ ਮਿਲਦੀ ਹੈ, ਉਸ ਨਾਲ ਉਹ ਜੀਵਨ-ਸਿਖਰ ਨੂੰ ਛੋਹ ਲੈਂਦਾ ਹੈ ਅਤੇ ਉਸ ਦੇ ਮਨ ਵਿਚ ਵਿਗਾਸ ਆ ਜਾਂਦਾ ਹੈ। ਮਨੁੱਖ ਨੂੰ ਜੀਵਨ ਦੇ ਕਈ ਪੜਾਵਾਂ ਚੋਂ ਲੰਘਣਾ ਪੈਂਦਾ ਹੈ, ਇਸ ਲਈ ਵੱਖ ਵੱਖ ਵਿਸ਼ਿਆਂ ਤੇ 30 ਤੋਂ ਵੱਧ ਪ੍ਰਕਰਣ ਇਸ ਪੁਸਤਕ ਵਿੱਚ ਉਪਲਬਧ ਹਨ, ਜੋ ਖੋਜੇਗਾ, ਲੋੜੀਂਦਾ ਗਿਆਨ ਪ੍ਰਾਪਤ ਕਰ ਲਵੇਗਾ।

ਇਸ ਪੁਸਤਕ ਦੇ ਲੇਖਕ ਭਾਈ ਸਾਹਿਬ ਗਿ. ਹਰਿਬੰਸ ਸਿੰਘ ਜੀ ਨਾਲ ਪਾਠਕਾਂ ਦੀ ਪਰੀਚੈ ਕਰਾਉਣ ਦੀ ਕੋਈ ਲੋੜ ਨਹੀਂ ਜਾਪਦੀ ਕਿਉਂਕਿ ਉਨ੍ਹਾਂ ਨੂੰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਦੇ ਰੂਪ ਵਿੱਚ ਮਿਲੀ ਸੇਵਾ ਦੇਸ਼ ਪਰਦੇਸਾਂ ਵਿਚ ਗੁਰਮੁਖਿ ਆਤਮਾਵਾਂ ਪਾਸ ਪਹੁੰਚ ਚੁਕੀ ਹੈ ਜਿਸ ਤੋਂ ਉਹ ਜੀਵਨ ਲਾਹਾ ਲੈ ਰਹੇ ਹਨ। ਇਸ ਪੁਸਤਕ ਚੋਂ ਵੀ ਗੁਰਮਤਿ ਜੀਵਨ ਬਾਰੇ ਜੋ ਸੋਝੀ ਪ੍ਰਾਪਤ ਹੋਵੇਗੀ, ਉਸ ਦਾ ਇਕ ਨਵੇਕਲਾ ਹੀ ਅਸਥਾਨ ਹੋਵੇਗਾ। ਸਾਰੀ ਬਰਕਤ ਨਾਮ ਸਿਮਰਨ ਕਮਾਈ ਦੀ ਹੈ:-

**ਕਟੇ ਪਾਪ ਅਸੰਖ, ਨਾਵੈ ਇਕ ਕਣੀ॥ [ਪੰਨਾ ੧੨੮੨**

ਗੁਰਮਤਿ ਸਭ ਨੂੰ ਇਹ ਸਬਕ ਸਿਖਾਉਂਦੀ ਹੈ :-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ॥**
**ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ॥ [ਪੰਨਾ ੭੬੫**

ਜੀਵਨ ਅਗਵਾਈ ਨਾਲ ਭਰਪੂਰ ਇਹ ਪੁਸਤਕ ਸਮੂਹ ਸਿਖ ਘਰਾਣਿਆ ਅਤੇ ਲਾਇਬ੍ਰੇਰੀਆਂ ਵਿਚ ਲਾਜ਼ਮੀ ਹੋਣੀ ਚਾਹੀਦੀ ਹੈ। ਇਸ ਦੇ ਪੜ੍ਹਨ ਨਾਲ ਪਰਵਾਰਕ ਜੀਵਨ ਤੇ ਅਵੱਸ਼ ਅਸਰ ਪਵੇਗਾ, ਗੁਰਮਤਿ ਗ੍ਰਹਿਣ ਕਰਨ ਲਈ ਚਾਉ ਤੇ ਭਾਉ ਵਿਚ ਵਾਧਾ ਹੋਵੇਗਾ।

ਗੁਰੂ ਸਾਹਿਬ ਦੇ ਪਾਵਨ ਚਰਨਾ ਵਿਚ ਅਰਦਾਸਿ ਬੇਨਤੀ ਹੈ ਕਿ ਆਪ ਭਾਈ ਸਾਹਿਬ ਨੂੰ ਨਿਰੰਤਰ ਅਰੋਗਤਾ ਤੇ ਚੜ੍ਹਦੀ ਕਲਾ ਵਾਲਾ ਜੀਵਨ ਪਰਦਾਨ ਕਰਨ, ਅੰਗ ਸੰਗ ਸਹਾਈ ਹੋਣ, ਨਦਰੀ ਨਦਰਿ ਨਿਹਾਲ ਕਰਨ ਤਾਂ ਜੋ ਆਪ

ਇਸੇ ਤਰ੍ਹਾਂ ਸਿਖ ਸੰਗਤਾਂ ਅਥਵਾ ਸਮੂਹ ਮਾਨਵਤਾ ਦੀ ਸੇਵਾ ਵਿਚ ਜੁੱਟੇ ਰਹਿਣ ਤੇ ਆਤਮਿਕ ਅਨੰਦ ਮਾਣਦੇ ਰਹਿਣ।

ਅੰਤ ਵਿੱਚ ਇਹ ਅਰਦਾਸਿ ਹੈ:-

**ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥**
**ਰਾਖਿ ਲੈਹੁ ਭਾਈ ਮੇਰੇ ਕਉ,**
**ਪ੍ਰਭ ਆਗੈ ਅਰਦਾਸਿ ॥** [ਪੰਨਾ ੬੧੯

ਗੁਰਮਤਿ ਵਿੱਚ ਪਰਮੇਸ਼ਰ ਦੀ ਪ੍ਰੀਤੀ ਸਾਰੇ ਕਰਮਾਂ ਧਰਮਾਂ ਰੀਤਾਂ ਤੋਂ ਉਤੇ ਦਰਸਾਈ ਗਈ ਹੈ। ਨਿਤ ਪ੍ਰਭੂ ਦਾ ਦਰਸ਼ਨ ਕਰਨਾ ਹੀ ਜਿੰਦ ਦਾ ਆਸਰਾ ਤੇ ਜੀਵਨ-ਧਨ ਹੈ। ਸੋ, ਇਸ ਉਤੇ ਅਮਲ ਕਰਨ ਦੀ ਲੋੜ ਹੈ।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫਤਿਹ।**

**ਗੁਰੂ ਪੰਥ ਦਾ ਹਿਤੂ**

**(ਜਸਬੀਰ ਸਿੰਘ ਖ਼ਾਲਸਾ)**
**"ਖੰਨੇ ਵਾਲੇ"**

**15 ਅਗਸਤ 2003**

**ਅਕਾਲ ਆਸ਼ਰਮ,**
**ਸੋਹਾਣਾ, ਨਜ਼ਦੀਕ ਚੰਡੀਗੜ੍ਹ।**

# ਜੀਵਨ ਪ੍ਰਵੇਸ਼ਕਾ

ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥
ਨਾਨਕ, ਅਵਰੁ ਨ ਜੀਵੈ ਕੋਇ ॥
ਜੇ ਜੀਵੈ, ਪਤਿ ਲਥੀ ਜਾਇ ॥
ਸਭੁ ਹਰਾਮੁ, ਜੇਤਾ ਕਿਛੁ ਖਾਇ ॥
[ਮ: ੧ ਸਲੋਕੁ ॥ ਪੰਨਾ ੧੪੨

ਜੀਵਨ ਕੇਵਲ ਆਖਣ ਮਾਤਰ ਨਹੀਂ, ਅੰਤਰਮੁਖੀ ਬ੍ਰਿਤੀ ਦੁਆਰਾ ਨਾਮ ਨਾਲ ਲਿਵ ਲਗਣ ਅਤੇ ਪਰਮੇਸ਼ਰ ਦੇ ਪਿਆਰ ਵਿਚ ਓਤਿ ਪੋਤਿ ਹੋਣਾ ਅਮਰ-ਜੀਵਨ ਦਾ ਪ੍ਰਤੀਕ ਹੈ। ਜਿਸ ਜੀਵ ਦੇ ਹਿਰਦੇ ਵਿਚ ਨਾਮ ਨਹੀਂ ਵਸਿਆ, ਉਸ ਦਾ ਸਰੀਰ ਭਾਵੇਂ ਕਿਤਨਾ ਹੀ ਸੁੰਦਰ ਹੋਵੇ, ਉਹ ਭਾਵੇਂ ਉਚੇ ਮੰਦਰਾਂ ਦਾ ਵਾਸੀ ਕਿਉਂ ਨਾ ਹੋਵੇ, ਉਸ ਨੂੰ ਸੁੰਦਰ ਸੇਜਾ, ਹਾਰ-ਸ਼ਿੰਗਾਰ ਅਤੇ ਭੋਗਣ ਲਈ ਅਨੇਕਾਂ ਰੱਸ ਉਪਲਬਧ ਹੋਣ, ਉਸ ਦੇ ਆਦਰ ਲਈ ਭਾਵੇਂ ਫ਼ੌਜਾਂ, ਨੌਕਰਾਂ-ਚਾਕਰਾਂ ਦੀ ਭਰਮਾਰ ਹੋਵੇ, ਅੰਗ-ਪਾਲ ਤੇ ਆਗਿਆਕਾਰ ਹਥ ਜੋੜ ਕੇ ਖੜੇ ਹੋਣ, ਪਰ ਰੱਬੀ ਦਰਗਾਹ ਵਿੱਚ ਉਸ ਨੂੰ ਕੋਈ 'ਜੀ ਆਇਆਂ ਨੂੰ' ਨਹੀਂ ਕਹਿੰਦਾ। ਬੇਸ਼ਕ ਉਸ ਦੇ ਖਾਣ ਲਈ ਸੁੰਦਰ ਮੇਵੇ, ਮਿਠਿਆਈਆਂ ਅਤੇ ਨਮਕੀਨ ਪਦਾਰਥਾਂ ਦੇ ਢੇਰ ਲਗੇ ਹੋਣ; ਰਾਜ-ਰੰਗ ਤੇ ਮਾਲ-ਰੰਗ ਦੀਆਂ ਮੌਜਾਂ-ਬਹਾਰਾਂ ਵਿਚ ਉਹ ਫੁਲਿਆ ਹੋਇਆ ਖੁਸ਼ੀ ਵਿਚ ਹੀ ਨਾ ਸਮਾਏ, ਨਾਮ ਵਿਹੂਣੇ ਜੀਵਨ ਵਿਚ ਸਭ ਕੁਝ ਇਹ ਮਿਰਤਕ ਸ਼ਿੰਗਾਰ ਵਾਂਗੂੰ ਮਿਥਿਆ ਹੈ। ਅੰਤਿ, ਅਜਿਹਾ ਮਨੁੱਖ ਇਜ਼ਤ ਗਵਾ ਕੇ ਪਰਲੋਕ ਵਿਚ ਜਾਂਦਾ ਹੈ। ਅਸਲ ਜੀਵਨ ਹਰਿ ਨਾਮ ਧਿਆਵਣ ਵਿਚ ਹੈ ਜਿਵੇਂ ਕਿ ਗੁਰਵਾਕ ਹਨ:-

**ਮਰਣੰ ਬਿਸਰਣੰ ਗੋਬਿੰਦਹ ॥**
**ਜੀਵਣੰ ਹਰਿ ਨਾਮ ਧ੍ਯਾਵਣਹ ॥** [ਪੰਨਾ ੧੩੬੧

ਨਾਮ-ਸ੍ਰਵਣ, ਨਾਮ ਮੰਨਣ, ਨਾਮ ਨਿਧਿਆਸਣ ਰਾਹੀਂ ਪਰਮੇਸ਼ਰ ਦੇ ਸਰੂਪ ਵਿਚ ਤੱਦ-ਰੂਪ ਹੋਣਾ, ਇਹ ਮਾਣਸ ਜਨਮ ਦੀ ਸਫਲਤਾ ਦਾ ਲਖਾਇਕ ਹੈ।

ਜਿਵੇਂ ਸੂਰਜ ਦੀਆਂ ਅਨਗਿਣਤ ਕਿਰਨਾਂ ਹਨ ਤਿਵੇਂ ਮਨੁੱਖੀ ਜੀਵਨ ਦੇ ਅਨੇਕਾਂ ਪੱਖ ਹਨ ਜਿਨ੍ਹਾਂ ਦਾ ਵਿਸਥਾਰ ਸਹਿਤ ਵਰਨਣ ਕਰਨਾ ਜੀਵ ਦੀ ਸਮਰਥਾ ਤੋਂ ਬਾਹਰ ਦੀ ਗਲ ਹੈ।

'ਸਚੁ ਪਰਮੇਸਰ ਨਿਤ ਨਵਾ' ਜੀਵ-ਸੱਤਾ ਤੋਂ ਬਾਹਰ ਹੈ। ਵਾਸਤਵ ਵਿੱਚ ਉਹ ਸਦੀਵੀ ਹੋਂਦ ਵਾਲਾ ਹੈ। ਸਚ ਦੀ ਮੂੜੀ ਨਾਲ ਸ਼ਾਂਤਮਈ ਜੀਵਨ ਦੀ

ਉਸਾਰੀ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸਚ ਬਾਰੇ ਜੋ ਅਗਵਾਈ ਬਖ਼ਸ਼ਿਸ਼ ਕੀਤੀ ਹੈ, ਉਹ ਰਹੱਸ ਭਰਪੂਰ ਹੈ:-

**ਇਹੁ ਸਚੁ ਸਭਨਾ ਕਾ ਖਸਮੁ ਹੈ,**
**ਜਿਸੁ ਬਖਸੇ ਸੋ ਜਨੁ ਪਾਵਏ ॥** [ਪੰਨਾ ੯੨੨

ਸ਼ੇਖ ਫਰੀਦ ਜੀ ਨੇ ਵੀ ਸੱਚ ਵਾਲੇ ਸਿਧਾਂਤ ਨੂੰ ਇਉਂ ਦ੍ਰਿੜ੍ਹ ਕਰਾਇਆ ਹੈ:-

੧. **ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥੩॥** [ਪੰਨਾ ੪੮੮

੨. **ਜਿਸ ਦੇ ਅੰਦਰਿ ਸਚੁ ਹੈ,**
**ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**
**ਓਹੁ ਹਰਿ ਮਾਰਗਿ ਆਪਿ ਚਲਦਾ,**
**ਹੋਰਨਾ ਨੋ ਹਰਿ ਮਾਰਗਿ ਪਾਏ ॥** [ਪੰਨਾ ੧੪੦

ਭਗਤ ਕਬੀਰ ਜੀ ਨੇ ਸੋਰਠਿ ਰਾਗੁ ਵਿਚ ਜੋ ਜੀਵਨ ਸੇਧ ਦਿਤੀ ਹੈ, ਉਹ ਬ੍ਰਿਹੋਂ ਭਰਪੂਰ ਹੈ:-

**ਜਿਹ ਬਾਝੁ ਨ ਜੀਆ ਜਾਈ ॥**
**ਜਉ ਮਿਲੈ ਤ ਘਾਲ ਅਘਾਈ ॥**
**ਸਦ ਜੀਵਨੁ ਭਲੋ ਕਹਾਂਹੀ ॥**
**ਮੂਏ ਬਿਨੁ ਜੀਵਨੁ ਨਾਹੀ ॥** [ਪੰਨਾ ੬੫੫

ਜੀਵਨ-ਸਾਧਨਾ ਬਾਰੇ ਅਨੰਦਮਈ ਅਵਸਥਾ ਦਾ ਅਦਾਨ ਪ੍ਰਦਾਨ ਕਰਦੇ ਹੋਏ ਇਹ ਸੋਝੀ ਮਿਲਦੀ ਹੈ ਕਿ ਪਰਮਾਰਥ ਵਿਚ ਜਿਸ (ਪਰਮਾਤਮਾ) ਤੋਂ ਬਿਨਾ ਜੀਵਿਆ ਨਹੀਂ ਜਾ ਸਕਦਾ ਜੇ ਉਸ ਦਾ ਮਿਲਾਪ ਹੋ ਜਾਵੇ ਤਾਂ ਹੋਰ ਕਿਸੇ ਘਾਲ-ਕਮਾਈ ਦੀ ਲੋੜ ਹੀ ਨਹੀਂ ਰਹਿੰਦੀ। ਉਸ ਪਿਆਰੇ ਪਰਮਾਤਮਾ ਦੇ ਮਿਲਣ ਤੇ ਹੀ ਸਥਿਰ ਤੇ ਸਦੀਵੀ ਜੀਵਨ ਲਭਦਾ ਹੈ। ਗੁਰ ਵਾਕ ਹਨ:-

**ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥**
**ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥...** [ਪੰਨਾ ੧੪੬

ਜੋ ਜੀਵ ਧਰਮ ਦੀ ਮੂਰਤਿ ਬਣਨ ਦੀ ਕਾਂਖਿਆ ਰਖਦਾ ਹੈ, ਉਸ ਨੂੰ ਆਤਮਿਕ ਵਿਦਿਆ ਵਿਚ ਪਰਬੀਨ ਪੁਰਸ਼ਾਂ ਦੀ ਸੰਗਤ ਕਰਨੀ ਹੀ ਸੋਭਦੀ ਹੈ, ਇਸ ਤੋਂ ਬਿਨਾ ਉਸਦੇ ਜੀਵਨ ਵਿਚ ਪਰਿਵਰਤਨ ਆਉਣਾ ਸੰਭਵ ਨਹੀਂ। ਐਥੇ ਓਥੈ, ਲੋਕ-ਪਰਲੋਕ ਵਿਚ ਭਾਵ ਹਰ ਥਾਂ ਤੇ ਹੀ ਧਰਮੀ ਪੁਰਸ਼ਾਂ ਦਾ ਮਾਨ-ਸਨਮਾਨ ਹੁੰਦਾ ਹੈ। ਇਸ ਵਾਸਤੇ ਅਰਦਾਸਿ ਵਿੱਚ ਵੀ 'ਧਰਮ ਕਾ ਜੈਕਾਰ, ਖ਼ਾਲਸਾ ਜੀ ਕੇ ਬੋਲ ਬਾਲੇ' ਵਾਲੀ ਧੁਨੀ ਹਰ ਰੋਜ਼ ਦੁਹਰਾਈ ਜਾਂਦੀ ਹੈ। ਸੱਚ ਧਰਮ ਤੋਂ ਬਿਨਾ ਸਹੀ ਅਰਥਾਂ ਵਿੱਚ ਰਾਜ ਨਹੀਂ ਚਲ ਸਕਦਾ, ਗਰੀਬਮਾਰ ਅਥਵਾ ਜ਼ੁਲਮ ਹੀ ਹੁੰਦਾ ਰਹਿੰਦਾ ਹੈ।

ਧਰਮ ਕਮਾਉਣ ਲਈ ਉਦਮ ਦੀ ਲੋੜ ਹੈ। ਸਚ ਜਾਣੋ, ਉਦਮ ਮਨੁੱਖ ਦਾ ਜੀਵਨ ਅਤੇ ਆਲਸ ਮਨੁੱਖ ਦੀ ਮੌਤ ਹੈ। ਚੰਗੇ ਜੀਵਨ ਵਾਲੇ ਗੁਰਮੁਖ ਦੀ ਇਹ ਨਿਸ਼ਾਨੀ ਹੈ:-

**ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥**
**ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥**
**ਅੰਮ੍ਰਿਤੁ ਕਥਾ ਕਹੈ ਦਿਨੁ ਰਾਤੀ,**
**ਅਵਰਾ ਆਖਿ ਸੁਨਾਵਣਿਆ ॥** [ਪੰਨਾ ੧੧੮

ਗੁਰਮੁਖਿ ਜੀਉੜਾ ਸਦਾ ਸਤਿਗੁਰੂ ਦੇ ਉਪਦੇਸ਼ ਨੂੰ ਪ੍ਰਚਾਰਦਾ ਹੈ:-

**ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥**
**ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥** [ਪੰਨਾ ੧੯੧

ਨਾਮ-ਮੰਤ੍ਰ ਨਾਲ ਮਨ ਨਿਹਾਲ ਹੁੰਦਾ ਹੈ ਅਤੇ ਨਿਰਮਲ ਸੁਰਤਿ ਕਰਕੇ ਨਿਰੰਤਰ ਟਿਕਾਉ ਬਝਿਆ ਰਹਿੰਦਾ ਹੈ। ਗੁਰੂ ਪਾਤਿਸ਼ਾਹ ਜੀ ਦੀ ਅਦੁਤੀ ਬਰਕਤ ਤੇ ਬਖ਼ਸ਼ਿਸ਼ ਅਰਥਾਤ ਨਾਮ ਰੂਪ ਇਕ ਕਣੀ ਕ੍ਰੋੜਾਂ ਜੀਆਂ ਦਾ ਉਧਾਰ ਭਾਵ ਜਗਤ ਤੋਂ ਨਿਸਤਾਰਾ ਕਰ ਦਿੰਦੀ ਹੈ:-

**ਕਟੇ ਪਾਪ ਅਸੰਖ ਨਾਵੈ ਇਕ ਕਣੀ ॥** [ਪੰਨਾ ੧੨੮੩

ਗੁਰਮਤਿ ਜੀਵਨ ਦੇ ਅਭਿਲਾਸ਼ੀਆਂ ਨੂੰ ਗੁਰਬਾਣੀ ਦਾ ਤੱਤ-ਗਿਆਨ ਗੁਰਬਾਣੀ ਦੇ ਆਸ਼ੇ ਅਨੁਸਾਰ ਹੀ ਦ੍ਰਿੜ੍ਹ ਹੋਣਾ ਚਾਹੀਦਾ ਹੈ:-

**ੳ. ਜੀਵਨ ਪਦਵੀ ਹਰਿ ਕੇ ਦਾਸ ॥**
**ਜਿਨ ਮਿਲਿਆ ਆਤਮ ਪਰਗਾਸੁ ॥** [ਪੰਨਾ ੨੦੦

**ਅ. ਜੀਵਨੋ ਮੈ ਜੀਵਨੁ ਪਾਇਆ, ਗੁਰਮੁਖਿ ਭਾਏ ਰਾਮ ॥**
**ਹਰਿਨਾਮੋ ਹਰਿਨਾਮੁ ਦੇਵੈ, ਮੇਰੈ ਪ੍ਰਾਨ ਵਸਾਏ ਰਾਮ॥** [ਪੰਨਾ ੪੪੨

ਇਹ ਵਿਸਮਾਦੀ ਖੇਡ ਹੈ। ਜੀਵਨ ਪ੍ਰਾਪਤੀ ਦੀ ਗੁੰਝਲ ਚਤੁਰਾਈਆਂ ਨਾਲ ਨਹੀਂ, ਨਿਰਮਾਣਤਾ ਅਥਵਾ 'ਸਾਧ ਸੰਗਤਿ ਅਸਥਾਨ ਜਗ ਮਗ ਨੂਰ ਹੈ' (ਭਾ. ਗੁ. ੩-੧੦) ਵਿਚ ਹਾਜ਼ਰੀ ਭਰਦਿਆਂ ਖੁਲ੍ਹਦੀ ਹੈ। ਸੁਚੇਤ ਹੋ ਕੇ ਜਦੋਂ ਜੀਵਨ ਦੀ ਪੜਤਾਲ ਕੀਤੀ ਤਾਂ ਸਿੱਟਾ ਇਹ ਨਿਕਲਿਆ:-

**ਖੋਜਤ ਖੋਜਤ ਖੋਜਿਆ, ਨਾਮੈ ਬਿਨੁ ਕੂਰੁ ॥**
**ਜੀਵਨ ਸੁਖੁ ਸਭੁ ਸਾਧਸੰਗਿ, ਪ੍ਰਭ ਮਨਸਾ ਪੂਰੁ ॥**
**[ਬਿਲਾਵਲੁ ਮਹਲਾ ੫, ਪੰਨਾ ੮੧੧**

ਇਹ ਅਮੋਲਕ ਬਚਨ ਸਦਾ ਚੇਤੇ ਰਖਣ ਵਾਲਾ ਹੈ ਕਿ ਆਪਣੇ ਜੀਅ ਦੀ ਬ੍ਰਿਥਾ ਕੇਵਲ ਸਤਿਗੁਰੂ ਜੀ ਦੇ ਸਨਮੁਖ ਰਖਣੀ ਚਾਹੀਦੀ ਹੈ ਕਿਉਂਕਿ ਆਪ ਅੰਤਰਜਾਮੀ ਪਿਤਾ ਹਨ, ਦਰ ਦਰ ਤੇ ਧੱਕੇ ਖਾਣ ਤੇ ਭਟਕਣ ਦੀ ਲੋੜ ਨਹੀਂ। ਇਸ ਲਈ ਇਉਂ ਕਰ:-

**ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥**
**ਸਤਿਗੁਰ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ ॥** [ਪੰਨਾ ੬੪੬

ਮਨੁੱਖ ਆਪਣੇ ਜੀਵਨ ਵਿਚ ਸਾਰੇ ਸਰੀਰਕ ਸੁਖ, ਸੰਤਾਨ, ਮਾਇਆ, ਮਕਾਨ ਤੇ ਹੋਰ ਸਾਰੇ ਪਦਾਰਥਾਂ ਲਈ ਨੱਕ ਰਗੜਦਾ ਤਰਲੇ ਕਰਦਾ ਰਹਿੰਦਾ ਹੈ ਪਰ ਇਹ ਮੰਗ ਕੋਈ ਵਿਰਲਾ ਹੀ ਮੰਗਦਾ ਹੈ:-

**ੳ. ਮਿਲੁ ਮੇਰੇ ਬੀਠੁਲਾ, ਲੈ ਬਾਹੜੀ ਵਲਾਇ ॥**
**ਮਿਲੁ ਮੇਰੇ ਰਮਈਆ, ਮੈ ਲੈਹਿ ਛਡਾਇ ॥** [ਪੰਨਾ ੯੨

**ਅ. ਮਿਲੁ ਰਾਮ ਪਿਆਰੇ, ਤੁਮ੍ ਬਿਨੁ ਧੀਰਜੁ ਕੋ ਨ ਕਰੈ॥** [ਪੰਨਾ ੪੦੮

**ੲ. ਹਉ ਵਾਰੀ ਮੁਖੁ ਫੇਰਿ ਪਿਆਰੇ ॥**
**ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥** [ਪੰਨਾ ੪੮੪

ਪਾਠਕਾਂ ਦੇ ਚਰਨਾਂ ਵਿਚ ਇਕ ਵਿਸ਼ੇਸ਼ ਬੇਨਤੀ ਹੈ ਕਿ ਹਰੇਕ ਜਗਿਆਸੂ ਨੂੰ ਆਪਣੇ ਜੀਵਨ ਦਾ ਮਾਸਿਕ ਮੁਲਾਂਕਣ ਕਰਨਾ ਚਾਹੀਦਾ ਹੈ ਜਿਵੇਂ ਕਿ ਦੁਕਾਨਦਾਰ ਘਾਟੇ ਵਾਧੇ ਦਾ ਸਾਲਾਨਾ ਚਿੱਠਾ ਤਿਆਰ ਕਰਦੇ ਹਨ, ਇਸੇ ਤਰ੍ਹਾਂ ਹਰੇਕ ਮਹੀਨੇ ਕਰਮਾਂ ਦੀ ਨਿਰੀਖਣਾ ਕੀਤਿਆਂ ਜੀਵਨ ਦੇ ਉਤਰਾਉ ਚੜ੍ਹਾਉ ਭਾਵ ਗਿਰਾਵਟ ਤੇ ਉਨਤੀ ਦਾ ਪੱਤਾ ਚਲ ਜਾਂਦਾ ਹੈ। ਜੇ ਜਗਿਆਸੂ ਕੇਵਲ ਆਪਣੇ ਮਨ ਦੇ ਸੰਕਲਪਾਂ ਦੀ ਪੂਰਤੀ ਵਿਚ ਹੀ ਲੱਗਾ ਰਹਿਆ ਤਾਂ ਪ੍ਰਣਾਮ ਇਹ ਨਿਕਲੇਗਾ:-

**ਜਨਮ ਜਨਮ ਕੀ ਮਲੁ ਧੋਵੈ ਪਰਾਈ, ਆਪਣਾ ਕੀਤਾ ਪਾਵੈ ॥**
**ਈਹਾ ਸੁਖੁ ਨਾਹੀ ਦਰਗਹ ਢੋਈ, ਜਮਪੁਰਿ ਜਾਇ ਪਚਾਵੈ ॥** [ਪੰ. ੩੮੦

ਸੋ, ਮਨ ਦੀ ਕਲਪਿਤ ਅਰਦਾਸਿ ਕਰਨ ਦੀ ਬਜਾਏ, ਗੁਰਬਾਣੀ ਵਿਚ ਦਰਸਾਈ ਸ਼ਬਦਾਵਲੀ ਨੂੰ ਅਪਨਾਉ, ਆਪਣੇ ਜੀਵਨ ਦਾ ਅੰਗ ਬਣਾਓ-

**ਹਮਰੇ ਕਰਮ ਨ ਬਿਚਰਹੁ ਠਾਕੁਰ, ਤੁਮ ਪੈਜ ਰਖਹੁ ਅਪਨੀਧੇ॥**
**ਹਰਿ ਭਾਵੈ ਸੁਣਿ ਬਿਨਉ ਬੇਨਤੀ, ਜਨ ਨਾਨਕ ਸਰਣਿ ਪਵੀਧੇ ॥**
[ਪੰਨਾ ੧੧੭੯

ਜੀਵਨ ਵਿੱਚ ਜਗਿਆਸੂ ਦੀਆਂ ਅਨਗਿਣਤ ਮੰਗਾਂ ਹੋ ਸਕਦੀਆਂ ਹਨ ਪਰ ਸਭ ਨੂੰ ਪਿੱਠ ਦੇ ਕੇ ਗੁਰਮਤਿ ਨੂੰ ਮੁਖ ਰਖਣਾ ਹੈ:-

**੧. ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥**
**ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ,**
**ਸੁਖ ਸਹਜ ਸੇਤੀ ਘਰਿ ਜਾਤੇ ॥** [ਪੰਨਾ ੧੧੮੫

**੨. ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥** [ਪੰਨਾ ੧੧੮੦

**੩. ਤਿਤੁ ਜਾਇ ਬਹਹੁ ਸਤਸੰਗਤੀ,**
**ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥**
**ਸਹਜੇ ਹੀ ਹਰਿਨਾਮੁ ਲੇਹੁ, ਹਰਿ ਤਤੁ ਨ ਖੋਈਐ ॥**
**ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ,**
**ਹਰਿ ਦਰਗਹ ਢੋਈਐ ॥...** [ਪੰਨਾ ੫੮੭

ਮੁਕਦੀ ਗਲ, ਗੁਰੂ ਸਾਹਿਬ ਜੀ ਦੇ ਆਦੇਸ਼ ਅਨੁਸਾਰ ਗੁਰਬਾਣੀ ਨੂੰ ਗੁਰੂ ਮੰਨਣਾ ਇਸ ਦਾ ਸਤਿਕਾਰ ਕਰਨਾ ਇਸ ਦੀ ਵੀਚਾਰ ਤੇ ਇਸ ਨਾਲ ਪਿਆਰ ਕਰਨਾ, ਇਸ ਅਗੇ ਬਾਰ ਬਾਰ ਨਮਸਕਾਰ ਕਰਦਿਆਂ ਇਉਂ ਜੋਦੜੀਆਂ ਕਰਨੀਆਂ ਹਨ:-

੧. **ਨਾਨਕ ਗਰੀਬੁ ਬੰਦਾ ਜਨੁ ਤੇਰਾ ॥**
**ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥** [ਪੰਨਾ ੬੭੬

੨. **ਨਾਨਕ ਗਰੀਬ ਢਹਿ ਪਇਆ ਦੁਆਰੈ,**
**ਹਰਿ ਮੇਲਿ ਲੈਹੁ ਵਡਿਆਈ ॥** [ਪੰਨਾ ੭੫੭

ਸੋ, ਸਿਰਜਣਹਾਰ ਪਿਤਾ ਜੀ ਦਾ ਕੋਟਾਨਿ ਕੋਟਿ ਸ਼ੁਕਰ ਅਤੇ ਧੰਨਵਾਦ ਹੈ ਕਿਉਂਕਿ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਸਦਕਾ ਹੀ ਇਹ ਕਾਰਜ ਸਪੰਨ ਹੋਇਆ ਹੈ।

ਭਾ.ਸ. ਜਸਬੀਰ ਸਿੰਘ ਜੀ ਖ਼ਾਲਸਾ (ਖੰਨੇ ਵਾਲੇ) ਜੋ ਸ਼ਬਦ-ਕੀਰਤਨ ਤੇ ਗੁਰਮਤਿ ਵਿਆਖਿਆ ਰਾਹੀਂ 'ਗੁਰ-ਸੰਦੇਸ਼' ਘਰ ਘਰ ਪਹੁੰਚਾ ਰਹੇ ਹਨ, ਇਸ ਪੁਸਤਕ ਬਾਰੇ 'ਜੀਵਨ ਪੀਠਕਾ' ਲਿਖ ਕੇ ਆਪਣੇ ਵੀਚਾਰ ਪ੍ਰਗਟਾਏ ਹਨ, ਦਾਸਰਾ ਇਸ ਸਹਯੋਗ ਦਾ ਹਾਰਦਿਕ ਸੁਆਗਤ ਕਰਦਾ ਹੈ।

*ਸੁਣ ਸਜਣ ਜੀ ਮੈਡੜੇ ਮੀਤਾ ਰਾਮ!*

**ਤੂੰ ਉਤਮੁ ਹਉ ਨੀਚੁ, ਸੇਵਕੁ ਕਾਂਢੀਆ ॥**
**ਨਾਨਕ ਨਦਰਿ ਕਰੇਹੁ, ਮਿਲੇ ਸਚੁ ਵਾਂਢੀਆ ॥** [ਪੰਨਾ ੪੨੨

--- ----

**ਇਹ ਬਖਸੀਸ ਖਸਮ ਤੇ ਪਾਵਾ ॥**
**ਆਠ ਪਹਰ ਕਰ ਜੋੜਿ ਧਿਆਵਾ ॥**
**ਨਾਮੁ ਜਪੀ ਨਾਮਿ ਸਹਜਿ ਸਮਾਵਾ,**
**ਨਾਮੁ ਨਾਨਕ ਮਿਲੈ ਉਚਾਰਣਾ ॥** [ਪੰਨਾ ੧੦੭੭

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗਰੂ ਪੰਥ ਦਾ ਦਾਸਰਾ
ਹਰਿਬੰਸ ਸਿੰਘ
(ਹਰਿਬੰਸ ਸਿੰਘ)
18-6-2003

ਗੁਰਮਤਿ ਨਿਰਣੈ ਪ੍ਰਕਾਸ਼ਨ
17-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

# ਆਦਿ ਸ਼ਕਤੀ

**੧) ਕਰਣ ਕਾਰਣੁ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥** [ਪੰਨਾ ੨੭੬
**੨) ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥**
**ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ॥** [ਪੰਨਾ ੧੩੮੫

ਸੰਸਾਰ ਵਿਚ ਜਿਤਨੇ ਪੁਰਖ (ਪੁਰਸ਼) ਜਾਂ ਹੋਰ ਅਨੇਕ ਵੰਨਗੀਆਂ ਦੇ ਜੀਵ, ਸਭ ਕਰਤਾ ਪੁਰਖ ਜੀ ਦੇ ਪੈਦਾ ਕੀਤੇ ਹੋਏ ਹਨ। ਜਗਤ-ਰਚਨਾ ਵਿਚ ਕਿਸੇ ਅਵਤਾਰ ਜਾਂ ਦੇਵ-ਸ਼ਕਤੀ ਦਾ ਹੱਥ ਨਹੀਂ ਹੈ। ਆਦਿ ਪੁਰਖ ਕਰਤਾਰ ਇਕੋ ਇਕ ਸਿਰਮੋਰ, ਸਰਬ ਕਲਾ ਸਮਰਥ, ਹਰ ਥਾਂ ਤੇ ਵਿਆਪਕ ਹਰੇਕ ਜੀਵ ਦੇ ਅੰਗ ਸੰਗ ਰਹਿਣ ਵਾਲਾ ਤੇ ਰਖਿਆ ਕਰਨ ਵਾਲਾ ਹੈ ਜਿਸ ਨੇ ਆਪਣੀ ਅਗੰਮੀ ਸ਼ਕਤੀ ਦੁਆਰਾ ਜਗਤ ਪਸਾਰੇ ਦੀ ਵੰਨ-ਸੁਵੰਨੀ ਚਿਤਰਕਾਰੀ ਕੀਤੀ ਹੈ।

ਜਿਤਨਾ ਵੀ ਦ੍ਰਿਸ਼ਟ, ਅਨਦ੍ਰਿਸ਼ਟ ਪਸਾਰਾ ਹੈ, ਸਭ ਦਾ ਕਰਤਾ, ਸਭ ਨੂੰ ਭੋਗਣ ਵਾਲਾ ਵੀ ਆਦਿ ਪੁਰਖ ਕਰਤਾਰ ਆਪ ਹੀ ਹੈ। ਆਦਿ ਪੁਰਖ ਦੀ ਉਪਾਧੀ ਦਾ ਅਧਿਕਾਰੀ ਕੇਵਲ ਤੇ ਕੇਵਲ ਅਕਾਲ ਪੁਰਖ ਆਪਿ ਹੈ, ਦੂਜਾ ਕੋਈ ਨਹੀਂ- "ਦੂਜਾ ਕਉਣੁ ਕਹਾ, ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ॥" (ਪੰਨਾ ੨੨੩)। ਜਗਤ ਵਿਚ ਵਿਚਰਨ ਵਾਲੇ ਵਡੇ ਤੋਂ ਵਡੇ ਵਿਅਕਤੀ ਸਭ ਆਦਿ ਪੁਰਖ ਦੇ ਅਧੀਨ ਹਨ। ਸੰਸਾਰ ਵਿਚ ਜਿਤਨੇ ਪੀਰ, ਫ਼ਕੀਰ, ਪੈਗ਼ੰਬਰ, ਅਉਲੀਏ, ਅਵਤਾਰ ਦੇਵੀ, ਦੇਵਤੇ ਆਦਿ ਹੋਏ ਹਨ ਸਭ ਮਾਂ ਦੇ ਗਰਭ ਰਾਹੀਂ ਜਨਮ ਲੈ ਕੇ ਸੰਸਾਰ ਵਿਚ ਆਏ ਹਨ, ਪਰ ਕਰਤਾ ਪੁਰਖ 'ਅਜੂਨੀ' ਹੈ, 'ਸੈਭੰ' ਹੈ। ਪੁਲਿੰਗ ਜਾਂ ਇਸਤ੍ਰੀਲਿੰਗ ਵਾਲੀ ਧਾਰਨਾ ਆਦਿ ਪੁਰਖ ਕਰਤਾਰ ਜੀ ਉਤੇ ਲਾਗੂ ਹੀ ਨਹੀਂ ਹੁੰਦੀ, ਕਿਉਂਕਿ ਉਹ ਸਰਬ-ਵਿਆਪਕ ਹਸਤੀ ਹੈ। ਜੇ ਕੋਈ ਜੀਵ ਵਾਹਿਗੁਰੂ ਜੀ ਨੂੰ ਸੰਸਾਰੀ ਪੁਰਖਾਂ ਵਾਂਗ ਵਡਾ ਸ਼ਕਤੀਸ਼ਾਲੀ ਪੁਰਸ਼ ਸਮਝੇ ਤਾਂ ਉਸ ਨੂੰ ਇਸ ਪ੍ਰਸ਼ਨ ਦਾ ਵੀ ਉਤਰ ਦੇਣਾ ਪਵੇਗਾ ਕਿ ਸ਼ਕਤੀਸ਼ਾਲੀ ਪੁਰਸ਼ ਦਾ ਮਾਤਾ ਪਿਤਾ ਕੌਣ ਹੈ? ਇਸ ਪ੍ਰਸ਼ਨ ਦਾ ਉਤਰ ਦੇਣ ਸਮੇਂ ਸਭ ਨੂੰ ਚੁੱਪ ਧਾਰਨੀ ਪੈਂਦੀ ਹੈ ਕਿਉਂਕਿ ਇਸ ਪ੍ਰਸ਼ਨ ਦਾ ਉਤਰ ਕਿਸੇ ਹਾਲਤ ਵਿਚ ਵੀ ਸੰਭਵ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਦੇ ਮੂਲ ਮੰਗਲ ਵਿਚ ਇਸ ਬਾਰੇ ਜੋ ਅੰਕਿਤ ਕੀਤਾ ਹੈ ਉਹ ਨਿਰੋਲ ਸਚੁ ਉਤੇ ਅਧਾਰਤ ਹੈ। ਗੁਰਬਾਣੀ ਵਿਚ ਇਸ ਵਿਸ਼ੇ ਉਤੇ ਪ੍ਰਮਾਣ ਵਜੋਂ ਹੋਰ ਸਮਗਰੀ ਵੀ ਉਪਲਬਧ ਹੈ। ਜਿਵੇਂ:-

**ੳ. ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ,**

**ਸਰਬ ਨਿਰੰਤਰਿ ਰਵਿ ਰਹਿਆ ॥** [ਪੰਨਾ ੩੫੦

**ਅ. ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ ॥**
**ਸਭਿ ਘਟ ਭੋਗਵੈ ਅਲਿਪਤ ਰਹੈ, ਅਲਖ ਨ ਲਖਣਾ ਜਾਈ ॥**
[ਪੰਨਾ ੫੯੦

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੌਂਡ ਰਾਗ ਵਿਚ ਵਿਸਥਾਰ ਸਹਿਤ ਕਰਤਾਰ ਦੀ ਅਮਿਤ ਸ਼ਕਤੀ ਦਾ ਜੋ ਵਰਨਣ ਕੀਤਾ ਹੈ, ਉਹ ਜਗਤ ਰਚਨਾ ਉਤੇ ਇਕ ਅਮਿੱਟ ਮੁਹਰ-ਛਾਪ ਹੈ:-

**ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ॥**
**ਸੁਨਤੋ ਕਰਤਾ, ਪੇਖਤ ਕਰਤਾ ॥**
**ਅਦ੍ਰਿਸਟੋ ਕਰਤਾ, ਦ੍ਰਿਸਟੋ ਕਰਤਾ ॥**
**ਓਪਤਿ ਕਰਤਾ, ਪਰਲਉ ਕਰਤਾ ॥**
**ਬਿਆਪਤ ਕਰਤਾ, ਅਲਿਪਤੋ ਕਰਤਾ ॥੧॥**
**ਬਕਤੋ ਕਰਤਾ, ਬੂਝਤ ਕਰਤਾ ॥**
**ਆਵਤ ਕਰਤਾ, ਜਾਤੁ ਭੀ ਕਰਤਾ ॥**
**ਨਿਰਗੁਨ ਕਰਤਾ, ਸਰਗੁਨ ਕਰਤਾ ॥**
**ਗੁਰਪ੍ਰਸਾਦਿ, ਨਾਨਕ ਸਮਦ੍ਰਿਸਟਾ ॥੨॥** [ਪੰਨਾ ੮੬੨

'ਗੁਰੁ ਅਰਜੁਨੁ ਪਰਤਖੁ ਹਰਿ' ਜੀ ਨੇ '੧ੴ' ਦਾ ਜੋ ਸੰਖੇਪ ਵਰਨਣ "ਸਰਗੁਨ ਨਿਰਗੁਨ ਨਿਰੰਕਾਰੁ, ਸੁੰਨ ਸਮਾਧੀ ਆਪਿ ॥ ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪੁ॥" (ਸੁਖਮਨੀ) ਵਿਚ ਵਰਨਣ ਕੀਤਾ ਹੈ ਉਹ 'ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ' (ਪੰਨਾ ੨੩) ਦਾ ਸੁਹਾਵਣਾ ਦਰਸ਼ਨ ਹੈ।

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਵੀ ਨਿਜੀ ਰਚਨਾਵਾਂ ਵਿਚ ਇਸ ਭੇਦ ਨੂੰ ਇਉਂ ਨਿਰੂਪਣ ਕੀਤਾ ਹੈ:-

**੧. ਨਾਮ ਠਾਮ ਨ ਜਾਤ ਜਕਰ, ਰੂਪ ਰੰਗ ਨ ਰੇਖ ॥**
**ਆਦਿ ਪੁਰਖ ਉਦਾਰ ਮੂਰਤਿ, ਅਜੋਨਿ ਆਦਿ ਅਸੇਖ ॥**
**ਦੇਸ ਔਰ ਨ ਭੇਸ ਜਾ ਕਰ, ਰੂਪ ਰੇਖ ਨ ਰਾਗ ॥**
**ਜਤ੍ਰ ਤਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ ॥**

**੨. ਬਰਨ ਚਿਹਨ ਜਿਹ ਜਾਤਿ ਨ ਪਾਤਾ ॥**
**ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ ॥**
**ਸਭ ਤੇ ਦੂਰ ਸਭਿਨ ਤੇ ਨੇਰਾ ॥**
**ਜਲ ਥਲ ਮਹੀਅਲ ਜਾਹਿ ਬਸੇਰਾ ॥** [ਅਕਾਲ ਉਸਤਤਿ

**੩. ਕਾਲ ਰਹਿਤ ਅਨਕਾਲ ਸਰੂਪਾ ॥**

**ਅਲਖ ਪੁਰਖ ਅਵਿਗਤਿ ਅਵਧੂਤਾ ॥** [ਚੌਪਈ ਪਾ: ੧੦

ਗਲ ਕੀ, ਸਿਰਜਣਹਾਰ ਕਰਤਾਰ ਹੀ ਆਦਿ ਪੁਰਖ ਹੈ ਜਿਸ ਨੂੰ 'ਏਕ ਓਅੰਕਾਰ' (ਇਕ ਰਸ ਵਿਆਪਕ) ਰੂਪ ਮੰਨਿਆ ਜਾਂਦਾ ਹੈ, ਇਹੋ ਹੀ ਸਦੀਵੀ ਹੋਂਦ ਵਾਲਾ 'ਸਚੁ' ਹੈ। ਇਹ ਅਜਿਹਾ ਸਚ ਨਹੀਂ ਜਿਹੜਾ ਅਜ ਸਚ ਹੈ ਭਲਕੇ 'ਕੂੜ' ਹੋ ਜਾਂਦਾ ਹੈ। ਆਦਿ ਪੁਰਖ ਨਿਰ-ਆਕਾਰ ਅਤੇ ਆਕਾਰ ਸਭ ਰਚਨਾਵਾਂ ਦਾ ਕਰਣਹਾਰ ਹੈ। ਉਹ ਹਰ ਪ੍ਰਕਾਰ ਦੇ ਡਰ ਤੋਂ ਰਹਿਤ ਅਤੇ ਉਸ ਦੀ ਮੂਰਤਿ (ਹਸਤੀ) ਕਾਲ ਤੋਂ ਰਹਿਤ ਹੈ। ਜੋ ਜੀਵ ਜਾਂ ਵਸਤੂ ਸਰੀਰ ਧਾਰ ਕੇ ਆਇਆ ਹੈ, ਉਸ ਨੇ ਇਕ ਦਿਨ ਕਾਲ (ਮੌਤ) ਦੇ ਸ਼ਿਕੰਜੇ ਵਿਚ ਆਉਣਾ ਹੀ ਆਉਣਾ ਹੈ। ਦਸਮੇਸ਼ ਪਿਤਾ ਜੀ ਨੇ ਬਚਿਤ੍ਰ ਨਾਟਕ ਵਿਚ ਇਸ ਸਚਾਈ ਨੂੰ ਇਉਂ ਪ੍ਰਗਟ ਕੀਤਾ ਹੈ:-

**ਕਾਲ ਹੀ ਪਾਇ ਭਯੋ ਭਗਵਾਨ**
**ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥**
**ਕਾਲ ਹੀ ਪਾਇ ਭਯੋ ਬ੍ਰਹਮਾ ਸਿਵ,**
**ਕਾਲ ਹੀ ਪਾਇ ਭਯੋ ਜੁਗੀਆ ਹੈ ॥**
**ਕਾਲ ਹੀ ਪਾਇ ਸੁਰਾ ਸੁਭ ਗੰਧ੍ਰਬ**
**ਜੱਛ ਭੁਜੰਗ ਦਿਸਾ ਬਿਦਿਸਾ ਹੈ ॥**
**ਔਰ ਸੁ ਕਾਲ ਸਬੈ ਬਸਿ ਕਾਲ ਕੇ,**
**ਏਕ ਹੀ ਕਾਲ ਅਕਾਲ ਸਦਾ ਹੈ॥** [ਬਚਿਤ੍ਰ ਨਾਟਕ

ਇਸ ਜਗਤ ਦਾ ਸਭ ਖੇਲ ਤਮਾਸ਼ਾ ਵਾਹਿਗੁਰੂ ਜੀ ਦਾ ਆਪਣਾ ਕੀਤਾ ਹੋਇਆ ਹੈ, ਇਸ ਵਿਚ ਹੋਰ ਕਿਸੇ ਹਸਤੀ ਦਾ ਹੱਥ ਨਹੀਂ ਹੈ।

ਗੁਰਬਾਣੀ ਵਿਚ ਹਰੇਕ ਜਗਿਆਸੂ ਦੇ ਹਰ ਪ੍ਰਕਾਰ ਦੇ ਸ਼ੰਕੇ ਨੂੰ ਨਵਿਰਤ ਕੀਤਾ ਗਿਆ ਹੈ। ਵੇਖੋ, ਵਾਹਿਗੁਰੂ ਜੀ ਦਾ ਨਾ ਬਾਪ ਹੈ, ਨਾ ਮਾਂ ਹੈ, ਨਾ ਭੈਣ ਹੈ, ਨਾ ਭਰਾ ਹੈ। ਵੇਦਾਂ ਕਤੇਬਾਂ ਵਿਚ ਕਈ ਮਨਘੜਤ ਕਲਪਨਾਵਾਂ ਹਨ, ਜੋ ਸਾਧਾਰਨ ਜੀਆਂ ਨੂੰ ਭਰਮ ਜਾਲ ਵਿਚ ਫਸਾ ਦਿੰਦੀਆਂ ਹਨ। ਵੇਦਾਂ ਦੀਆਂ ਕਥਾਵਾਂ ਗੁਰਮਤਿ ਦੀ ਪਰਖ ਕਸਵਟੀ ਉਤੇ ਪੂਰੀਆਂ ਨਹੀਂ ਉਤਰਦੀਆਂ। ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਸਭ ਭਰਮ ਭੇਦ ਖ਼ਤਮ ਕਰਕੇ ਵਿਸ਼ਵ ਦੀ ਇਕੋ ਇਕ ਮਹਾਨ ਸ਼ਕਤੀ 'ਆਦਿ ਪੁਰਖ ਕਰਤਾਰ' ਜੋ 'ਸਭ ਖਲਕ ਹੀ ਤੇ ਪਾਕੁ' ਹੈ, ਨਾਲ ਸਾਂਝ ਬਣਾਉਂਦੇ ਹੋਏ ਫੁਰਮਾਇਆ ਹੈ:-

**ੳ. ਬੇਦ ਕਤੇਬੀ ਭੇਦ ਨ ਜਾਤਾ॥**
**ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥...** [ਪੰਨਾ ੧੦੨੧

**ਅ. ਜਗੁ ਤਿਸ ਕੀ ਛਾਇਆ, ਜਿਸੁ ਬਾਪੁ ਨ ਮਾਇਆ ॥**
**ਨਾ ਤਿਸੁ ਭੈਣ ਨ ਭਰਾਉ ਕਮਾਇਆ ॥**

**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ,**
**ਓਹੁ ਅਜਰਾਵਰੁ ਮਨਿ ਭਾਇਆ ॥** [ਪੰਨਾ ੧੦੩੯

ਭਾ. ਸ. ਗੁਰਦਾਸ ਜੀ ਜੋ ਸਿਖ ਧਰਮ ਦੇ ਮਹਾਨ ਵਿਖਿਆਤਾ ਤੇ ਵਿਗਿਆਤਾ ਹੋਏ ਹਨ, ਨੇ '੧ੴ' ਦੀ ਪੂਰਨਤਾ ਅਤੇ ਅਸਚਰਜਤਾ ਦੇ ਵਿਸਮਾਦੀ ਰੂਪ ਦਾ ਇਉਂ ਦਰਸ਼ਨ ਕਰਾਇਆ ਹੈ:

**ਸੋਰਠਾ– ਬਿਸਮਾਦਹਿ ਬਿਸਮਾਦਿ**
**ਅਸਚਰਜਹਿ ਅਸਚਰਜ ਜਗਤਿ ॥**
**ਆਦਿ ਪੁਰਖ ਪਰਮਾਦਿ ਅਦਭੁਤ**
**ਪਰਮਦਭੁਤ ਭਏ ॥੨੨॥**

ਸ੍ਰਿਸ਼ਟੀ ਦੇ ਆਰੰਭਕ ਪਸਾਰੇ ਬਾਰੇ ਜੋ ਵੀਚਾਰ ਆਪ ਜੀ ਨੇ ਪ੍ਰਗਟਾਏ ਹਨ, ਕਮਾਲ ਕਰ ਦਿਤਾ ਹੈ:-

**ਓਅੰਕਾਰੁ ਆਕਾਰੁ ਕਰਿ, ਏਕ ਕਵਾਉ ਪਸਾਉ ਪਸਾਰਾ ॥**
**ਪੰਜ ਤਤ ਪਰਵਾਣੁ ਕਰਿ, ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ॥**
**ਕਾਦਰੁ ਕਿਨੇ ਨ ਲਖਿਆ, ਕੁਦਰਤਿ ਸਾਜਿ ਕੀਆ ਅਵਤਾਰਾ ॥**
**ਇਕ ਦੂ ਕੁਦਰਤਿ ਲਖ ਕਰਿ, ਲਖ ਬਿਅੰਤ ਅਸੰਖ ਅਪਾਰਾ ॥**
**ਰੋਮ ਰੋਮ ਵਿਚਿ ਰਖਿਓਨਿ, ਕਰਿ ਬ੍ਰਹਮੰਡਿ ਕਰੋੜਿ ਸੁਮਾਰਾ ॥**
**ਇਕਸ ਇਕਸ ਬ੍ਰਹਮੰਡਿ ਵਿਚਿ, ਦਸ ਦਸ ਕਰਿ ਅਵਤਾਰ ਉਤਾਰਾ॥**
**ਕੇਤੇ ਬੇਦ ਬਿਆਸ ਕਰਿ, ਕਈ ਕਤੇਬ ਮੁਹੰਮਦ ਯਾਰਾ ॥**
**ਕੁਦਰਤਿ ਇਕੁ ਏਤਾ ਪਾਸਾਰਾ ॥** [੧-੪

ਅੱਖਾਂ, ਰੂਪ ਰੰਗ ਨੂੰ ਵੇਖ ਸਕਦੀਆਂ ਹਨ ਪਰ ਅਰੂਪ ਨੂੰ ਵੇਖਣ ਤੇ ਲਖਣ ਤੋਂ ਅਸਮਰਥ ਹਨ। ਕਹਿੰਦੇ ਹਨ ਕਿ ਮੂਸਾ ਨੇ ਕੋਹ ਤੂਰ ਤੇ ਸਜਦੇ ਵਿਚ ਬੰਦਗੀ ਕਰਕੇ ਰਬ ਪਾਸੋਂ ਇਹਨਾਂ ਅੱਖਾਂ ਰਾਹੀਂ ਦੀਦਾਰ ਕਰਨ ਦੀ ਮੰਗ ਹੀ ਨਹੀਂ ਸੀ ਕੀਤੀ, ਜ਼ਿੱਦ ਕੀਤੀ ਸੀ। ਆਖ਼ਰ ਕੀ ਹੋਇਆ, ਬਿਜਲੀ ਦੀ ਝਲਕ ਵਰਗਾ ਅਜਿਹਾ ਲਿਸ਼ਕਾਰਾ ਪਿਆ ਕਿ ਮੂਸਾ ਬੇ-ਸੁਰਤ ਹੋ ਗਿਆ ਅਤੇ ਪਹਾੜ ਵੀ ਸੜ ਕੇ ਸੁਆਹ ਹੋ ਗਿਆ। ਗੁਰਬਾਣੀ ਦਾ ਫ਼ਰਮਾਨ ਹੈ:-

**ਨਾਨਕ, ਸੇ ਅਖੜੀਆ ਬਿਅੰਨਿ,**
**ਜਿਨੀ ਡਿਸੰਦੋ ਮਾ ਪਿਰੀ ॥** [ਪੰਨਾ ੧੧੦੦

ਸੁਰਤਿ ਤੋਂ ਬਿਨਾ ਸ਼ਬਦ ਦੀ ਸਮਝ ਤੇ ਬਿਅੰਨ ਅੱਖਾਂ ਤੋਂ ਬਿਨਾ ਦਰਸ਼ਨ ਦਾ ਰਸ ਕਿਥੋਂ? ਭਾਈ ਸਾਹਿਬ ਨੇ ਵੇਦਾਂ, ਸ਼ਾਸਤਰਾਂ ਦੀਆਂ ਦਲੀਲਾਂ ਦਾ ਖੰਡਨ ਕੀਤਾ ਹੈ ਅਤੇ '੧ੴ ਸਤਿਨਾਮ' ਚੇਤਨ-ਸਤਾ ਨਾਲ ਹੋਂਦ ਵਿਚ ਆਈ ਸ੍ਰਿਸ਼ਟੀ ਨੂੰ ਸਤਿ ਸਤਿ ਕਰਕੇ ਮੰਨਿਆ ਹੈ।

ਗੁਰਬਾਣੀ ਇਸ ਗੁਰਮਤਿ ਸਿਧਾਂਤ ਦੀ ਪੁਸ਼ਟੀ ਕਰਦੀ ਹੈ:-

**ਆਪਿ ਸਤਿ ਕੀਆ ਸਭੁ ਸਤਿ ॥**

**ਆਪੇ ਜਾਨੈ ਅਪਨੀ ਮਿਤਿ ਗਤਿ ॥** [ਪੰਨਾ ੨੮੪

'੧ਓ ਸਤਿਨਾਮ ਕਰਤਾ ਪੁਰਖ...' ਆਪਣੇ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ। ਪੂਰੇ ਦਾ ਕੀਤਾ ਹੋਇਆ ਸਭ ਕਿਛ ਪੂਰਾ ਹੈ, ਇਸ ਲਈ ਉਸਦੇ ਹਰੇਕ ਹੁਕਮ ਸਿਰ ਮੱਥੇ ਮੰਨਦੇ ਹੋਏ ਉਸਦੇ ਚਰਣਾਂ ਨਾਲ ਚਿਤ ਜੋੜਨਾ ਚਾਹੀਦਾ ਹੈ:-

**ਜੋ ਕਿਛੁ ਕਰੇ ਸੁ ਭਲਾ ਕਰਿ ਮਾਨੀਐ,**
**ਹਿਕਮਤਿ ਹੁਕਮੁ ਚੁਕਾਈਐ ॥**
**ਜਾ ਕੈ ਪ੍ਰੇਮਿ ਪਦਾਰਥੁ ਪਾਈਐ,**
**ਤਉ ਚਰਣੀ ਚਿਤੁ ਲਾਈਐ ॥** [ਪੰਨਾ ੭੨੨

ਉਹ ਸਾਹਿਬ-

**ਚਤ੍ਰ ਚਕ੍ਰ ਵਰਤੀ ਚਤ੍ਰ ਚਕ੍ਰ ਭੁਗਤੇ ॥**
**ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ, ਦਇਆਲੰ ਸਰੂਪੇ ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥**

ਕਰਤਾਪੁਰਖ ਜੀ ਦੀ ਸਮੂਹ ਦ੍ਰਿਸ਼ਟਮਾਨ ਰਚਨਾ ਅਨਹਤ ਸੁੰਨ ਤੋਂ ਉਪਜ ਕੇ ਮੁੜ ਅਨਹਤ-ਸੁੰਨ ਵਿੱਚ ਹੀ ਸਮਾਅ ਜਾਂਦੀ ਹੈ। ਕਰਨਹਾਰ ਦੀ ਮਹਿਮਾ ਅਪਾਰ ਅਪਾਰ ਹੈ:-

**ਸੁੰਨ ਕਲਾ ਅਪਰੰਪਰਿ ਧਾਰੀ ॥**
**ਆਪਿ ਨਿਰਾਲਮੁ ਅਪਰ ਅਪਾਰੀ ॥**
**ਆਪੇ ਕੁਦਰਤਿ ਕਰਿ ਕਰਿ ਦੇਖੈ, ਸੁੰਨਹੁ ਸੁੰਨੁ ਉਪਾਇਦਾ ॥**
[ਪੰਨਾ ੧੦੩੭

ਆਦਿ ਸ਼ਕਤੀ ਦੇ ਗੁਣ ਕਥਨ ਤੋਂ ਬਾਹਰ ਭਾਵ ਬੇਅੰਤ ਹਨ। ਆਖ਼ਰ ਮੂੰਹੋਂ ਇਹੀ ਨਿਕਲਦਾ ਹੈ:-

**ਬਿਸਮ ਬਿਸਮ ਬਿਸਮ ਹੀ ਭਈ ਹੈ,**
**ਲਾਲ ਗੁਲਾਲ ਰੰਗਾਰੈ ॥**
**ਕਹੁ ਨਾਨਕ ਸੰਤਨ ਰਸੁ ਆਈ ਹੈ,**
**ਜਿਉ ਚਾਖਿ ਗੂੰਗਾ ਮੁਸਕਾਰੈ ॥** [ਪੰਨਾ ੧੩੦੨

ਜਿਵੇਂ ਗੂੰਗਾ ਖਾ ਕੇ ਮੁਸਕਰਾ ਛਡਦਾ ਹੈ, ਪਰ ਦਸ ਨਹੀਂ ਸਕਦਾ, ਤਿਵੇਂ ਕੀਰਤੀ ਕਰਨ ਵਾਲਾ ਸਿਫਤਾਂ ਗਾ ਕੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਹੋਰ ਵਿਸਥਾਰ ਕੁਝ ਨਹੀਂ ਦਸ ਸਕਦਾ।



# ਜਗਤ ਜੀਵਨ-ਇਕ ਲੀਲਾ

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥**
**ਇਹੁ ਪਰਪੰਚ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥**
**[ਪੰਨਾ ੪੮੪**

ਪਰਮਾਰਥ ਦੇ ਖੋਜੀ ਇਸ ਸਿੱਟੇ ਤੇ ਪੁਜੇ ਹਨ ਕਿ ਸਾਰਾ ਪ੍ਰਪੰਚ ਅਬਿਨਾਸੀ ਪੁਰਖ ਦੀ ਇਕ ਲੀਲਾ ਹੈ, ਬਾਕੀ ਸਾਰੀਆਂ ਸੋਚਾਂ ਭਰਮ-ਜਾਲ ਤੋਂ ਸਿਵਾ ਕੁਝ ਨਹੀਂ। ਮਨੁੱਖੀ ਮਨ ਜੋ ਭਾਂਤ ਭਾਂਤ ਦੀਆਂ ਖੇਡਾਂ ਖੇਡਦਾ ਹੈ, ਇਸ ਦੀਆਂ ਚਾਲਾਕੀਆਂ ਨੂੰ ਭਾਂਪਣਾ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ। ਸਰੀਰ ਦੀਆਂ ਗਿਆਨ ਇੰਦ੍ਰੀਆਂ ਅੱਖਾਂ, ਨਕ, ਕੰਨ, ਮੂੰਹ ਆਦਿ ਦੀ ਕ੍ਰਿਆ ਵੀ ਹਰੇਕ ਜੀਵ ਦੀ ਆਪੋ ਆਪਣੀ ਹੈ, ਇਨ੍ਹਾਂ ਦੁਆਰਾ ਸੰਸਾਰ ਦੀ ਗਤੀ ਬਾਰੇ ਕੁਝ ਕੁ ਗਿਆਨ ਹੁੰਦਾ ਹੈ। ਜਿਸ ਵਸਤੂ ਨੂੰ ਅੱਖਾਂ ਭਰ ਕੇ ਘੜੀ ਮੁੜੀ ਵੇਖਿਆ ਜਾਏ, ਉਸ ਵਸਤੂ ਨਾਲ ਸੁਭਾਵਿਕ ਹੀ ਪਿਆਰ ਪੈ ਜਾਂਦਾ ਹੈ।

ਸੰਸਾਰ ਇਕ ਸੁਪਨਾ ਹੈ, ਮਨ ਦਾ ਫੁਰਨਾ ਹੈ। ਮਨ ਮਿੰਟਾਂ ਸਕਿੰਟਾਂ ਵਿਚ ਨਵੀਂ ਤੋਂ ਨਵੀਂ ਦੁਨੀਆ ਰਚ ਕੇ ਉਸ ਦਾ ਅਨੰਦ ਮਾਣਨ ਲਗ ਜਾਂਦਾ ਹੈ। ਮਨ ਕੀ ਹੈ? ਚੰਗੇ ਮੰਦੇ ਖ਼ਿਆਲਾਂ ਦਾ ਪਲੰਦਾ।

1. ਚੇਤਨ ਮਨ- ਪੂਰੀ ਚੇਤਨਾ ਰਖਦਾ ਹੈ।
2. ਸਬ ਚੇਤਨ ਮਨ- ਜੋ ਚੇਤਨਾ ਵਾਲੀ ਅਵਸਥਾ ਦੇ ਅਧੀਨ ਰਹਿੰਦਾ ਹੈ।
3. ਅਨਕਾਨਸ਼ੀਅਸ ਮਨ ਅਚੇਤ ਮਨ ਵਿਚ ਲੀਨ ਹੋ ਕੇ ਆਪਣੀ ਕ੍ਰਿਆ ਖ਼ਤਮ ਕਰਕੇ ਗੂੜੀ ਨੀਂਦ ਵਿਚ ਸੌਂ ਜਾਂਦਾ ਹੈ।

ਗੂਹੜੀ ਨੀਂਦ ਵਿਚ ਅਚੇਤ ਮਨ ਦੀ ਪਰਧਾਨਗੀ ਹੁੰਦੀ ਹੈ। ਜਗਤ ਅਖਾਣ ਪ੍ਰਸਿਧ ਹੈ ਕਿ ਸੁਤਾ ਤੇ ਮੋਇਆ ਮਨੁੱਖ ਬਰਾਬਰ ਹੁੰਦਾ ਹੈ। ਜਦ ਮਨ ਸੰਸਾਰ ਵਲੋਂ ਸੁਤਾ ਹੋਵੇ ਤਦੋਂ ਉਸ ਨੂੰ ਨਿਰ-ਵਿਕਲਪ ਸਮਾਧੀ ਦਾ ਨਾਉਂ ਦਿੱਤਾ ਜਾਂਦਾ ਹੈ। ਅਜਿਹੀ ਹਾਲਤ ਵਿਚ ਮਨ ਸੰਕਲਪਾਂ ਤੇ ਦੁਨਿਆਵੀ ਝੰਬੇਲਿਆਂ ਤੋਂ ਵਖਰਾ (ਨਿਰਲੇਪ) ਹੁੰਦਾ ਹੈ, ਓਦੋਂ ਇਹ ਹਰੀ ਦਾ ਰੂਪ ਹੀ ਹੁੰਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸੰਸਾਰ ਦੀ ਹੋਂਦ ਤੋਂ ਪਹਿਲੀ ਹਾਲਤ ਦਾ ਵਰਨਣ "ਅਰਬਦ ਨਰਬਦ ਧੁੰਧੂਕਾਰਾ" ਵਾਲੇ ਸ਼ਬਦ ਦੁਆਰਾ ਕੀਤਾ ਹੈ। ਜਿਉਂ ਜਿਉਂ ਕੁਦਰਤ ਦਾ ਵਿਕਾਸ ਹੋਇਆ, ਤਿਉਂ ਤਿਉਂ ਜੀਵ ਜੰਤੂਆਂ ਨੇ ਜਨਮ ਲਿਆ, ਇਕ ਪਾਸੇ ਇਨ੍ਹਾਂ ਦੀ ਉਪਜ ਨਾਲ ਕਾਮ, ਕ੍ਰੋਧ, ਲੋਭ, ਮੋਹ,

ਅਹੰਕਾਰ ਪੰਜ ਚੋਰਾਂ ਨੇ ਵਿਸ਼ੇ ਵਿਕਾਰਾਂ ਦਾ ਆਪਣਾ ਮੰਡਪ ਉਸਾਰਿਆ, ਸਾਰੇ ਵਿਸ਼ਵ ਨੂੰ ਆਪਣੇ ਜਾਲ ਵਿਚ ਫਸਾਇਆ:-

**ਬਾਲੀ ਰੋਵੈ ਨਾਹਿ ਭਾਤਰੁ ॥**

**ਨਾਨਕ ਦੁਖੀਆ ਸਭੁ ਸੰਸਾਰੁ ॥** [ਪੰਨਾ ੯੫੪

ਦੂਜੇ ਪਾਸੇ ਸਮਾਜ ਤੋਂ ਕੌਮ ਬਣੀ, ਸੋਚਾਂ ਵਿਚ ਏਕੀਕਰਨ ਦਾ ਜਤਨ ਆਰੰਭ ਹੋਇਆ। ਨਿਯਮ-ਬਧ ਸੰਗਤੀ ਜੀਵਨ ਇਕ ਵਿਅਕਤੀਗਤਿ ਜੀਵਨ ਨਾਲੋਂ ਉਚਾ ਗਿਣਿਆ ਗਿਆ। ਇਸਤ੍ਰੀ, ਕਾਮ-ਚੇਸ਼ਟਾ ਦਾ ਵਸੀਲਾ ਹੋਣ ਕਰਕੇ 'ਕਾਮਣੀ' ਨਾਂ ਨਾਲ ਪ੍ਰਸਿਧ ਹੋਈ ਅਤੇ ਭਾਈ-ਭਾਈ ਵਾਲੇ ਪਿਆਰ ਨੂੰ ਪੁੰਗਰਨ ਦਾ ਅਵਸਰ ਮਿਲਿਆ। ਇਸ ਵਿਚ ਗਰੀਬੀ ਤੇ ਅਮੀਰੀ ਵਾਲੇ ਵਿਤਕਰੇ ਲਈ ਕੋਈ ਥਾਂ ਨਹੀਂ। ਹਮਦਰਦੀ ਵਾਲੇ ਬੋਲਾਂ ਚੋਂ 'ਸਭ ਮਹਿ ਜੋਤਿ ਜੋਤਿ ਹੈ ਸੋਇ' ਦਾ ਝਲਕਾਰਾ ਪੈਂਦਾ ਹੈ। ਜੇ ਇਕ ਜੀਵ ਭੁੱਖਾ ਹੋਵੇ ਤੇ ਦੂਜਾ ਰਜਿਆ ਹੋਵੇ, ਜੇ ਓਹ ਭੁੱਖੇ ਨਾਲ ਵੰਡ ਕੇ ਨਾ ਖਾਏ ਤਾਂ ਸਮਾਜ ਵਿਚ ਉਸ ਦੇ ਜੀਵਨ ਨੂੰ ਫਿਟਕਾਰਾ ਹੀ ਪੈਂਦੀਆਂ ਹਨ। ਇਸ ਬਾਰੇ ਬੜੇ ਕਮਾਲ ਦਾ ਇਕ ਸ਼ੇਅਰ ਹੈ:-

ਰੰਗ ਲਾਤੀ ਹੈ ਹਿਨਾ ਪਥਰ ਪੈ ਘਿਸ ਜਾਨੇ ਕੇ ਬਾਅਦ ।
ਸੁਰਖ਼ਰੂ ਹੋਤਾ ਹੈ ਇਨਸਾਂ ਠੋਕਰੇ ਖਾਨੇ ਕੇ ਬਾਅਦ ।

ਮਹਿੰਦੀ ਜਦੋਂ ਪਥਰ ਦੀ ਰਗੜ ਨਾਲ ਘਿਸ (ਪਿਸ) ਜਾਂਦੀ ਹੈ, ਫਿਰ ਪਾਣੀ ਵਿਚ ਘੋਲੀ ਜਾਂਦੀ ਹੈ ਓਦੋਂ ਸਰੀਰਕ ਅੰਗਾਂ ਤੇ ਲਗਦੀ ਹੈ ਫਿਰ ਉਸਦੀ ਲਾਲੀ ਵੇਖਣ ਵਾਲੀ ਹੁੰਦੀ ਹੈ। ਇਸੇ ਤਰ੍ਹਾਂ ਇਨਸਾਨ ਜੀਵਨ ਵਿਚ ਠੋਕਰਾਂ ਖਾਣ ਤੋਂ ਬਾਅਦ ਸੁਧਰਦਾ ਹੈ।

ਇਸਤਰੀ ਕੇਵਲ ਸੰਤਾਨ ਦੀ ਉਤਪਤੀ ਕਰਨ ਵਾਲੀ ਮਸ਼ੀਨ ਨਹੀਂ, ਸਗੋਂ ਉੱਚੀ ਪੱਧਰ ਦਾ ਪਿਆਰ ਵੰਡਣ ਵਾਲੀ, ਬੁੱਧੀ ਘੜਨ ਵਾਲੀ, ਜ਼ਜ਼ਬਾ, ਹਿੰਮਤ ਅਤੇ ਸੋਚ-ਵੀਚਾਰਾਂ ਦੀ ਦਾਤੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:-

**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥** [ਪੰਨਾ ੪੭੩

ਇਨਸਾਨੀ ਜ਼ਜ਼ਬੇ ਰਾਹੀਂ ਹੀ ਪ੍ਰੇਮ ਤੇ ਘ੍ਰਿਣਾ ਦਾ ਨਿਕਾਸ ਤੇ ਵਿਕਾਸ ਹੁੰਦਾ ਹੈ। ਗੁੱਸਾ ਤੇ ਨਫ਼ਰਤ, ਇਹ ਵੀ ਮਨ ਦੇ ਹੀ ਜ਼ਜ਼ਬੇ ਹਨ। ਅਜਿਹੇ ਜ਼ਜ਼ਬੇ ਹੀ ਲੜਾਈ ਦਾ ਕਾਰਨ ਬਣਦੇ ਹਨ। ਪਰ ਸਮੇਂ ਸਮੇਂ ਇਨ੍ਹਾਂ ਵਿਚ ਸੁਧਾਈ ਵੀ ਹੁੰਦੀ ਰਹਿੰਦੀ ਹੈ। ਅਚੇਤ ਮਨ ਪੂਰਬਲੇ ਕਰਮਾਂ ਦਾ ਖੂਹ ਹੈ। ਕਿਰਤਮ ਕੰਮ ਚੇਤੰਨ ਮਨ ਕਰਦਾ ਹੈ। ਇਕ ਮਾਂ ਦੇ ਦੋ ਪੁੱਤਰ ਹੁੰਦੇ ਹਨ ਇਕ ਜਰਨੈਲ ਤੇ ਦੂਜਾ ਚਪੜਾਸੀ ਹੁੰਦਾ ਹੈ। ਇਹ ਸਭ ਪੂਰਬਲੇ ਪ੍ਰਚੂਨ ਕਰਮਾਂ ਦੀ ਦੇਣ ਹੈ। ਮਨ ਜਾਣ ਬੁਝ ਕੇ ਕਈ ਅਪੱਤੀਆਂ ਖੜੀਆਂ ਕਰਨ ਵਿਚ ਬੜਾ ਮਾਹਰ ਹੈ।

ਭਗਤ ਕਬੀਰ ਜੀ ਵਰਨਣ ਕਰਦੇ ਹਨ ਕਿ ਮਨ ਵਿਚ ਸਭ ਤੋਂ ਵੱਡੀ ਘਾਟ ਇਹ ਹੈ ਕਿ ਇਹ ਸਭ ਗੱਲਾਂ ਜਾਣਦਾ ਬੁਝਦਾ ਹੋਇਆ ਪਾਪ ਕਰਮ ਕਰਦਾ ਰਹਿੰਦਾ ਹੈ, ਇਹ ਕਿਸ ਤਰ੍ਹਾਂ ਦੀ ਖੁੱਸ਼ੀ ਅਥਵਾ ਸੁੱਖਾਂ ਦਾ ਪ੍ਰਾਪਤ ਹੋਈ ਜਦੋਂ ਹਥ ਵਿਚ ਦੀਵਾ ਹੋਵੇ, ਫਿਰ ਵੀ ਮਨੁੱਖ ਖੂਹ ਵਿਚ ਡਿਗ ਪਏ। ਇਹ ਮਨੁੱਖੀ ਜੀਵਨ ਤੇ ਇਕ ਕਟਾਖ਼ਸ਼ ਹੈ:-

**ਕਬੀਰ, ਮਨੁ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ, ਹਾਥਿ ਦੀਪੁ ਕੂਏ ਪਰੈ ॥** [ਪੰਨਾ ੧੩੭੬

ਕਾਮ, ਕ੍ਰੋਧ ਆਦਿ ਅਉਗਣ ਹੀ ਮਨੁੱਖੀ ਕਾਇਆ ਨੂੰ ਗਾਲਦੇ ਹਨ ਕਿਉਂਕਿ ਮਨੁੱਖ ਇਨ੍ਹਾਂ ਦੇ ਇਸ਼ਾਰਿਆਂ ਤੇ ਚਲਦਾ ਹੋਇਆ ਹੀ ਵਿਸ਼ੇ ਵਿਕਾਰਾਂ ਦੀ ਵਲਗਣ ਵਿਚ ਫਸਦਾ ਹੈ। ਜੇ ਦੱਬੇ ਹੋਏ ਦੁਕ੍ਰਿਤ ਸੰਸਕਾਰਾਂ ਬਾਰੇ ਜੀਵ ਵਿਚ ਜਾਗ੍ਰਤੀ ਆ ਜਾਵੇ ਤਾਂ ਇਸ ਦੇ ਸੁਚੇਤ ਮਨ ਨੂੰ ਓਹ ਵਿਕਾਰ ਬੁਰੇ ਭਾਸਣ ਲਗ ਪੈਣ ਤਾਂ ਸਹਜੇ ਹੀ ਇਨ੍ਹਾਂ ਤੋਂ ਛੁਟਕਾਰਾ ਹੋ ਸਕਦਾ ਹੈ।

ਸਾਰੀ ਸ੍ਰਿਸ਼ਟੀ ਦਾ ਨਜ਼ਾਰਾ, ਸੰਸਾਰ ਦੇ ਸਭ ਤੋਂ ਵੱਡੇ ਬਾਜ਼ੀਗਰ ਪ੍ਰਭੂ ਦੀ ਦਾ ਰਚਿਆ ਹੋਇਆ ਇਕ ਖੇਲ ਹੈ:-

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗੁ ਉਤਾਰਿ, ਥੰਮ੍ਹਿਉ ਪਾਸਾਰਾ ॥**
**ਤਬ ਏਕੋ ਏਕੰਕਾਰਾ ॥** [ਪੰਨਾ ੭੩੬

ਸਦਾ ਕਾਇਮ ਰਹਿਣ ਵਾਲੀ ਹਸਤੀ ਕੇਵਲ ਇਕ ਹਰੀ ਦੀ ਹੈ, ਬਾਕੀ ਹਸਤੀਆਂ ਉਸ ਦਾ ਵਿਸਥਾਰ ਹਨ। ਜੀਵਨ ਮਾਨੋ ਇਕ ਚੇਤਨਾ ਹੈ। ਜੀਵ ਆਤਮਾ ਦਾ ਇਕ ਸਫ਼ਰ ਹੈ ਜੋ ਅਨੰਤ ਕਾਲ ਤੋਂ ਕਈ ਜੂਨੀਆਂ ਵਿਚ ਫਿਰਦੀ ਫਿਰਾਂਦੀ ਮਨੁੱਖੀ ਜਾਮੇ ਵਿਚ ਪ੍ਰਵੇਸ਼ ਕਰਦੀ ਆ ਰਹੀ ਹੈ। ਸਰੀਰ ਜਿਸ ਵਿਚ ਜੀਵਾਤਮਾ ਨਿਵਾਸ ਕਰਦੀ ਹੈ, ਉਸ ਦੀ ਬਣਤਰ ਬਾਰੇ ਵੀ ਗੁਰੂ ਪਾਤਿਸ਼ਾਹ ਜੀ ਨੇ ਆਪ ਹੀ ਸੰਕੇਤ ਦੇ ਦਿਤਾ ਹੈ:-

1. **ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ ॥**
   **ਦਸ ਮਾਸ ਮਾਤਾ ਉਦਰਿ ਰਾਖਿਆ,**
   **ਬਹੁਰਿ ਲਾਗੀ ਮਾਇਆ ॥ ੧ ॥**
   **ਪ੍ਰਾਨੀ ਕਾਹੇ ਕਉ ਲੋਭਿ ਲਾਗੇ, ਰਤਨਾ ਜਨਮੁ ਖੋਇਆ ॥**
   **ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥** [ਪੰਨਾ ੪੮੧
2. **ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥**
   **ਘਟਿ ਵਧਿ ਕੋ ਕਰੈ ਬੀਚਾਰਾ ॥** [ਪੰਨਾ ੧੧੨੮

ਜੀਵਾਤਮਾ ਮਾਤਾ ਦੇ ਗਰਭ ਵਿਚੋਂ ਨਿਕਲ ਕੇ ਬਚਪਨ, ਜਵਾਨੀ ਤੇ ਬੁਢਾਪੇ ਦਾ ਰੰਗ ਮਾਣਨ ਮਗਰੋਂ ਫਿਰ ਪਰਲੋਕ ਉਡਾਰੀ ਮਾਰ ਜਾਂਦਾ ਹੈ। ਜੀਵਾਤਮਾ ਕਿਥੋਂ ਆਇਆ? ਕਿਥੇ ਗਿਆ?, ਇਸ ਦੀ ਸੋਝੀ ਸੰਸਾਰਕ ਬ੍ਰਿਤੀ ਵਾਲਿਆਂ

ਨੂੰ ਨਹੀਂ ਹੁੰਦੀ ਪਰੰਤੂ ਗੁਰਬਾਣੀ ਦੁਆਰਾ ਅਧਿਆਤਮਕ ਖੋਜ ਕੀਤਿਆਂ ਗੁਝਾ ਭੇਦ ਪਲੇ ਪੈ ਜਾਂਦਾ ਹੈ।

ਮਨੁੱਖ ਆਪਣੇ ਜੀਵਨ ਕਾਲ ਵਿਚ ਪਦਾਰਥਾਂ ਤੇ ਪੈਸਿਆਂ ਦੀ ਖਾਤਰ ਹੀ ਇਧਰ ਉਧਰ ਟਕਰਾਂ ਮਾਰਦਾ ਹੈ, ਕੋਠੀਆਂ ਤੇ ਕਾਰਾਂ ਦੀ ਪ੍ਰਾਪਤੀ ਲਈ 'ਝੂਠ ਬਿਕਾਰ ਮਹਾ ਲੋਭ ਧ੍ਰੋਹ' ਦੀ ਵਰਤੋਂ ਕਰਨ ਵਿਚ ਕੋਈ ਕਸਰ ਨਹੀਂ ਰਹਿਣ ਦਿੰਦਾ ਪਰ ਅੰਤਿ ਇਸ ਦਾ ਹਸ਼ਰ ਰਾਵਣ ਵਰਗਾ ਹੀ ਹੁੰਦਾ ਹੈ:-

**ਲੰਕਾ ਗਢੁ ਸੋਨੇ ਕਾ ਭਇਆ ॥**
**ਮੂਰਖੁ ਰਾਵਨੁ ਕਿਆ ਲੇ ਗਇਆ ॥੩॥**
**ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥**
**ਚਲੇ ਜੁਆਰੀ ਦੁਇ ਹਥ ਝਾਰਿ ॥** [ਪੰਨਾ ੧੧੫੮

ਜੀਵਨ ਵਿਚ ਵਿਚਰਦਿਆਂ ਭਾਵੇਂ ਜੀਵ ਨੂੰ ਕਈ ਵਾਰੀ 'ਨਿਘਰਿਆ ਘਰਿ ਆਉ' (ਪੰਨਾ ੧੩੯੨) ਵਾਲੀ ਸਦ ਸੁਣਾਈ ਦਿੰਦੀ ਹੈ ਪਰ ਇਹ ਅਜਿਹੀ ਆਵਾਜ ਸੁਣ ਕੇ ਮਕਰਾ ਬਣਿਆ ਰਹਿੰਦਾ ਹੈ। ਮਾਇਆ ਇਕੱਤਰ ਕਰਨ ਦੀਆਂ ਠਗੀਆਂ ਮਾਰਨ ਵਿਚ ਮਸਤ ਰਹਿੰਦਾ ਹੈ। ਇਸ ਦੀ ਸੁਰਤਿ ਇਸੇ ਸੋਚ ਵਿਚ ਫਸੀ ਰਹਿੰਦੀ ਹੈ ਕਿ ਅਜੇ ਕਈ ਘਰੋਗੀ ਕੰਮ ਕਰਨੇ ਬਾਕੀ ਹਨ, ਬਚੇ ਵਿਆਹੁਣੇ ਹਨ, ਪੋਤਰੇ ਪੋਤਰੀਆਂ ਦੀਆਂ ਖੁਸ਼ੀਆਂ ਵੇਖਣੀਆਂ ਹਨ, ਗਲ ਕੀ, ਆਸਾ ਬੱਧੀ ਸੰਸਾਰ ਵਿਚ ਮੌਤ ਦੇ ਸਦੇ ਵਾਲੀ ਚਿਤਾਵਨੀ ਨੂੰ ਅਖੋਂ ਪਰੋਖੇ ਕਰ ਦਿੰਦਾ ਹੈ।

ਪਰਮਾਤਮਾ ਦੀ ਬਚਿਤ੍ਰ ਲੀਲਾ ਵਲ ਨਿਗਾਹ ਮਾਰੀਏ ਤਾਂ ਹੈਰਾਨ ਹੋ ਜਾਈਦਾ ਹੈ। ਹਰੀ ਠੱਗ ਨੇ ਹੀ ਜੱਗ ਨੂੰ ਠਗਉਰੀ ਲਾਈ ਹੋਈ ਹੈ:-

ੳ. **ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥**
**ਨਦੀਆ ਵਿਚਿ ਟਿਬੇ ਦਿਖਾਲੇ, ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥....**
[ਪੰਨਾ ੧੪੪

ਅ. **ਖਿਨ ਮਹਿ ਨੀਚ ਕੀਟ ਕਉ ਰਾਜ ॥**
**ਪਾਰਬ੍ਰਹਮ ਗਰੀਬ ਗਰੀਬ ਨਿਵਾਜ ॥**
**ਜਾ ਕਾ ਦ੍ਰਿਸਟਿ ਕਛੂ ਨ ਆਵੈ ॥**
**ਤਿਵ ਤਤਕਾਲ ਦਹ ਦਿਸ ਪ੍ਰਗਟਾਵੈ ॥** [ਪੰਨਾ ੨੭੭

ੲ. **ਕਾਹੂ ਦੀਨੇ ਪਾਟ ਪਟੰਬਰ, ਕਾਹੂ ਪਲਘ ਨਿਵਾਰਾ ॥**
**ਕਾਹੂ ਗਰੀ ਗੋਦਰੀ ਨਾਹੀ, ਕਾਹੂ ਖਾਨ ਪਰਾਰਾ ॥** [ਪੰਨਾ ੪੭੯

ਸ. **ਕਬਹੂ ਖੀਰਿ ਖਾਡ ਘੀਉ ਨ ਭਾਵੈ ॥**
**ਕਬਹੂ ਘਰ ਘਰ ਟੂਕ ਮਗਾਵੈ ॥**

**ਕਬਹੂ ਕੂਰਨੁ ਚਨੇ ਬਿਨਾਵੈ ॥ ੧ ॥**
**ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥**
**ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥** [ਪੰਨਾ ੧੧੬੪

ਗੁਰਬਾਣੀ ਵਿਚ ਇਸ ਵਿਸ਼ੇ ਉਤੇ ਕਈ ਪ੍ਰਮਾਣ ਉਪਲਬਧ ਹਨ ਜਿਵੇਂ 'ਸਹੰਸਰ ਦਾਨ ਦੇ ਇੰਦ੍ਰ ਰੁਆਇਆ' (ਪੰਨਾ ੯੫੩) ਵਾਲਾ ਸ਼ਬਦ ਹੈ। ਬਹੁਤ ਵਿਸਥਾਰ ਦੀ ਬਜਾਏ ਇਕੋ ਨੁਕਤਾ "ਸਭ ਖੇਲੁ ਕੀਓ ਹਰਿ ਰਾਇਓ" ਸਮਝਣਾ ਹੀ ਕਾਫ਼ੀ ਹੈ:-

**ੳ. ਕਾਇਆ ਬਹੁ ਖੰਡ ਖੋਜਤੇ, ਨਵਨਿਧਿ ਪਾਈ ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ,**
**ਰਾਮ ਕੀ ਦੁਹਾਈ ॥** [ਪੰਨਾ ੬੯੫

**ਅ. ਅਬਿਨਾਸੀ ਪ੍ਰਭਿ ਖੇਲੁ ਰਚਾਇਆ, ਗੁਰਮੁਖਿ ਸੋਝੀ ਹੋਈ ॥**
**ਨਾਨਕ, ਸਭਿ ਜੁਗ ਆਪੇ ਵਰਤੈ,**
**ਦੂਜਾ ਅਵਰੁ ਨ ਕੋਈ ॥** [ਪੰਨਾ ੯੪੬

ਭਗਤ ਕਬੀਰ ਜੀ ਨੇ ਸ੍ਰਿਸ਼ਟੀ ਰਚਨਾ ਬਾਰੇ ਸਿਰੇ ਦੀ ਗਲ ਕੀਤੀ ਹੈ:-

**ਕਬੀਰ ਸਾਰੀ ਸਿਰਜਨਹਾਰ ਕੀ, ਜਾਨੈ ਨਾਹੀ ਕੋਇ ॥**
**ਕੈ ਜਾਨੈ ਆਪਨ ਧਨੀ, ਕੈ ਦਾਸੁ ਦੀਵਾਨੀ ਹੋਇ ॥** [ਪੰਨਾ ੧੩੭੩

ਦਸਮੇਸ਼ ਪਿਤਾ ਜੀ ਨੇ ਵੀ ਕਬਯੋਬਾਚ ॥ਬੇਨਤੀ॥ਚੋਪਈ॥ ਵਿਚ ਸੰਸਾਰ ਦੇ ਪਸਾਰੇ ਬਾਰੇ ਆਪਣੇ ਅਨਭਵ ਨੂੰ ਇਉਂ ਨਿਰੂਪਣ ਕੀਤਾ ਹੈ:-

**ਤੁਮਰਾ ਲਖਾ ਨ ਜਾਇ ਪਸਾਰਾ ॥**
**ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥....**
**ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥**
**ਆਦਿ ਜੁਗਾਦਿ ਸਰੂਪ ਸੁਯੰਭਵ ॥**

ਭਾਵੇਂ ਪਾਰਬ੍ਰਹਮ ਪਰਮੇਸ਼ਰ ਦੀ ਲੀਲਾ ਲਖੀ ਨਹੀਂ ਜਾ ਸਕਦੀ ਪ੍ਰੰਤੂ ਸ੍ਰੀ ਗੁਰੂ ਅਮਰਦਾਸ ਜੀ ਨੇ ਜਗਤ ਦੇ ਜੀਵਣ ਤੇ ਮਰਨ ਬਾਰੇ ਜੋ ਸਪਸ਼ਟੀਕਰਨ ਗੂਜਰੀ ਕੀ ਵਾਰ ਵਿਚ ਦਿਤਾ ਹੈ, ਉਸ ਨੂੰ ਸਮਝਣ ਦੀ ਲੋੜ ਹੈ:-

**ਇਹੁ ਜਗਤੁ ਮਮਤਾ ਮੁਆ, ਜੀਵਣ ਕੀ ਬਿਧਿ ਨਾਹਿ ॥**
**ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ॥**
**ਓਇ ਸਦਾ ਸਦਾ ਜਨ ਜੀਵਤੇ, ਜੋ ਹਰਿ ਚਰਣੀ ਚਿਤੁ ਲਾਹਿ ॥**
**ਨਾਨਕ, ਨਦਰੀ ਮਨਿ ਵਸੈ, ਗੁਰਮੁਖਿ ਸਹਜਿ ਸਮਾਹਿ॥** [ਪੰਨਾ ੫੦੯



# ਜੀਵਨ ਜੋਤਿ

**ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥**
**ਪਰਗਟੁ ਥੀਆ ਆਪਿ, ਨਾਨਕ ਮਸਤਕਿ ਲਿਖਿਆ ॥**
**[ਮਾਰੂ ਵਾਰ ਮਹਲਾ ੫ ਡਖਣੇ, ਪੰਨਾ ੧੦੯੯**

'ਪਰਤਖੁ ਹਰਿ', ਪਰਉਪਕਾਰੀ ਪਿਤਾ ਜੀ ਨੇ ਧੁਰੋਂ ਆਈ ਕਰਤਾਰੀ ਬਾਣੀ ਰਾਹੀਂ ਇਹ ਆਤਮ-ਗਿਆਨ ਬਖ਼ਸ਼ਿਆ ਹੈ ਕਿ ਸਾਰੀ ਸ੍ਰਿਸ਼ਟੀ ਦੇ ਜੀਆਂ ਅੰਦਰ ਅਕਾਲ ਪੁਰਖ ਜੀ ਦੀ ਪਾਵਨ ਜੋਤਿ ਇਉਂ ਪ੍ਰਕਾਸ਼ ਰਹੀ ਹੈ ਜਿਵੇਂ ਜਲ ਨਾਲ ਭਰੇ ਹੋਏ ਸਮੂਹ ਘੜਿਆਂ ਵਿਚ ਚੰਨ ਦਿਖਾਈ ਦਿੰਦਾ ਹੈ। ਨਾਲ ਹੀ ਇਹ ਫੁਰਮਾਨ ਵੀ ਕਰ ਦਿਤਾ ਹੈ ਕਿ ਜਿਸ ਜੀਵ ਦੇ ਮਥੇ ਉਤੇ ਜੋਤਿ-ਦਰਸ਼ਨਾ ਦਾ ਉਲੇਖ ਹੋਵੇ ਉਥੇ ਹੀ ਇਹ ਚਾਨਣ ਦ੍ਰਿਸ਼ਟਮਾਨ ਹੁੰਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਬਾਰੇ ਗੁਝੇ ਭੇਦ ਨੂੰ ਮਾਝ ਰਾਗ ਵਿਚ ਇਉਂ ਪ੍ਰਗਟਾਇਆ ਹੈ:-

**ਏਕੋ ਪਵਣੁ ਪਾਣੀ ਸਭ ਏਕਾ, ਸਭ ਏਕਾ ਜੋਤਿ ਸਬਾਈਆ ॥**
**ਸਭ ਇਕਾ ਜੋਤਿ ਵਰਤੈ ਭਿਨਿ ਭਿਨਿ,**
**ਨ ਰਲਈ ਕਿਸੈ ਦੀ ਰਲਾਈਆ ॥ [ਪੰਨਾ ੯੬**

ਭਾਵ ਰਬੀ ਜੋਤਿ ਦੀ ਸੱਤਾ ਸਭ ਜੀਵਾਂ ਵਿਚ ਇਕ ਸਮਾਨ ਵਿਆਪਕ ਹੈ ਪਰ ਉਸ ਸੱਤਾ ਦੀ ਕਿਰਿਆ ਅਨੇਕ ਰੂਪਾਂ ਵਿਚ ਵਰਤ ਰਹੀ ਹੈ। ਜੇ ਕੋਈ ਜੀਵ ਆਪਣੀ ਸ਼ਕਤੀ ਨਾਲ ਇਸ ਜੋਤਿ ਨੂੰ ਇਕ ਤੋਂ ਦੂਜੇ ਜੀਵ ਵਿਚ ਹਲੂਲ ਕਰਨਾ ਚਾਹੇ ਤਾਂ ਨਹੀਂ ਕਰ ਸਕਦਾ। ਇਹ ਜਾਗਤਿ ਜੋਤਿ ਮਾਲਕ ਦੀ ਸ੍ਵੈ-ਇਛਾ ਅਨੁਸਾਰ ਕੁਦਰਤਿ ਵਿਚ ਵਰਤ ਕੇ ਭਾਂਤ ਭਾਂਤ ਦੇ ਚਮਤਕਾਰ ਵਿਖਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੂੰ ਵੀ ਰਬੀ-ਜੋਤਿ ਦਾ ਦਰਜਾ ਪ੍ਰਾਪਤ ਹੈ ਜਿਸ ਕਰਕੇ ਗੁਰੂ ਕਿਆਂ ਗੁਰਸਿਖਾਂ ਨੂੰ 'ਹਮਾਰੀ ਪਿਆਰੀ ਅੰਮ੍ਰਿਤਧਾਰੀ, ਗੁਰਿ ਨਿਮਖ ਨ ਮਨ ਤੇ ਟਾਰੀ ਰੇ' (ਪੰਨਾ ੪੦੪) ਵਾਲਾ ਸ਼ਬਦ ਪੜ੍ਹ ਕੇ ਜੋ ਸਰੂਰ ਆਉਂਦਾ ਹੈ, ਉਹ ਅਕਥਨੀ ਹੈ।

ਜਾਗਤ ਜੋਤਿ ਦੇ ਘਟਾਂ ਘਟਾਂ ਵਿਚ ਵਿਆਪਕ ਹੋਣ ਅਤੇ ਇਸ ਦੀ ਬਹੁ ਪ੍ਰਕਾਰੀ ਕਿਰਿਆ ਦੇ ਦਰਸ਼ਨ ਜਿਵੇਂ ਉਪਰੋਕਤ ਪ੍ਰਮਾਣਾਂ ਰਾਹੀਂ ਦਰਸਾਏ ਹਨ, ਤਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਜੋਤਿ ਬਾਰੇ ਇਕ ਵਿਸ਼ੇਸ਼ ਪਖ ਪ੍ਰਗਟ ਕੀਤਾ ਹੈ:-

**ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ,**

**ਵਿਣੁ ਜੋਤੀ, ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**

**[ਪੰਨਾ ੧੩੮**

ਹੇ ਪ੍ਰਭੂ ! ਜਿਚਰ ਤੇਰੀ ਜੋਤਿ ਸਰੀਰਾਂ ਵਿਚ ਹੈ, ਤੂੰ ਆਪ ਹੀ ਬੋਲਦਾ ਹੈਂ, ਤੇਰੀ ਜੋਤਿ ਤੋਂ ਬਿਨਾ ਕੋਈ ਬੋਲ ਕੇ ਵਖਿਆਨ ਕਰਕੇ ਵਿਖਾਵੇ, ਤਾਂ ਜਾਣੀਏ ਕਿ ਜੋਤਿ ਤੋਂ ਉਪਰ ਵੀ ਕੋਈ ਹੋਰ ਸ਼ਕਤੀ ਹੈ?:-

**ਕਿਆ ਕੋਈ ਤੇਰੀ ਸੇਵਾ ਕਰੇ, ਕਿਆ ਕੋ ਕਰੇ ਅਭਿਮਾਨਾ ॥**
**ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ,**
**ਤਬ ਕੋਈ ਕਰਉ ਦਿਖਾ ਵਖਿਆਨਾ ॥੨॥**

**[ਬਿਲਾਵਲ ਮਹਲਾ ੩, ਪੰਨਾ ੭੯੭**

ਜੋਤਿ ਤੋਂ ਬਿਨਾ ਨਾ ਕੋਈ ਜੀਵ ਬੋਲ ਸਕਦਾ ਹੈ, ਨਾ ਕਿਸੇ ਪ੍ਰਕਾਰ ਦੀ ਕੋਈ ਹੋਰ ਕਿਰਿਆ ਕਰ ਸਕਦਾ ਹੈ। ਗੁਰਬਾਣੀ ਵਿਚ ਇਹ ਤੱਤ-ਗਿਆਨ ਵੀ ਮੌਜੂਦ ਹੈ ਕਿ ਕਰਤਾ ਪੁਰਖ ਜੀ ਨੇ ਸੰਜੋਗ ਤੇ ਵਿਜੋਗ ਦੋ ਨਿਯਮ ਬਣਾ ਕੇ ਜਗਤ ਰਚਨਾ ਦਾ ਮੁੱਢ ਬੱਧਾ ਹੈ। ਹਰੇਕ ਵਸਤੂ ਵਿਚ ਅਕਾਲੀ ਜੋਤਿ ਇਸਥਿਤ ਹੈ ਜਿਸ ਦੇ ਫਲਸਰੂਪ ਸ੍ਰਿਸ਼ਟੀ ਦਾ ਪਸਾਰਾ ਕਾਇਮ ਹੈ। ਜਦੋਂ ਤਕ ਜੀਵ ਅੰਦਰ ਜੋਤਿ ਪ੍ਰਕਾਸ਼ਮਾਨ ਹੈ, ਓਦੋਂ ਤਕ ਹੀ ਇਹ ਹਸਦਾ ਖੇਡਦਾ ਤੇ ਬੋਲਦਾ ਚਾਲਦਾ ਹੈ। ਜਦੋਂ ਜੋਤਿ ਸਰੀਰ ਵਿਚੋਂ ਨਿਕਲ ਜਾਂਦੀ ਹੈ, ਓਦੋਂ ਹਰ ਕੋਈ ਕਹਿੰਦਾ ਹੈ, ਜੀਵ ਦੀ ਮੌਤ ਹੋ ਗਈ ਹੈ। ਫਿਰ ਛੁਟੜ ਹੋਈ ਕਾਇਆ ਦਾ ਜੋ ਹਸ਼ਰ ਹੁੰਦਾ ਹੈ, ਉਸ ਬਾਰੇ ਇਉਂ ਵਾਰਤਾਲਾਪ ਕੀਤੀ ਹੈ:-

**ਤੂ ਕਾਇਆ ਮੈ ਰੁਲਦੀ ਦੇਖੀ, ਜਿਉ ਧਰ ਉਪਰਿ ਛਾਰੋ ॥**

**[ਪੰਨਾ ੧੫੪**

ਕਾਇਆ ਦੀ ਅਜਿਹੀ ਦੁਰਦਸ਼ਾ ਵੇਖ ਕੇ ਵੀ ਪ੍ਰਾਣੀ ਰੱਸਾਂ ਕੱਸਾਂ ਵਿਚ ਹੀ ਫਸਿਆ ਹੋਇਆ, ਜੀਵਨ ਜੋਤਿ ਦੀਆਂ ਕਦਰਾਂ ਕੀਮਤਾਂ ਤੋਂ ਅਨਜਾਣ ਬਣਿਆ ਹੋਇਆ ਹੈ। ਜਿਹੜਾ ਜੀਵ ਨਿਗੁਰਾ ਹੈ, ਉਹ ਬੇਸ਼ਕ ਜੀਵਨ ਭਰ ਜੋਤਿ-ਦਰਸ਼ਨ ਲਈ ਤਰਲੇ ਲੈਂਦਾ ਫਿਰੇ, ਕਦੇ ਵੀ ਸਫਲ ਨਹੀਂ ਹੋ ਪਾਂਦਾ ਕਿਉਂਕਿ ਗੁਰੂ ਵਾਲਾ ਬਣੇ ਬਿਨਾ ਜੀਵਨ-ਮਾਰਗ ਦਾ ਸਹੀ ਗਿਆਨ ਹੀ ਪ੍ਰਾਪਤ ਨਹੀਂ ਹੋ ਸਕਦਾ। ਗਿਆਨ ਤੋਂ ਬਿਨਾ ਮਨ ਦਾ ਟਿਕਾਉ ਨਹੀਂ ਹੋ ਸਕਦਾ ਹੈ ਅਤੇ ਨਾ ਜੀਵਨ-ਜੋਤਿ ਦੀ ਪਹਿਚਾਨ ਹੋ ਸਕਦੀ ਹੈ। ਗੁਰੂ ਪਾਤਿਸ਼ਾਹ ਜੀ ਦਾ ਪਾਵਨ ਉਪਦੇਸ਼:-

**ਮਨ ਤੂ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥ [ਪੰਨਾ ੪੪੧**

ਗੁਰਮਤਿ ਅਨੁਸਾਰ ਸਤਿਗੁਰੂ ਪਾਸੋਂ ਨਾਮ-ਅੰਮ੍ਰਿਤ ਦੀ ਦਾਤਿ ਪ੍ਰਾਪਤ ਕੀਤੇ ਬਿਨਾ ਜੀਵਨ ਵਿਚ ਨਿਰੀ ਭਟਕਣਾ ਹੀ ਭਟਕਣਾ ਬਣੀ ਰਹਿੰਦੀ ਹੈ।

ਜਦੋਂ ਗੁਰੂ ਦਾ ਮਿਲਾਪ ਹੋ ਜਾਂਦਾ ਹੈ ਫਿਰ ਜੀਵਨ ਵਿਚ ਪਰਿਵਰਤਨ ਆ ਜਾਂਦਾ ਹੈ, ਅਗਿਆਨਤਾ ਦਾ ਅੰਧੇਰਾ ਮਿਟ ਜਾਂਦਾ ਹੈ, ਜਨਮਾਂ ਜਨਮਾਂ ਦੀ ਸੁਤੀ ਜੀਵ-ਆਤਮਾ ਜਾਗ ਪੈਂਦੀ ਹੈ। ਜਦ ਪਿਛਲੇ ਪੂਰਬਲੇ ਜਨਮ ਦੇ ਕਰਮਾਂ ਦਾ ਅੰਕੂਰ ਫੁੱਟਿਆ, ਭਾਵ ਭਾਗ ਖੁਲ੍ਹ ਗਏ, ਤਾਂ ਨਾਮ ਅਭਿਆਸ ਕਮਾਈ ਦਾ ਸਦਕਾ ਜੀਵ-ਇਸਤ੍ਰੀ ਜਾਗ ਪਈ:-

**ਪੂਰਬ ਕਰਮ ਅੰਕੁਰ ਜਬ ਪ੍ਰਗਟੇ,**
**ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰ ਮਿਲਤ ਹਰਿ ਨਾਨਕ,**
**ਜਨਮ ਜਨਮ ਕੀ ਸੋਈ ਜਾਗੀ ॥** [ਪੰਨਾ ੨੦੪

ਇਸ ਜਾਗ੍ਰਤੀ ਦਾ ਮੂਲ ਸੋਮਾ 'ਗੁਰ ਸਾਖੀ' ਭਾਵ ਗੁਰੂ ਦੀ ਸਿਖਿਆ। ਗੁਰੂ ਬਾਬਾ ਜੀ ਦੇ ਪਾਵਨ ਬਚਨ ਹਨ:-

**ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥**
**ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ॥**
**[ਪੰਨਾ ੫੯੯**

ਗੁਰੂ ਦੀ ਸਾਖੀ ਗੁਰੂ ਸਰੂਪ ਦਾ ਸਾਖਿਆਤਕਾਰ ਦੀਦਾਰ ਕਰਾ ਦਿੰਦੀ ਹੈ। ਮਿਲਾਪ ਦਾ ਇਹ ਚਮਤਕਾਰ ਵੀ ਬਹੁਤ ਨਿਰਾਲਾ ਹੈ, ਕਿਉਂਕਿ ਗੁਰਮਤਿ-ਗਿਆਨ ਦਾ ਪ੍ਰਕਾਸ਼ ਹੋਣ ਨਾਲ ਅਗਿਆਨਤਾ ਦਾ ਅਭਾਵ ਹੋ ਜਾਂਦਾ ਹੈ। ਗੁਰਵਾਕ ਹਨ:-

**ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪਰਗਾਸੁ ॥**
**[ਪੰਨਾ ੨੯੩**

ਜਦ ਮਨ ਵਿਚ ਗਿਆਨ ਰੂਪੀ ਚਾਨਣ ਹੋ ਜਾਵੇ ਅਰਥਾਤ "ਗੁਰੁ ਥੀਆ ਸਾਖੀ ਤਾ ਡਿਠਮ ਆਖੀ ॥" (ਪੰਨਾ ੪੫੫) ਵਾਲੀ ਕਲਾ ਵਰਤ ਜਾਵੇ ਤਾਂ ਜਗਿਆਸੂ ਨੂੰ ਦ੍ਰਿੜ੍ਹ ਹੋ ਜਾਂਦਾ ਹੈ ਕਿ:-

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥** **[ਪੰਨਾ ੩੯੪**

ਜੇ ਅੰਦਰ ਚਾਨਣਾ ਹੋਵੇ ਤਾਂ ਬਾਹਰ ਵੀ ਸੁਭਾਵਿਕ ਹੀ ਚਾਨਣ ਹੀ ਚਾਨਣ ਦਿਸੇਗਾ, ਜੇ 'ਦਿਲ ਅੰਧਿਆਰੀ ਰਾਤਿ' ਹੋਵੇ ਉਥੇ ਚਾਨਣ ਦਾ ਕੀ ਕੰਮ? ਚਾਨਣ ਬਿਨਾ ਨਾ ਖੇੜਾ ਆਉਣਾ ਹੈ, ਨਾ ਜੀਵਨ ਦੀ ਹੁੰਮਸ ਧੁੰਮਸ ਮੁਕਣੀ ਹੈ, ਨਾ ਗੁਰ ਸਾਖੀ ਦਾ ਉਜਾਲਾ ਹੋਣਾ ਹੈ, ਨਾ 'ਗੁਰ ਡਿਠਮ ਆਖੀ' ਵਾਲੀ ਅਵਸਥਾ ਪ੍ਰਾਪਤ ਹੋਣੀ ਹੈ।

ਹਰਖ ਸੋਗ ਦੇ ਵਰਤਾਰੇ ਵਾਲਾ ਜੀਵਨ ਸੰਸਾਰਕ ਪਰਵਿਰਤੀ ਦਾ ਲਖਾਇਕ ਹੁੰਦਾ ਹੈ। ਗੁਰਮਤਿ ਮਾਰਗ ਦਾ ਨਵਾ ਜਗਿਆਸੂ "ਜਿਥੈ ਵਸੈ ਮੇਰਾ

ਪਾਤਿਸਾਹੁ, ਸੋ ਕੇਵਡੁ ਹੈ ਥਾਉ' (ਪੰਨਾ ੫੩) ਦਾ ਜਦ ਢੂੰਢਾਊ ਹੁੰਦਾ ਹੈ, ਉਸ ਨੂੰ ਇਹ ਜੀਵਨ-ਸੇਧ ਪਰਦਾਨ ਕੀਤੀ ਜਾਂਦੀ ਹੈ- "ਗੁਰੁ ਕਹੈ ਸੁ ਕਾਰ ਕਮਾਇ ਜੀਉ" (ਪੰਨਾ ੭੬੩) ਇਸ ਉਪਦੇਸ਼ ਤੇ ਅਮਲ ਕੀਤਿਆਂ ਜੀਵਨ ਵਿਚ ਸੁਭਾਵਿਕ ਹੀ ਪਰਿਵਰਤਨ ਆ ਜਾਂਦਾ ਹੈ। ਨਿਰੰਤਰ ਨਾਮ ਅਭਿਆਸ ਕਰਦਿਆਂ ਇਕ ਦਿਨ ਪਰੱਤਖ "ਘਟਿ ਘਟਿ ਜੋਤਿ ਨਿਰੰਤਰੀ" ਦਾ ਸੁਭਾਗਾ ਦਰਸ਼ਨ ਪ੍ਰਾਪਤਿ ਹੋ ਜਾਂਦਾ ਹੈ। ਓਦੋਂ, ਅਭੜ ਵਾਹੇ ਜਗਿਆਸੂ ਦੇ ਹਿਰਦੇ ਚੋਂ ਆਵਾਜ਼ ਨਿਕਲਦੀ ਹੈ:-

**ਮੈ ਪੇਖਿਓ ਰੀ ! ਊਚਾ ਮੋਹਨੁ ਸਭ ਤੇ ਊਚਾ ॥**
**ਆਨ ਨ ਸਮਸਰਿ ਕੋਊ ਲਾਗੈ, ਢੂਢਿ ਰਹੇ ਹਮ ਮੂਚਾ॥** [ਪੰਨਾ ੫੩੪

ਸਾਈਆਂ ਜੀਓ ਦੀ ਉਸਤਤਿ ਕਰਦਿਆਂ-2 ਬ੍ਰਿਤੀ ਮਸਤਾਨੀ ਹੋ ਜਾਂਦੀ ਹੈ। ਇਥੋਂ ਤਕ ਕਿ ਉਹ ਅਵਸਥਾ ਨਾ ਜ਼ਬਾਨੀ ਬਿਆਨ ਹੋ ਸਕਦੀ ਹੈ, ਨਾ ਉਸਨੂੰ ਕਾਨੀ ਕਲਮ ਬੰਦ ਕਰ ਸਕਦੀ ਹੈ। ਉਸ ਦਾ ਸੁਆਦ ਕੇਵਲ ਸਨਮੁਖੀਆ ਸਿੱਖ ਹੀ ਮਾਣ ਸਕਦਾ ਹੈ:-

**ਜਿਨ ਇਹ ਚਾਖੀ ਸੋਈ ਜਾਣੈ, ਗੂੰਗੇ ਕੀ ਮਠਿਆਈ ॥** [ਪੰਨਾ ੬੦੭

ਆਤਮ-ਰੰਗੀ ਅਵਸਥਾ ਵਿਚ ਵਿਸਮਾਦ ਹੋਈ ਜਿੰਦੜੀ ਆਪਣੀ ਭਾਵਨਾ ਇਉਂ ਪ੍ਰਗਟਾਉਂਦੀ ਹੈ:-

**ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥**
**ਮੋਹੀ ਦੇਖਿ ਦਰਸੁ, ਨਾਨਕ ਬਲਿਹਾਰੀਆ ॥** [ਪੰਨਾ ੨੬੧

ਜਿਹੜਾ ਜਗਿਆਸੂ ਜੀਵਨ-ਜੋਤਿ ਦਾ ਆਸ਼ਕ ਹੋ ਜਾਂਦਾ ਹੈ, ਉਸ ਉਤੇ ਦਇਆਲੂ ਤੇ ਕਿਰਪਾਲੂ ਪ੍ਰਭੂ ਜੀ ਤ੍ਰੁੱਠ ਪੈਂਦੇ ਹਨ। ਉਸ ਦੀ ਜਿੰਦੜੀ ਚੋਂ ਰਸ-ਭਿੰਨੀ ਆਵਾਜ਼ ਨਿਕਲਦੀ ਹੈ-"ਕਿਸ ਹੀ ਕੋਈ ਕੋਇ, ਮੰਞੁ ਨਿਮਾਣੀ ਇਕੁ ਤੂ॥ ਕਿਉ ਨ ਮਰੀਜੈ ਹੋਇ ਜਾ ਲਗੁ ਚਿਤਿ ਨ ਆਵਹੀ"(ਪੰਨਾ ੭੯੧)। ਉਸ ਦੇ ਅੰਤਰ-ਆਤਮੇ ਚੋਂ ਅਨੂਠੇ ਪ੍ਰੇਮ ਦੀਆਂ ਲਹਿਰਾਂ ਉਠ ਪੈਂਦੀਆਂ ਹਨ, ਸ਼ੁਕਰਾਨੇ ਵਿਚ ਆ ਕੇ ਜਗਿਆਸੂ ਪ੍ਰਭੂ ਦੀ ਦਇਆਲਤਾ ਦਾ ਗੀਤ ਗਾਂਦਾ ਹੈ:-

**ੳ. ਅਕਿਰਤਘਣਾ ਕਾ ਕਰੇ ਉਧਾਰੁ ॥**
**ਪ੍ਰਭੁ ਮੇਰਾ ਹੈ ਸਦਾ ਦਇਆਰੁ ॥** [ਪੰਨਾ ੮੯੮
**ਅ. ਅਕ੍ਰਿਤਘਣਾ ਨੋ ਪਾਲਦਾ, ਪ੍ਰਭ ਨਾਨਕ ਸਦ ਬਖਸੰਦ ॥** [ਪੰਨਾ ੪੭

ਇਹ ਗੱਲ ਵਿਸ਼ੇਸ਼ ਤੌਰ ਤੇ ਚੇਤੇ ਰਖਣ ਵਾਲੀ ਹੈ ਕਿ ਜਿਸ ਪ੍ਰਾਣੀ ਦੇ ਮਨ ਉਤੇ ਵਿਕਾਰਾਂ ਦੀ ਕਾਈ ਹੋਵੇ, ਅਗਿਆਨਤਾ ਛਾਈ ਹੋਵੇ, ਉਹ ਕਦੇ ਵੀ ਸਤਿਵਾਦੀ ਜੀਵਨ ਦੇ ਨੇੜੇ ਨਹੀਂ ਢੁੱਕ ਸਕਦਾ। ਅਜਿਹੇ ਜਗਿਆਸੂ ਅੰਦਰ ਜੀਵਨ-ਜੋਤਿ ਦੇ ਦਰਸ਼ਨਾ ਲਈ ਤਾਂਘ ਕਿਥੇ? ਬਸ ! ਅਜਿਹੀ ਦੁਰਮਤਿ ਵਿਚ ਫਸਿਆ ਮਨੁੱਖ ਆਪਣਾ ਰਤਨ ਰੂਪੀ ਅਮੋਲਕ ਜੀਵਨ ਵਿਅਰਥ ਗੁਆ ਬੈਠਦਾ ਹੈ।

ਮਰਨ ਉਪਰੰਤ ਸਚੀ ਦਰਗਾਹ ਵਿਚ ਗਇਆਂ ਪਤਾ ਚਲਦਾ ਹੈ ਕਿ ਨਾਮ ਤੋਂ ਬਿਨਾਂ ਉਸ ਦਾ ਜੀਵਨ ਬੇਕਾਰ ਬਿਤੀਤ ਹੋਇਆ ਪਰ ਹੁਣ ਪਛੁਤਾਵਾ ਕਰਨ ਦਾ ਕੀ ਲਾਭ?:-

**ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ॥੩॥ [ਪੰਨਾ ੧੯**

ਜੇ ਗੁਰਮਤਿ ਦਾ ਅਧਿਐਨ ਕਰੀਏ ਤਾਂ ਇਹ ਸਿੱਟਾ ਨਿਕਲਦਾ ਹੈ ਕਿ ਸਾਰੇ ਵਿਕਾਰਾਂ ਦੀ ਜੜ੍ਹ 'ਹਉਮੈ' ਹੈ ਜਿਸ ਨਾਲ ਜੁੜਿਆ ਮਨੁੱਖ ਤ੍ਰਿਸ਼ਨਾਲੂ ਬਣਿਆ ਰਹਿੰਦਾ ਹੈ। ਹਉਮੈ ਨਾਲੋਂ ਵਿਛੜਨਾ ਜੀਵ ਆਪਣੀ ਮੌਤ ਸਮਝਦਾ ਹੈ। ਜੀਵਨ-ਜੋਤਿ ਦੇ ਦਰਸ਼ਨ ਉਨ੍ਹਾਂ ਗੁਰੂ ਸਵਾਰਿਆਂ ਨੂੰ ਹੀ ਹੁੰਦੇ ਹਨ, ਜੋ 'ਹੁਕਮੀ ਬੰਦੇ ਕਾਰ ਕਰਾਰੀ' ਵਾਲੇ ਮਾਰਗ ਦੇ ਪਾਂਧੀ ਹੁੰਦੇ ਹਨ। ਓਹ ਫੋਕਟ ਕਰਮਾਂ ਦਾ ਤਿਆਗ ਕਰਕੇ, ਧੀਰਜਵਾਨ ਸੰਜਮੀ, ਸੰਤੋਖੀ ਤੇ ਮਿਠ-ਬੋਲੜੇ ਹੁੰਦੇ ਹਨ। ਉਨ੍ਹਾਂ ਨੂੰ ਗੁਰਬਾਣੀ ਰਾਹੀਂ ਇਹ ਗਿਆਨ ਦ੍ਰਿੜ ਹੋ ਜਾਂਦਾ ਹੈ:-

**ਨਾਨਕ, ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥**
**ਸਤਿਗੁਰ ਮਿਲੇ ਸੁ ਉਬਰੇ, ਸਾਚੈ ਸਬਦਿ ਅਲੰਖ॥੧੦॥ [ਪੰਨਾ ੧੪੧੩**

ਪਰਉਪਕਾਰੀ ਅਤੇ ਸਦਾ ਦਇਆਲੂ ਸਤਿਗੁਰੂ, ਕਿਸੇ ਨੂੰ ਨਿਰਾਸ਼ ਨਹੀਂ ਹੋਣ ਦਿੰਦੇ, ਸਗੋਂ ਨਿਤ ਵਰਤੋਂ ਦੇ ਪ੍ਰਮਾਣਾਂ ਰਾਹੀਂ ਇਉਂ ਦਿਲਾਸਾ ਦੇ ਕੇ ਜੀਵਨ ਸੇਧ ਬਖ਼ਸ਼ਦੇ ਹਨ:-

**ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ ॥**
**ਗੁਰਪਰਸਾਦੀ ਜਾਣੀਐ, ਤਉ ਅਨਭਉ ਪਾਵੈ॥੮॥ [ਪੰਨਾ ੭੨੫**

ਜਿਵੇਂ ਸੋਨਾ ਚਾਂਦੀ ਆਦਿ ਧਾਤਾਂ ਢਲ ਕੇ ਆਪੋ ਆਪਣੀਆਂ ਧਾਤਾਂ ਨਾਲ ਜਾ ਮਿਲਦੀਆਂ ਹਨ, ਤਿਵੇਂ ਲਿਵ ਵਿਚ ਲੀਨ ਹੋਈਆਂ ਰੂਹਾਂ ਲਿਵ ਨਾਲ ਜੁੜ ਕੇ ਸਾਂਈਂ ਵਿੱਚ ਇਕ-ਮਿੱਕ ਹੋ ਜਾਂਦੀਆਂ ਹਨ। ਇਸ ਨਾਲ ਮਿਲਦੇ ਜੁਲਦੇ ਵੀਚਾਰ ਇਕ ਹੋਰ ਸਰਲ ਅਲੰਕਾਰ ਰਾਹੀਂ ਸ੍ਰੀ ਗੁਰੂ ਅੰਗਦ ਦੇਵ ਜੀ ਅੰਮ੍ਰਿਤ-ਗਿਆਨ ਦੁਆਰਾ ਇਉਂ ਪਰਦਾਨ ਕਰਦੇ ਹਨ:-

**ਤੁਰਦੇ ਕਉ ਤੁਰਦਾ ਮਿਲੇ, ਉਡਤੇ ਕਉ ਉਡਤਾ ॥**
**ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ ॥**
**ਨਾਨਕ, ਸੋ ਸਾਲਾਹੀਐ, ਜਿਨਿ ਕਾਰਣੁ ਕੀਆ ॥ [ਪੰਨਾ ੭੮੮**

ਕੁਰਬਾਨ ਜਾਈਏ ਸਤਿਗੁਰੂ ਪਾਤਿਸ਼ਾਹ ਜੀ ਤੋਂ ਜਿਨ੍ਹਾਂ ਨੇ ਇਤਨੀ ਸੌਖੀ ਤੇ ਸੁੰਦਰ ਸ਼ਬਦਾਵਲੀ ਵਾਲੇ ਪ੍ਰਮਾਣਾਂ ਰਾਹੀਂ ਜੀਵਨ-ਜੋਤਿ ਨਾਲ ਜੁੜਨ ਦੀ ਜੁਗਤੀ ਦਾ ਦਰਸ਼ਨ ਕਰਾ ਦਿਤਾ ਹੈ- 'ਹੇ ਭਾਈ ! ਜਿਵੇਂ ਟੁਰਦੇ (ਪੈਦਲ ਜਾਂਦੇ ਹੋਏ ਮਨੁੱਖ) ਨੂੰ ਟੁਰਦਾ (ਪੈਦਲ ਜਾਂਦਾ ਮਨੁੱਖ) ਮਿਲਦਾ ਹੈ, ਜਿਵੇਂ ਉਡਦੇ (ਪੰਛੀ) ਨੂੰ ਉਡਦਾ (ਪੰਛੀ) ਮਿਲਦਾ ਹੈ, ਜੀਉਂਦੇ (ਮਨੁੱਖ) ਨੂੰ ਜੀਉਂਦਾ (ਮਨੁੱਖ) ਮਿਲਦਾ ਹੈ ਅਤੇ ਮੋਏ ਹੋਏ ਨੂੰ ਮੋਇਆ (ਮਨੁੱਖ) ਮਿਲਦਾ ਹੈ ਤਿਵੇਂ ਨਾਨਕ

(ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਉਹ ਕਰਤਾ ਪੁਰਖ ਜਿਸ ਨੇ ਇਹ ਜਗਤ ਪੈਦਾ ਕੀਤਾ ਹੈ, ਨੂੰ ਸਲਾਹੁਣਾ ਚਾਹੀਦਾ ਹੈ, ਜਿਸ ਦੀ ਬਰਕਤ ਦਾ ਸਦਕਾ ਸਹਜੇ ਹੀ ਜੀਵਨ-ਜੋਤਿ ਦੇ ਦਾਤੇ ਨਾਲ ਮਿਲਾਪ ਹੋ ਜਾਂਦਾ ਹੈ।

ਜਿਨ੍ਹਾਂ ਪਰਮਾਰਥੀਆਂ ਨੂੰ ਜੀਵਤ-ਭਾਵ ਤੋਂ ਮਰੇ ਹੋਏ ਆਤਮ-ਰਸੀਆਂ ਦੀ ਸੰਗਤ ਮਿਲ ਜਾਵੇ, ਜਿਥੇ ਹਰੀ-ਜਸ ਦਾ ਉਲਾਸ ਹੋਵੇ, ਰਬੀ-ਜੋਤਿ ਦਾ ਪ੍ਰਕਾਸ਼ ਹੋਵੇ, ਅਜਿਹੀ ਸੰਗਤ ਦਾ ਸਦਕਾ ਸਹਿਜੇ ਹੀ ਹਰੀ ਨਾਲ ਇਕ-ਮਿੱਕ ਹੋ ਜਾਈਦਾ ਹੈ। ਇਸ ਕਰਕੇ ਜਗਿਆਸੂਆਂ ਨੂੰ ਇਕ ਵਿਸ਼ੇਸ਼ ਆਦੇਸ਼ ਦਿੱਤਾ ਗਿਆ ਹੈ:-

**ਤਿਤੁ ਜਾਇ ਬਹਹੁ ਸਤਿਸੰਗਤੀ,**
**ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥**
**ਸਹਜੇ ਹੀ ਹਰਿਨਾਮੁ ਲੇਹੁ, ਹਰਿ ਤਤੁ ਨ ਖੋਈਐ ॥**
**ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ, ਹਰਿ ਦਰਗਹ ਢੋਈਐ॥**
**ਸੋ ਪਾਏ ਪੂਰਾ ਸਤਿਗੁਰੂ,**
**ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥**
**ਤਿਸੁ ਗੁਰ ਕਉ ਸਭਿ ਨਮਸਕਾਰੁ ਕਰਹੁ,**
**ਜਿਨਿ ਹਰਿ ਕੀ ਹਰਿ ਗਾਲਿ ਗਲੋਈਐ ॥** [ਪੰਨਾ ੫੮੭

ਭਗਤ ਕਬੀਰ ਜੀ ਨੇ ਜੋਤਿ-ਮਾਰਗ ਤੋਂ ਉਖੜੇ ਹੋਏ ਲੋਕਾਂ ਨੂੰ ਇਕ ਸੁੰਦਰ ਪ੍ਰਮਾਣ ਰਾਹੀਂ ਸਮਝਾਇਆ ਹੈ:-

**ਮਾਰਗਿ ਮੋਤੀ ਬੀਥਰੇ, ਅੰਧਾ ਨਿਕਸਿਓ ਆਇ ॥**
**ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥** [ਪੰਨਾ ੧੩੭੦

ਜਿਵੇਂ ਰਸਤੇ ਵਿਚ ਕੀਮਤੀ ਮੋਤੀ ਪਏ ਹੋਣ ਪਰ ਅੰਨੇ ਮਨੁੱਖ ਨੂੰ ਉਹ ਮੋਤੀ ਨਹੀਂ ਦਿਸਦੇ, ਓਹ ਉਨ੍ਹਾਂ ਮੋਤੀਆਂ ਨੂੰ ਪੈਰਾਂ ਹੇਠਾਂ ਦੇ ਕੇ ਉਪਰੋਂ ਲੰਘ ਜਾਂਦਾ ਹੈ। ਇਸੇ ਤਰ੍ਹਾਂ ਅਗਿਆਨੀ ਜੀਵ ਸਤ-ਸੰਤੋਖ, ਦਇਆ, ਧਰਮ, ਧੀਰਜ, ਗਿਆਨ ਰੂਪੀ ਮੋਤੀ ਜੋ ਉਸਦੀ ਮਤਿ ਵਿਚ ਮੌਜੂਦ ਹਨ, ਦਾ ਵਣਜਾਰਾ ਨਹੀਂ ਬਣਦਾ ਆਪਣਾ ਕੀਮਤੀ ਜੀਵਨ ਸੌ ਕੇ ਜਾਂ ਪਰਮੇਸ਼ਰ ਵਲੋਂ ਵੇ-ਮੁੱਖ ਬੰਦਿਆਂ ਦੀ ਸੰਗਤ ਕਰਕੇ ਬਰਬਾਦ ਕਰ ਲੈਂਦਾ ਹੈ।

ਇਸ ਜੀਵਨ-ਜੋਤਿ ਨੂੰ ਹੀ ਭਗਤ ਕਬੀਰ ਜੀ ਨੇ 'ਨੂਰੁ' (ਅਲ੍ਹਾ ਦੀ ਚੇਤਨ-ਸੱਤਾ) ਦਾ ਨਾਂ ਦੇ ਕੇ ਖ਼ੁਦਾਈ ਬੰਦਿਆਂ ਨੂੰ ਜਾਗਰੂਕ ਕੀਤਾ ਹੈ। ਲੋਕਾਂ ਦੇ ਮਨਾਂ ਵਿਚ ਨੀਚ ਅਤੇ ਉਤਮ ਕਹਿਣ ਵਾਲੀ ਭਾਵਨਾ ਨੂੰ ਚੰਗੀ ਤਰ੍ਹਾਂ ਟਣਕੋਰਿਆ ਹੈ। ਹਿੰਦੂ ਸਮਾਜ ਵਿਚ ਨੀਵੀਆਂ ਜਾਤਾਂ ਨਾਲ ਨਫ਼ਰਤ ਕਰਨ ਵਾਲੀ ਵਾਦੀ ਨੂੰ ਠਲ ਪਾਉਣ ਲਈ ਆਪ ਜੀ ਨੇ ਹੇਠ ਲਿਖਿਆ ਉਪਦੇਸ਼ ਦਿਤਾ:-

**ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥**

**ਏਕ ਨੂਰ ਤੇ ਸਭ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥**
**[ਪੰਨਾ ੧੩੪੯**

ਭਾਵ ਕਿਸੇ ਨੂੰ ਮੰਦਾ ਕਿਸੇ ਨੂੰ ਚੰਗਾ ਆਖਣਾ ਯੋਗ ਨਹੀਂ। ਇਸ ਤਰ੍ਹਾਂ ਦੇ ਵਿਤਕਰੇ ਨੂੰ ਦੂਰ ਕਰਨ ਹਿਤ ਇਹ ਆਦੇਸ਼ ਦਿੱਤਾ ਹੈ:-

**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥ [ਪੰਨਾ ੫੬੬**

ਜੇ ਕਿਸੇ ਨੂੰ ਚੰਗਾ ਆਖੋਗੇ ਤਾਂ ਉਸ ਅੰਦਰ ਅਹੰਕਾਰ ਆ ਜਾਵੇਗਾ, ਜੇ ਮੰਦਾ ਆਖੋਗੇ ਤਾਂ ਉਸ ਦੇ ਅੰਦਰ ਤ੍ਰਿਸਕਾਰ ਵਾਲੀ ਭਾਵਨਾ ਉਠ ਖੜੋਵੇਗੀ। ਸੋ, ਅਜਿਹੀ ਬ੍ਰਿਤੀ ਤੋਂ ਬਚਣਾ ਹੀ ਸਿਆਣਪ ਹੈ।

ਹਰੇਕ ਜੀਵ ਦੇ ਅੰਦਰ ਰਬੀ ਜੋਤਿ ਹੋਣ ਕਾਰਨ ਹੀ ਉਸਦਾ ਉਤਮ ਅਸਥਾਨ ਹੈ, ਅਜਿਹੀ ਭਾਵਨਾ ਸ੍ਰੇਸ਼ਟ ਗੁਣਾਂ ਦੀ ਪ੍ਰਤੀਕ ਹੈ। ਜਦੋਂ ਸਰੀਰ ਵਿਚੋਂ ਜਿੰਦੂ (ਜੋਤਿ) ਨਿਕਲ ਜਾਂਦੀ ਹੈ, ਮਨੁੱਖ ਬੇ-ਜਾਨ ਹੋ ਜਾਂਦਾ ਹੈ, ਓਦੋਂ ਕੋਈ ਕੁਝ ਕਰਕੇ ਵਿਖਾਵੇ ਤਾਂ ਸਮਝੀਏ ਕਿ ਕਿਸੇ ਕੋਲ ਹੋਰ ਕੋਈ ਸ਼ਕਤੀ ਹੈ। ਗੁਰੂ ਅੰਗਦ ਦੇਵ ਜੀ ਇਸ ਵੀਚਾਰ ਤੇ ਇਉਂ ਆਪਣੀ ਮੁਹਰ-ਛਾਪ ਲਾਉਂਦੇ ਹਨ:-

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ,**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥ [ਪੰਨਾ ੧੩੮**

ਅਸਲੀਅਤ ਇਹ ਹੈ ਕਿ ਜਦ ਜੀਵ-ਜੋਤਿ, ਰਬੀ ਜੋਤਿ ਦੇ ਆਸਰੇ ਮੂਲ ਸਰੂਪ ਵਿੱਚ ਕਾਇਮ ਰਹਿੰਦੀ ਹੈ ਤਾਂ ਜਗਿਆਸੂ ਸਚੁ ਖੰਡ ਦਾ ਵਾਸੀ ਬਣ ਜਾਂਦਾ ਹੈ। ਸੋ, ਜੀਵ ਦਾ ਮੁੱਖ ਪ੍ਰਯੋਜਨ ਜਾਗਤ-ਜੋਤਿ ਨਾਲ ਮਿਲਣਾ ਹੀ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਖ਼ਾਲਸੇ ਨੂੰ ਜਾਗਤ-ਜੋਤਿ ਜਪਣ ਦਾ ਆਦੇਸ਼ ਦਿਤਾ ਹੈ:-

**ਜਾਗਤ ਜੋਤਿ ਜਪੈ ਨਿਸ ਬਾਸਰੁ,**
**ਏਕ ਬਿਨਾ ਮਨ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤ ਸਜੈ,**
**ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥**
**ਤੀਰਥ ਦਾਨ ਦਇਆ ਤਪ ਸੰਜਮ,**
**ਏਕ ਬਿਨਾ ਨਹਿ ਏਕ ਪਛਾਨੈ ॥**
**ਪੂਰਨ ਜੋਤਿ ਜਗੈ ਘਟ ਮੈ,**
**ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ ॥ [ਸਰਬਲੋਹ ਗ੍ਰੰਥ**

ਜੇ ਇਕਾਗਰ ਚਿਤ ਨਾਲ ਚਿੰਤਨ ਕਰੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜੀਵਨ ਤੇ ਉਸ ਦਾ ਸਰਬ-ਪੱਖੀ ਵਿਕਾਸ ਜਾਗਤ-ਜੋਤਿ ਦੇ ਆਸਰੇ ਹੋ ਰਿਹਾ ਹੈ। ਸੰਸਾਰ ਵਿਚ ਹਰ ਜਾਨਦਾਰ ਸ਼੍ਰੇਣੀ ਆਪਣੇ ਵਿਕਾਸ ਵਲ ਗਤੀਮਾਨ ਹੈ ਅਤੇ ਸਿਖਰ ਨੂੰ ਛੂਹਣ ਦੀ ਲਾਲਸਾ ਰਖਦੀ ਹੈ ਪਰ ਜੀਵ ਜਿਹੜਾ ਸਾਰੀ ਮਖ਼ਲੂਆਤ ਦਾ ਸਰਦਾਰ ਗਿਣਿਆ ਜਾਂਦਾ ਹੈ, ਆਪਣੇ ਜੀਵਨ ਵਿਕਾਸ ਦੇ

ਲਕਸ਼ ਵਲੋਂ ਅਚੇਤ ਹੋਇਆ ਪਿਆ ਹੈ। ਗੁਰਬਾਣੀ ਵੀਚਾਰ ਦੀ ਘਾਟ ਪੂਰਬਲੇ ਕਰਮਾਂ ਦੇ ਸੰਸਕਾਰਾਂ ਦੀ ਮਾਰ ਕਾਰਨ ਮਨੁੱਖ ਅਜੇ ਵੀ ਭਊਂਦੋ ਬਣਿਆ ਹੋਇਆ ਹੈ, ਇਸ ਨੂੰ ਆਤਮ-ਮਾਰਗ ਦਾ ਕੋਈ ਗਿਆਨ ਹੀ ਨਹੀਂ।

ਜੀਵਨ ਮੌਲਿਕਤਾ ਵਲ ਬੇਸਮਝੀ ਪਸ਼ੂ-ਬ੍ਰਿਤੀ ਦੀ ਲਖਾਇਕ ਹੈ। ਲੋੜ ਹੈ ਜੀਵਨ-ਵਿਕਾਸ ਦੀ, ਜਿਸ ਨਾਲ ਜੋਤਿ ਵਿਗਾਸ ਦਾ ਰਸਤਾ ਖੁਲ੍ਹਦਾ ਹੈ, ਜੀਵਨ ਖੇੜਾ ਪ੍ਰਾਪਤ ਹੁੰਦਾ ਹੈ। 'ਤੀਨਿ ਭਵਨ ਇਕ ਜੋਤੀ' ਅਤੇ 'ਊਰਮ ਧੂਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ" (ਪੰਨਾ ੯੩੦) ਦਾ ਪ੍ਰਕਾਸ਼ ਅਨੁਭਵ ਹੁੰਦਾ ਹੈ। ਇਹ ਭੇਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਗਟ ਕ੍ਰੀਤਾ ਹੈ। ਬਾਕੀ ਜੀਵਨ-ਜੋਤਿ ਦਾ ਜਲਵਾ ਸਤਿਗੁਰੂ ਜੀ ਦੇ ਉਪਦੇਸ਼ ਕਮਾਉਣ ਤੇ ਹੀ ਫਲੀਭੂਤ ਹੁੰਦਾ ਹੈ।

ਜੋਤਿ ਦੇ ਪ੍ਰਗਟ ਹੋਣ ਦੀ ਨਿਸ਼ਾਨੀ ਬਾਰੇ ਵੀ ਗੁਰਬਾਣੀ ਵਿਚ ਮੌਲਿਕ ਗਿਆਨ ਸੁਭਾਇਮਾਨ ਹੈ:-

**ੳ. ਚਰਣ ਕਮਲ ਰਿਦ ਅੰਤਰਿ ਧਾਰੇ ॥**
**ਪ੍ਰਗਟੀ ਜੋਤਿ, ਮਿਲੇ ਰਾਮ ਪਿਆਰੇ ॥** **[ਪੰਨਾ ੩੭੫**
**ਅ. ਪ੍ਰਗਟੀ ਜੋਤਿ, ਚੂਕਾ ਅਭਿਮਾਨੁ ॥**
**ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥** **[ਪੰਨਾ ੧੩੨੮**

ਭਗਤ ਕਬੀਰ ਜੀ ਨੇ ਰਾਮਕਲੀ ਰਾਗ ਵਿਚ ਜੋਤਿ-ਗਿਆਨ ਨੂੰ ਨਿਤ ਵਰਤੋਂ ਦੇ ਪ੍ਰਮਾਣਾਂ ਰਾਹੀਂ ਇਉਂ ਮੂਰਤੀਮਾਨ ਕੀਤਾ ਹੈ:-

**ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥**
**ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥**
**ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥**
**ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ॥**
**ਹੀਰਾ ਦੇਖਿ ਹੀਰੇ ਕਰਉ ਆਦੇਸੁ ॥**
**ਕਹੈ ਕਬੀਰੁ ਨਿਰੰਜਨ ਅਲੇਖੁ ॥** **[ਪੰਨਾ ੯੭੨**

ਚੰਨ ਤੇ ਸੂਰਜ ਵਿਚ ਹਰੀ ਦੀ ਜੋਤਿ ਹੀ ਗੁਪਤ ਰੂਪ ਵਿਚ ਬ੍ਰਿਜਮਾਨ ਹੈ, ਹੀਰੇ ਵਿਚ ਹਰੀ ਦੀ ਜੋਤਿ ਹੀ ਚਮਕ ਰਹੀ ਹੈ। ਇਸ ਤਰ੍ਹਾਂ, ਜਗਿਆਸੂ ਨੂੰ ਸਮਝਾਇਆ ਹੈ ਕਿ ਆਓ ਸੰਸਾਰ ਦੇ ਪਸਾਰੇ ਵਿਚ ਖਚਿਤ ਹੋਣ ਦੀ ਬਜਾਏ ਨਿਰ-ਆਕਾਰ ਪਰਮਾਤਮਾ ਜੋ ਸਭ ਦਾ ਜੀਵਨ-ਆਧਾਰ ਹੈ, ਨੂੰ ਸਦਾ ਨਮਸਕਾਰ ਕਰੀਏ, ਅੰਤਰ ਆਤਮੇ ਉਸ ਹਰੀ ਦੀ ਜੋਤਿ ਦਾ ਦੀਦਾਰ ਕਰੀਏ, ਚੰਦ ਤੇ ਸੂਰਜ ਨੂੰ ਨਮਸਕਾਰ ਨਹੀਂ ਕਰਨੀ, ਸਗੋਂ ਉਸ ਦਾਤੇ ਦਾ ਜਾਪ ਕਰਦੇ ਹੋਏ ਆਖਣਾ ਹੈ:-

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥**

**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥** [ਜਾਪ ਪਾ. ੧੦

ਆਓ ! ਉਸ ਜੋਤਿ ਦਾ ਅੰਤਰ ਆਤਮੇ ਅਨੰਦ ਮਾਣੀਏ। ਜੀਵਨ ਜੋਤਿ ਦੇ ਨਿਰਮਾਣ ਲਈ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਬਚਨਾ ਤੇ ਅਮਲ ਕਰਕੇ ਆਪਣਾ ਲੋਕ-ਪਰਲੋਕ ਸੁਹੇਲਾ ਕਰੀਏ:-

**ਏਕ ਜੋਤਿ ਏਕੋ ਮਨਿ ਵਸਿਆ,**
**ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥**
**ਆਤਮਰਾਮੁ ਸਭ ਏਕੈ ਹੈ ਪਸਰੇ,**
**ਸਭ ਚਰਨ ਤਲੇ ਸਿਰੁ ਦੀਜੈ ॥੬॥**

**[ਕਲਿਆਣ ਮਹਲਾ ੪, ਪੰਨਾ ੧੩੨੫**

ਸਾਰੀ ਵੀਚਾਰ ਦਾ ਨਿਚੋੜ ਹੈ:-

**ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤਿ ਹੈ ।**
**ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ।**
**ਨ ਹਾਨ ਹੈ, ਨ ਬਾਨ ਹੈ, ਸਮਾਨ ਰੂਪ ਜਾਨੀਐ ।**
**ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥**

**[ਅਕਾਲ ਉਸਤਤਿ ਪਾ. ੧੦**



# ਜੀਵ ਰਚਨਾ

**ਰਚਨਾ ਰਾਚਿ ਜਿਨਿ ਰਚੀ, ਜਿਨਿ ਸਿਰਿਆ ਆਕਾਰੁ ॥**
**ਗੁਰਮੁਖਿ ਬੇਅੰਤੁ ਧਿਆਈਐ, ਅੰਤੁ ਨ ਪਾਰਾਵਾਰੁ ॥੪੬॥ [ਪੰਨਾ ੯੩੬**
**ਵਾਹੁ ਖਸਮ ਤੂ ਵਾਹ, ਜਿਨਿ ਰਚਿ ਰਚਨਾ ਹਮ ਕੀਏ ॥**
**ਸਾਗਰ ਲਹਰਿ ਸਮੁੰਦ ਸਰ, ਵੇਲਿ ਵਰਸ ਵਰਾਹੁ ॥ [ਪੰਨਾ ੭੮੮**

ਮਨੁੱਖੀ ਸਰੀਰ ਪੰਜਾਂ ਤੱਤਾਂ (ਪਉਣ, ਪਾਣੀ, ਧਰਤੀ, ਅਗਨੀ, ਆਕਾਸ) ਤੋਂ ਆਕਾਰ ਰੂਪ ਵਿਚ ਆਇਆ ਹੈ:-

**ੳ. ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥**
**ਘਟਿ ਵਧਿ ਕੋ ਕਰੈ ਬੀਚਾਰਾ ॥ [ਪੰਨਾ ੧੧੨੮**
**ਅ. ਪੰਚ ਤਤੁ ਮਿਲਿ ਕਾਇਆ ਕੀਨੀ ॥**
**ਤਿਸ ਮਹਿ ਰਾਮ ਰਤਨੁ ਲੈ ਚੀਨੀ ॥**
**ਆਤਮ ਰਾਮੁ ਰਾਮੁ ਹੈ ਆਤਮ,**
**ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥ [ਪੰਨਾ ੧੦੩੦**

ਜੀਵ ਦੀ ਬਣਤਰ ਦਾ ਭੇਦ ਦੇਂਦਿਆਂ "ਬਿੰਦੁ ਤੇ ਜਿਨਿ ਪਿੰਡੁ ਕੀਆ, ਅਗਨਿ ਕੁੰਡ ਰਹਾਇਆ॥ ਦਸ ਮਾਸ ਮਾਤਾ ਉਦਰਿ ਰਾਖਿਆ, ਬਹੁਰਿ ਲਾਗੀ ਮਾਇਆ" (ਪੰਨਾ ੪੮੧) ਵਾਲਾ ਸੰਕੇਤ ਦੇਣ ਮਗਰੋਂ ਉਸ ਦਰਦਨਾਕ ਦਸ਼ਾ ਦਾ ਵਰਨਣ ਵੀ ਕੀਤਾ ਹੈ ਜਿਹੜੀ ਕਿ ਮਾਤਾ ਦੇ ਗਰਭ ਵਿਚ ਵਾਪਰਦੀ ਹੈ:-

**ਸਲੋਕ ॥ ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਮਰੰਤਿ ਨਾਨਕ,**
**ਮਹਾ ਅਗਨਿ ਨ ਬਿਨਾਸਨੰ ॥ ੧ ॥**
**ਮੁਖੁ ਤਲੈ ਪੈਰ ਉਪਰੇ, ਵਸੰਦੋ ਕੁਹਥੜੈ ਥਾਇ ॥**
**ਨਾਨਕ, ਸੋ ਧਣੀ ਕਿਉ ਵਿਸਾਰਿਓ,**
**ਉਧਰਹਿ ਜਿਸ ਦੈ ਨਾਇ ॥ ੨ ॥**
**ਪਉੜੀ ॥ ਰਕਤੁ ਬਿੰਦੁ ਕਰਿ ਨਿੰਮਿਆ,**
**ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ, ਨਰਕਿ ਘੋਰਿ ਗੁਬਾਰਿ ॥... [ਪੰਨਾ ੭੦੬**

ਗੁਰਦੇਵ ਪਿਤਾ ਜੀ ਨੇ ਜੀਵ ਦੀ ਉਤਪਤੀ ਬਾਰੇ ਸਚਾਈ ਨੂੰ ਲੁਕਾਇਆ ਨਹੀਂ, ਸਗੋਂ ਦਸ ਦਿੱਤਾ ਹੈ ਕਿ ਮਾਤਾ ਦੇ ਲਹੂ ਅਤੇ ਪਿਤਾ ਦੇ ਵੀਰਜ ਨਾਲ ਮਿਲ ਕੇ ਜੀਵ ਦੀ ਬਣਤਰ ਮਾਂ ਦੇ ਪੇਟ ਵਿਚ ਤਿਆਰ ਹੋ ਕੇ ਜਗਤ ਵਿਚ ਰੂਪਮਾਨ ਹੁੰਦੀ ਹੈ। ਦਸ ਮਹੀਨੇ ਇਸ ਦਾ ਮੂੰਹ ਹੇਠਲੇ ਪਾਸੇ ਅਤੇ ਪੈਰ ਉਪਰ ਵਲ, ਭਾਵ ਅਪੁੱਠਾ ਲਟਕਿਆ ਹੋਇਆ ਨਰਕ ਵਰਗੇ ਘੁੱਪ ਹਨੇਰੇ ਵਿਚ ਹੁੰਦਾ ਹੈ। ਬਾਹਰੋਂ ਨਾ ਰੋਸ਼ਨੀ, ਨਾ ਹਵਾ, ਨਾ ਕੁਝ ਹੋਰ।

ਭਗਤ ਕਬੀਰ ਜੀ ਨੇ ਪੰਜ ਤੱਤਾਂ ਬਾਰੇ ਇਕ ਪ੍ਰਸ਼ਨ ਪੁਛਿਆ ਹੈ:-

**ਪੰਚ ਤਤੁ ਮਿਲਿ ਕਾਇਆ ਕੀਨ੍ਹੀ, ਤਤੁ ਕਹਾ ਤੇ ਕੀਨ ਰੇ ॥**
**ਕਰਮਬਧ ਤੁਮ ਜੀਉ ਕਹਤ ਹੌ,**
**ਕਰਮਹਿ ਕਿਨਿ ਜੀਉ ਦੀਨੁ ਰੇ ॥** [ਪੰਨਾ ੮੭੦

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਤਰ ਵਿੱਚ ਇਸ ਸਥਿਤੀ ਨੂੰ ਇਉਂ ਸਪਸ਼ਟ ਕੀਤਾ ਹੈ:-

੧. **ਪੰਚ ਤਤੁ ਸੁੰਨਹੁ ਪਰਗਾਸਾ ॥**
**ਦੇਹ ਸੰਜੋਗੀ ਕਰਮ ਅਭਿਆਸਾ ॥** [ਪੰਨਾ ੧੦੩੯

੨. **ਪੰਚ ਤਤੁ ਮਿਲਿ ਇਹੁ ਤਨੁ ਕੀਆ ॥**
**ਆਤਮ ਰਾਮ ਪਾਏ ਸੁਖੁ ਥੀਆ ॥**
**ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ,**
**ਹਰਿਨਾਮੁ ਰਤਨੁ ਮਨਿ ਪਾਇਆ ॥** [ਪੰਨਾ ੧੦੩੯

'ਸੁੰਨ' ਸਿਰਜਨਹਾਰ ਦੀ ਇਕ ਮਹਾਨ ਕਲਾ ਹੈ ਜਿਸ ਤੋਂ ਸਾਰੀ ਸ੍ਰਿਸ਼ਟੀ ਦੀ ਸਾਜਨਾ ਹੋਈ। ਬ੍ਰਹਮਾ, ਬਿਸਨ, ਮਹੇਸ, ਦੇਵ, ਦਾਨਵ, ਗਣ, ਗੰਧਰਬ, ਚੰਦ, ਤਾਰੇ, ਸੂਰਜ, ਧਰਤੀ, ਆਕਾਸ, ਪਾਤਾਲ, ਦਿਨ ਰਾਤਿ, ਹੋਰ ਉਤਪਤੀ, ਖਪਤ, ਮਾਇਆ, ਦੁਖ ਸੁਖ ਆਦਿ ਹੋਂਦ ਵਿੱਚ ਆਏ ਹਨ। ਵਿਸਥਾਰ ਲਈ "ਸੁੰਨ ਕਲਾ ਅਪਰੰਪਰਿ ਧਾਰੀ" (ਪੰਨਾ ੧੦੩੭) ਵਾਲਾ ਸ਼ਬਦ ਵੀਚਾਰਿਆਂ ਸ੍ਰਿਸ਼ਟੀ ਅਤੇ ਜੀਵ ਉਤਪਤੀ ਬਾਰੇ ਪੂਰੀ ਤਰ੍ਹਾਂ ਚਾਨਣ ਹੋ ਜਾਂਦਾ ਹੈ। ਜੀਵ ਕਿਥੋਂ ਤੇ ਕਿਵੇਂ ਦ੍ਰਿਸ਼ਟਮਾਨ ਸੰਸਾਰ ਵਿਚ ਆਉਂਦਾ ਹੈ ਅਤੇ ਸਰੀਰਕ ਚੋਲਾ ਛਡਣ ਮਗਰੋਂ ਕਿਥੇ ਜਾ ਸਮਾਉਂਦਾ ਹੈ ਬਾਰੇ ਅਨੇਕਾਂ ਬੁਧੀ ਜੀਵੇ, ਵਿਗਿਆਨੀ ਆਪਣੇਂ ਵਲੋਂ ਪੂਰੀ ਵਾਹ ਲਾ ਕੇ ਹਾਰ ਗਏ, ਕੋਈ ਵੀ ਕੁਦਰਤਿ ਦਾ ਭੇਦ ਨਹੀਂ ਪਾ ਸਕਿਆ। ਜਿਤਨੀਆਂ ਵੀ ਨਵੀਆਂ ਨਵੀਆਂ ਕਾਢਾਂ ਸੰਸਾਰ ਦੇ ਸਾਹਮਣੇ ਆਉਂਦੀਆਂ ਹਨ, ਲੋਕੀ ਵੇਖ ਵੇਖ ਕੇ ਹੈਰਾਨ ਹੁੰਦੇ ਹਨ ਪਰ ਇਨ੍ਹਾਂ ਬਾਰੇ ਡੂੰਘਾਈ ਵਿਚ ਗਇਆਂ ਇਹ ਸਿੱਟਾ ਨਿਕਲਦਾ ਹੈ:-

**ਮਾਈ ! ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ,**
**ਗੋਬਿੰਦ ਭਜਨ ਬਿਨੁ ਹੜ ਕਾ ਜਲੁ ॥** [ਪੰਨਾ ੭੧੭

ਬਾਕੀ ਉਤਪਤੀ ਬਾਰੇ ਚਾਰ ਖਾਣੀਆਂ ਦਾ ਵੇਰਵਾ ਵੀ ਗੁਰਬਾਣੀ ਚੋਂ ਮਿਲਦਾ ਹੈ:-

**ਅੰਡਜ ਜੇਰਜ, ਉਤਭੁਜ ਸੇਤਜ, ਤੇਰੇ ਕੀਤੇ ਜੰਤਾ ॥**
**ਏਕ ਪੁਰਬ ਮੈ ਤੇਰਾ ਦੇਖਿਆ, ਤੂ ਸਭਨਾ ਮਾਹਿ ਰਵੰਤਾ ॥** [ਪੰਨਾ ੫੯੬

(ਵਿਸਥਾਰ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ 467, 835, 1084, 1109 ਤੋਂ ਹੋਰ ਪ੍ਰਮਾਣ)

ਉਸ ਪ੍ਰਭੂ ਦੀ ਜੋਤਿ ਸਭ ਜੀਵ ਜੰਤੂਆਂ ਵਿਚ ਵਿਆਪਕ ਹੋ ਰਹੀ ਹੈ। ਜੇ

ਦਰਸ਼ਨ ਕਰਨੇ ਹੋਣ ਤਾਂ ਰਬੀ-ਜੋਤਿ ਦਾ ਧਿਆਨ ਧਰੋ ਜੀ। ਫਿਰ ਆਪ-ਮੁਹਾਰੇ ਹੀ ਤੁਹਾਡੇ ਮੂੰਹ ਚੋਂ ਆਵਾਜ਼ ਨਿਕਲੇਗੀ:-

**ੳ. ਜਹ ਜਹ ਦੇਖਾ ਤਹ ਜੋਤਿ ਤੁਮਾਰੀ, ਤੇਰਾ ਰੂਪ ਕਿਨੇਹਾ ॥**
**ਇਕਤੁ ਰੂਪ ਫਿਰਹਿ ਪਰਛੰਨਾ, ਕੋਇ ਨ ਕਿਸਹੀ ਜੇਹਾ ॥ [ਪੰਨਾ ੫੯੬**

**ਅ. ਸਭ ਘਟ ਤੇਰੇ ਤੂ ਸਭਨਾ ਮਾਹਿ ॥**
**ਤੁਝ ਤੇ ਬਾਹਰਿ ਕੋਈ ਨਾਹਿ ॥**
**ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥**
**ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥ [ਪੰਨਾ ੧੧੩੪**

ਇਕ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਪਰਮਾਤਮਾ ਨੇ ਸ੍ਰਿਸ਼ਟੀ ਰਚਨਾ ਸਮੇਂ ਜੋ ਕੁਛ ਪਾਇਆ ਤੇ ਬਣਾਇਆ ਹੈ, ਉਸ ਵਿਚ ਜੀਵ ਕਿਸੇ ਪ੍ਰਕਾਰ ਦਾ ਘਾਟਾ ਵਾਧਾ ਨਹੀਂ ਕਰ ਸਕਦਾ। ਕਰੇਗਾ ਵੀ ਕਿਵੇਂ? ਜਦ ਕਿਸੇ ਨੂੰ ਕਰਤੇ ਦੀ ਮਿਤਿ ਦਾ ਗਿਆਨ ਹੀ ਨਹੀਂ। ਇਸ ਗੁਪਤ ਖੇਡ ਨੂੰ ਕੇਵਲ ਕਰਤਾ ਪੁਰਖ ਆਪ ਜਾਂ ਉਸ ਦਾ ਰੂਪ ਸਤਿਗੁਰੂ ਹੀ ਬੂਝ ਸਕਦਾ ਹੈ:-

**ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ ॥ [ਪੰਨਾ ੯੩੦**

ਗੁਰਬਾਣੀ ਵਿੱਚ ਪਾਣੀ ਅੰਦਰ ਰਹਿਣ ਵਾਲੇ ਜੀਵ ਜੰਤੂਆਂ ਦੀ ਗਿਣਤੀ ਬਾਰੇ ਵੀ ਜ਼ਿਕਰ ਆਇਆ ਹੈ:-

**ਬਇਆਲੀਸ ਲਖ ਜੀ ਜਲ ਮਹਿ ਹੋਤੇ,**
**ਬੀਠਲੁ ਭੈਲਾ ਕਾਇ ਕਰਉ ॥੧॥ [ਪੰਨਾ ੪੮੫**

ਜਿਵੇਂ 'ਧਰਤੀ ਹੋਰ ਪਰੈ ਹੋਰੁ ਹੋਰੁ ਹੈ' ਤਿਵੇਂ ਜੀਵ-ਉਤਪਤੀ ਦੀ ਗਿਣਤੀ ਦਾ ਪਤਾ ਲਗਾਉਣਾ ਮਨੁੱਖ ਦੀ ਸ਼ਕਤੀ ਤੋਂ ਬਾਹਰ ਹੈ। ਵਿਗਆਨਕ ਯੁੱਗ ਵਿਚ ਕਿਤਨੀਆਂ ਅਸਚਰਜ ਕਾਢਾਂ ਹੋਂਦ ਵਿੱਚ ਆਈਆਂ ਹਨ। ਪੰਜਾਂ ਤਤਾਂ ਦੀ ਥਾਂ ਛੇਵਾਂ ਤ਼ਤ ਕੋਈ ਨਹੀਂ ਬਣਾ ਸਕਿਆ। ਗੁਰੂ ਸਾਹਿਬ ਨੇ "ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ, ਕੋਈ ਛੇਵਾ ਕਰਿਉ, ਜੇ ਕਿਛੁ ਕੀਤਾ ਹੋਵੈ" (ਪੰਨਾ ੭੩੬) ਅੰਕਿਤ ਕਰਕੇ ਕਿਸੇ ਨੂੰ ਬੋਲਣ ਜੋਗਾ ਨਹੀਂ ਛਡਿਆ। ਬਸ, ਅੰਤਲਾ ਤੱਤ ਇਹ ਹੈ:-

**ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ,**
**ਤਿਸੁ ਜੇਵਡੁ ਅਵਰੁ ਨ ਕੋਈ ॥ [ਪੰਨਾ ੫੭੧**

ਇਸ ਵੰਗਾਰ ਦਾ ਉਤਰ ਦੇਣ ਲਈ ਵੀ ਅਜੇ ਤੀਕ ਕੋਈ ਵਿਗਿਆਨੀ

---

ਅੰਡਜ- ਅੰਡੇ ਵਿਚੋਂ ਪੈਦਾ ਹੋਣ ਵਾਲੇ ਜੀਵ-ਪੰਛੀ,ਮੱਛੀ,ਸਪ ਆਦਿ।
ਜੇਰਜ- ਝਿਲ (ਆਉਲ) ਵਿਚੋਂ ਪੈਦਾ ਹੋਣ ਵਾਲੇ ਜੀਵ। (ਜਿਸ ਅੰਦਰ ਬੱਚਾ ਗਰਭ ਵਿੱਚ ਲਪੇਟਿਆ ਰਹਿੰਦਾ ਹੈ, ਉਸ ਨੂੰ ਝਿਲੀ ਆਖਿਆ ਜਾਂਦਾ ਹੈ)।
ਉਤਭੁਜ- ਜ਼ਮੀਨ ਚੋਂ ਹੋਣ ਵਾਲੀ ਬਨਸਪਤੀ, ਬੇਲ, ਬੂਟੇ, ਖੇਤੀ ਆਦਿ।
ਸੇਤਜ- ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ ਜੂੰਆ ਆਦਿਕ।

ਪੈਦਾ ਨਹੀਂ ਹੋਇਆ। ਅਸਲ ਵਿਚ ਰਬੀ-ਜੋਤਿ ਦੀ ਸ਼ਕਤੀ ਅਗੇ ਕੋਈ ਦਮ ਨਹੀਂ ਮਾਰ ਸਕਦਾ। ਕਿਉਂਕਿ ਉਹ ਸਭ ਥਾਵਾਂ ਤੇ ਹਿਰਦਿਆਂ ਵਿਚ ਵਿਦਮਾਨ ਹੈ ਜਿਥੇ ਜੀਵ ਦੀ ਪਹੁੰਚ ਹੀ ਨਹੀਂ। ਗੁਰੂ ਨਾਨਕ ਦੇਵ ਜੀ ਨੇ ਰਾਗ ਮਾਝ ਦੀ ਵਾਰ ਵਿਚ ਜੀਵ-ਰਚਨਾ ਦਾ ਠੀਕ ਨਕਸ਼ਾ ਖਿਚਿਆ ਹੈ:-

**ਜੀਉ ਪਾਇ ਤਨੁ ਸਾਜਿਆ, ਰਖਿਆ ਬਣਤ ਬਣਾਇ ॥**
**ਅਖੀ ਦੇਖੈ ਜਿਹਵਾ ਬੋਲੈ, ਕੰਨੀ ਸੁਰਤਿ ਸਮਾਇ ॥**
**ਪੈਰੀ ਚਲੈ ਹਥੀ ਕਰਣਾ, ਦਿਤਾ ਪੈਨੈ ਖਾਇ ॥**
**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ॥**
**ਜਾ ਭਜੈ ਤਾ ਠੀਕਰੁ ਹੋਵੈ, ਘਾੜਤ ਘੜੀ ਨ ਜਾਇ ॥**
**ਨਾਨਕ, ਗੁਰ ਬਿਨੁ ਨਾਹਿ ਪਤਿ,**
**ਪਤਿ ਵਿਣੁ ਪਾਰਿ ਨ ਪਾਇ ॥ ੧ ॥** [ਪੰਨਾ ੧੩੮

ਜੀਵ ਨੂੰ ਸਾਜਣ ਤੇ ਸਵਾਰਨ ਵਾਲਾ ਕਰਤਾ ਪੁਰਖ ਆਪਿ ਹੈ ਪਰ ਜੀਵ ਦੀ ਬੇਮੁਖਤਾ ਵਲ ਵੇਖੋ:-

**ੳ. ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ ॥**
**ਸੁਰਤਿ ਮਤਿ ਚਤੁਰਾਈ ਤਾ ਕੀ,**
**ਕਿਆ ਕਰਿ ਆਖਿ ਵਖਾਣੀਐ ॥** [ਪੰਨਾ ੧੩੮
**ਅ. ਦਾਤਿ ਪਿਆਰੀ ਵਿਸਰਿਆ ਦਾਤਾਰਾ ॥** [ਪੰਨਾ ੬੭੬

ਸਿਧਾਂਤ ਇਹ ਹੈ ਕਿ ਜੀਵ ਦੀ ਸੋਚਣੀ ਬਹੁਤ ਹੀ ਨੀਵੇਂ ਪਧਰ ਦੀ ਹੈ ਕਿਉਂਕਿ ਇਹ ਦੇਣ ਵਾਲੇ ਦਾਤੇ ਨਾਲੋਂ ਉਸ ਦੇ ਦਿਤੇ ਹੋਏ ਪਦਾਰਥਾਂ ਨੂੰ ਚੰਗਾ ਸਮਝਦਾ ਹੈ, ਪਰ ਇਸ ਵਿਚਾਰੇ ਦੇ ਕੀ ਵਸ:-

**ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ,**
**ਕਿਆ ਕੋਈ ਕਰੈ ਵੇਚਾਰਾ ॥** [ਪੰਨਾ ੪੪੯

ਤੱਤ ਇਹ ਹੈ ਕਿ ਆਪਣੇ ਜੀਵਨ ਕਾਲ ਵਿਚ ਜਿਹੜੇ ਜੀਵ ਨਿਰੰਤਰ ਕੀਰਤਨ ਵਿਚ ਜਾਗਦੇ ਰਹੇ, ਭਾਵ ਪ੍ਰਭੂ ਦੀ ਸਿਫਤਿ ਸਾਲਾਹ ਵਿਚ ਜੁੜੇ ਰਹੇ, ਓਹ ਜੰਮਣ ਮਰਣ ਤੋਂ ਰਹਿਤ ਹੋ ਗਏ:-

**ਜੰਮਣੁ ਮਰਣੁ ਨ ਤਿਨ੍ ਕਉ, ਜੋ ਹਰਿ ਲੜਿ ਲਾਗੇ ॥**
**ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ ॥** [ਪੰਨਾ ੩੨੨

ਇਸ ਜਾਣਕਾਰੀ ਦਾ ਲਾਭ ਉਠਾਈਏ ਅਤੇ "ਦਿਨੁ ਰੈਨਿ ਕੀਰਤਨੁ ਗਾਈਐ॥ ਬਹੁੜਿ ਨ ਜੋਨੀ ਪਾਈਐ" (ਪੰਨਾ ੬੨੩) ਵਾਲੀ ਸੂਚੀ ਵਿਚ ਸ਼ਾਮਲ ਹੋ ਜਾਈਏ।



# ਜੀਵਨ ਕੀ ਹੈ?

**ਗੁਰ ਪਾਰਸ ਹਮ ਲੋਹ, ਮਿਲਿ ਕੰਚਨੁ ਹੋਇਆ ਰਾਮ ॥**
**ਜੋਤੀ ਜੋਤਿ ਮਿਲਾਇ, ਕਾਇਆ ਗੜੁ ਸੋਹਿਆ ਰਾਮ ॥**
**ਕਾਇਆ ਗੜ ਸੋਹਿਆ, ਮੇਰੈ ਪ੍ਰਭਿ ਮੋਹਿਆ,**
**ਕਿਉ ਸਾਸਿ ਗਿਰਾਸਿ ਵਿਸਾਰੀਐ ॥**
**ਅਦ੍ਰਿਟ ਅਗੋਚਰੁ ਪਕੜਿਆ ਗੁਰ ਸਬਦੀ,**
**ਹਉ ਸਤਿਗੁਰ ਕੈ ਬਲਿਹਾਰੀਐ ॥**
**ਸਤਿਗੁਰ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰ ਸਾਚੇ ਭਾਵੈ ॥**
**ਆਪੇ ਦਇਆ ਕਰਹੁ ਪ੍ਰਭ ਦਾਤੇ, ਨਾਨਕ ਅੰਕਿ ਸਮਾਵੈ ॥**

**[ਤੁਖਾਰੀ ਛੰਤ ਮਹਲਾ ੪, ਪੰਨਾ ੧੧੧੪**

ਜਿਵੇਂ ਮੱਛੀ ਦਾ ਜੀਵਨ ਪਾਣੀ ਹੈ, ਪਪੀਹੇ ਦਾ ਜੀਵਨ ਸ੍ਵਾਂਤੀ ਬੂੰਦ ਹੈ, ਭੌਰੇ ਦਾ ਜੀਵਨ ਫੁੱਲਾਂ ਦੀ ਸੁਗੰਧੀ ਹੈ ਤਿਵੇਂ ਜਦੋਂ ਜੀਵ ਸਰੀਰ ਧਾਰਨ ਤੋਂ ਪਹਿਲਾਂ ਮਾਤ ਗਰਭ ਦੀ ਅਗਨੀ ਵਿਚ ਸੀ, ਓਦੋਂ ਇਸ ਦਾ ਜੀਵਨ ਨਿਰੋਲ ਸਿਮਰਨ ਸੀ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥**
**ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਬਿਨਾਸਨੰ ॥**

**[ਜੈਤਸਰੀ ਵਾਰ ਮਹਲਾ ੫, ਪੰਨਾ ੭੦੬**

ਇਸੇ ਤਰ੍ਹਾਂ 'ਮਾਰੂ ਅੰਜੁਲੀ ਮਹਲਾ ੫' ਵਿਚ ਵੀ ਇਸ ਬਾਰੇ ਸੰਕੇਤ ਮਿਲਦਾ ਹੈ:-

**ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥**
**ਸਾਸਿ ਸਾਸਿ ਸਮਾਲੇ ਸੋਈ, ਓਥੈ ਖਸਮਿ ਛਡਾਇ ਲਇਆ ॥੨॥**

ਪਰ ਇਸ ਸੰਸਾਰ ਵਿਚ ਪੈਰ ਧਰਦੇ ਹੀ ਜੀਵ ਨੇ ਪਿਛਲਾ ਸਭ ਕੁਝ ਭੁਲਾ ਦਿੱਤਾ, ਖਸਮ ਨੂੰ ਵਿਸਾਰ ਕੇ ਦੁਨੀਆ ਵਿਚ ਚਿਤ ਲਾ ਲਿਆ-

**ਵਿਚਹੁ ਗਰਭੈ ਨਿਕਲਿ ਆਇਆ ॥**
**ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥**
**ਆਵੈ ਜਾਇ ਭਵਾਈਐ ਜੋਨੀ,**
**ਰਹਣੁ ਨ ਕਿਤਹੀ ਥਾਇ ਭਇਆ ॥੩॥** **[ਪੰਨਾ ੧੦੦੭**

ਭਗਤ ਕਬੀਰ ਜੀ ਨੇ ਜੀਵਨ ਦੇ ਇਸ ਅੰਦਾਜ਼ ਨੂੰ ਆਪਣੇ ਦ੍ਰਿਸ਼ਟੀਕੋਣ ਤੋਂ ਇਉਂ ਬਿਆਨ ਕੀਤਾ ਹੈ:-

**ਨਾਮੁ ਤੇਰਾ ਆਧਾਰੁ ਮੇਰਾ, ਜਿਉ ਫੂਲੁ ਜਈ ਹੈ ਨਾਰਿ ॥**
**ਕਹਿ ਕਬੀਰ ਗੁਲਾਮੁ ਘਰ ਕਾ, ਜੀਆਇ ਭਾਵੈ ਮਾਰਿ**

**[ਰਾਗੁ ਗਉੜੀ- ਪੰਨਾ ੩੩੮**

ਜਿਵੇਂ ਸਰੀਰ ਲਈ 'ਸੁਆਸ' ਜੀਵਨ ਹਨ ਤਿਵੇਂ ਹੇ ਪ੍ਰਭੂ ! ਤੂੰ ਜਗਤ ਨੂੰ ਜੀਵਨ ਦੇਣ ਵਾਲਾ ਅਤੇ ਆਤਮਾ ਨੂੰ ਲਾਲ-ਰੰਗ ਵਿਚ ਰੰਗਣ ਵਾਲਾ ਹੈਂ ਕਿਉਂਕਿ ਜੀਵ-ਆਤਮਾ ਅੰਦਰ ਬ੍ਰਹਮ-ਜੋਤਿ ਦਾ ਵਾਸਾ ਹੈ। ਕਾਨੜੇ ਕੀ ਵਾਰ ਮਹਲਾ ੪ ਵਿਚ ਇਸ ਭਾਵਨਾ ਨੂੰ ਇਉਂ ਮੂਰਤੀਮਾਨ ਕੀਤਾ ਗਿਆ ਹੈ:-

**ਸਭ ਜੋਤਿ ਤੇਰੀ ਜਗਜੀਵਨਾ, ਤੂ ਘਟਿ ਘਟਿ ਹਰਿ ਰੰਗ ਰੰਗਨਾ ॥**
**ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ,**
**ਤੂ ਸਤਿ ਸਤਿ ਪੁਰਖ ਨਿਰੰਜਨਾ ॥** [ਪੰਨਾ ੧੩੧੩

ਜੇ ਅੰਤਰ ਆਤਮੇ ਸੋਚੀਏ ਤਾਂ ਸਰੀਰ ਨੂੰ ਪਾਲਣ ਹਿਤ ਸੁੰਦਰ ਪਦਾਰਥ ਛਕਣੇ-ਛਕਾਉਣੇ, ਸੁੰਦਰ ਸੇਜਾਂ* ਤੇ ਸੁੰਦਰ ਬਸਤ੍ਰ ਪਹਿਨਣ-ਪਹਿਨਾਉਣ ਦਾ ਨਾਮ 'ਜੀਵਨ' ਨਹੀਂ ਹੈ, ਇਹ ਤਾਂ ਬਾਹਰਮੁਖੀ ਸਰੀਰਕ ਸਜਾਵਟ ਹੈ। ਜੀਵਨ ਦੀ ਇਕੋ ਇਕ ਅਮਰ ਨਿਸ਼ਾਨੀ ਹੈ- 'ਪ੍ਰੀਤਮ ਦੀ ਸਦੀਵੀ ਯਾਦ।' ਇਸ ਤੋਂ ਬਿਨਾਂ ਮਨੁੱਖ ਨੂੰ- "ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥" (ਪੰਨਾ ੩੫੧) ਵਾਲੀ ਦਸ਼ਾ ਮਹਿਸੂਸ ਹੋਣ ਲਗ ਜਾਂਦੀ ਹੈ। ਪ੍ਰੀਤਮ ਦੇ ਮਿਲਾਪ ਤੋਂ ਬਿਨਾ ਜਾਣੋ ਸਾਰਾ ਸਰੀਰ ਮੁਰਦਾ ਹੀ ਬਣ ਜਾਂਦਾ ਹੈ:-

**ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥**
**ਜਾ ਕੇ ਬਿਛੁਰਤ ਹੋਤ ਮਿਰਤਕਾ, ਗ੍ਰਿਹਿ ਮਹਿ ਰਹਨੁ ਨ ਪਾਈ ॥**
**[ਸਾਰਗ ਮਹਲਾ ੫- ਪੰਨਾ ੧੨੦੭**

ਅਸਲੀ ਜੀਵਨ ਤਾਂ 'ਸੰਤ ਕਾ ਮਾਰਗੁ ਧਰਮ ਕੀ ਪਉੜੀ' (ਪੰਨਾ ੬੨੨) ਹੈ। ਜੀਵਨ ਦੀ ਵਿਸ਼ਾਲਤਾ ਅਤੇ ਅੰਦਰੂਨੀ ਦਰਸ਼ਨ ਦਿਮਾਗੀ ਖੋਜ ਪਕੜ ਤੋਂ ਬਾਹਰ ਹਨ। ਧਰਤੀ, ਆਕਾਸ਼, ਜਲ, ਵਾਯੂ ਵਿਚ ਵਸਣ ਵਾਲਿਆਂ ਦੀ ਜੀਵਨ ਕਿਰਿਆ ਮਨੁੱਖੀ ਕਲਾਵੇ ਵਿਚ ਕਿਵੇਂ ਆ ਸਕਦੀ ਹੈ? ਜਿਥੋਂ ਤਕ ਮਨੁੱਖੀ ਜੀਵਨ ਦਾ ਸਬੰਧ ਹੈ ਇਸ ਦਾ ਵੀ ਕੋਈ ਹਦ ਬੰਨਾ ਨਹੀਂ। ਜਿਵੇਂ ਅਨੇਕ ਪ੍ਰਕਾਰ ਦੇ ਜੀਵ ਹਨ, ਤਿਵੇਂ ਅਨੇਕ ਪ੍ਰਕਾਰ ਦਾ ਜੀਵਨ ਬਹੁਤਿਆਂ ਦੀ ਸ਼ਕਲ ਤੇ ਅਕਲ ਇਕ ਦੂਜੇ ਜੀਵ ਨਾਲ ਮਿਲਦੀ ਹੀ ਨਹੀਂ। ਇਹ ਵੀ ਸਚੇ ਪ੍ਰਭੂ ਜੀ ਦਾ ਰਚਾਇਆ ਹੋਇਆ ਇਕ ਅਸਚਰਜ ਖੇਲ ਹੈ:-

**ਮੇਰੇ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**
**ਕੋਇ ਨ ਕਿਸ ਹੀ ਜੇਹਾ ਉਪਾਇਆ ॥**
**ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ ॥**
**[ਪੰਨਾ ੧੦੫੬**

ਜੀਵਨ ਕੀ ਹੈ? ਦੇ ਕਈ ਪੱਖ ਹਨ। ਆਮ ਤੌਰ ਤੇ ਜੀਵਨ ਤੋਂ ਭਾਵ ਵੱਖ ਵੱਖ ਮਨੁੱਖਾਂ ਦੀ ਭਾਂਤ ਭਾਂਤ ਦੀ ਕਿਰਿਆ, ਸੰਜਮ, ਸਾਧਨ,

---

*ਪਾਣੀ ਵਿੱਚ।

ਮੇਲ-ਮਿਲਾਪ, ਵਾਰਤਾਲਾਪ, ਆਦਿ ਲਿਆ ਜਾਂਦਾ ਹੈ ਪਰ ਅਸਲੀ ਜੀਵਨ ਇਨ੍ਹਾਂ ਤੋਂ ਪਰੇ ਹੈ। ਸੰਸਾਰੀ ਜੀਵਨ ਦੀ ਵਿਆਖਿਆ ਕਰਨੀ ਕੋਈ ਔਖੀ ਨਹੀਂ। ਇਸ ਸਚਾਈ ਨੂੰ ਹਰੇਕ ਮਨੁੱਖ ਜਾਣਦਾ ਹੈ ਕਿ ਸਰੀਰ ਦੀ ਹੋਂਦ ਛਿਨ-ਭੰਗਰ ਹੈ-'ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ' (ਪੰਨਾ ੧੪੨੭) ਸਮਾਨ ਹੈ ਪ੍ਰੰਤੂ ਮਨੁੱਖੀ ਜੀਵਨ ਯਾਤਰਾ ਦਾ ਪੈਂਡਾ ਬੜਾ ਬਿਖੜਾ ਤੇ ਲੰਮਾ ਹੈ। ਜੀਵ ਕਦ ਤੋਂ ਸਰੀਰਕ ਮੜੋਲੀ ਵਿਚ ਕੈਦ ਕਟਦਾ ਆ ਰਿਹਾ ਹੈ? ਕਿਤਨੇ ਪੂਰਬਲੇ ਜਨਮ ਬਿਤੀਤ ਕਰਕੇ ਆਇਆ ਹੈ? ਗੁਰਬਾਣੀ ਵਿਚ ਪ੍ਰਾਣੀ ਤੋਂ ਇਸ ਬਾਰੇ ਪ੍ਰਸ਼ਨ ਪੁਛਿਆ ਹੈ:-

**ਸੁਨਹੁ ਰੇ ਤੂ ਕਉਨੁ, ਕਹਾ ਤੇ ਆਇਓ ॥**
**ਏਤੀ ਨ ਜਾਨਉ ਕੇਤੀ ਕੁ ਮੁਦਤਿ, ਚਲਤੇ ਖਬਰ ਨ ਪਾਇਓ ॥**
**[ਪੰਨਾ ੯੯੯**

ਜੀਵਨ ਦਾ ਦ੍ਰਿਸ਼ਟਮਾਨ ਪੱਖ ਤੇ ਹੋਰ ਵਰਤੋਂ ਵਲੇਵਾ ਕਿਸੇ ਨ ਕਿਸੇ ਰੂਪ ਵਿਚ ਉਜਾਗਰ ਹੁੰਦਾ ਰਹਿੰਦਾ ਹੈ ਪਰ ਅਧਿਆਤਮਿਕ-ਪੱਖ ਅਦ੍ਰਿਸ਼ਟ ਅਗੋਚਰ ਹੋਣ ਕਰਕੇ ਅਤੀ ਸੂਖਮ ਹੈ। ਇਸ ਦੀ ਮੂਲਿਕ ਸਚਾਈ ਨੂੰ ਬਿਆਨਣਾ ਵੀ ਕਠਿਨ ਹੈ। ਮਨੁੱਖ ਉਤੇ ਪੂਰਬਲੇ ਜਨਮਾਂ ਦਾ ਜੋ ਪ੍ਰਭਾਵ ਹੈ, ਉਸ ਅਨੁਸਾਰ ਹੀ ਕਿਸੇ ਮਨੁੱਖ ਦੇ ਚਿਹਰੇ ਤੇ ਖੇੜਾ, ਕਿਸੇ ਦੇ ਚਿਹਰੇ ਤੋਂ ਅਣ-ਸੁਖਾਵਾਂ ਟਿਕਾਉ ਭਾਵ ਬੇਚੈਨੀ ਸਿਖਾਈ ਦਿੰਦੀ ਹੈ। ਦਰਅਸਲ ਮਨੁੱਖ ਪਰਵਾਰ ਤੇ ਸਮਾਜ ਦੇ ਘੇਰੇ ਵਿਚ ਐਨਾ ਜਕੜਿਆ ਪਿਆ ਹੈ ਕਿ ਇਸ ਨੂੰ ਆਪਣੇ ਆਪ ਦੀ ਹੋਸ਼ ਹੀ ਨਹੀਂ। ਮਨੁੱਖੀ ਸਰੀਰ ਤੇ ਜੀਵ-ਆਤਮਾ ਦੋਹਾਂ ਦੇ ਸੁਮੇਲ ਤੋਂ ਵਰਤਮਾਨ ਜੀਵਨ ਹੋਂਦ ਵਿਚ ਆਇਆ ਹੈ। ਸਰੀਰ ਦਾ ਮਨੋਰਥ ਸੁੰਦਰ ਪਦਾਰਥਾਂ ਦਾ ਰਸ ਭੋਗਣਾ ਅਤੇ ਮੌਜ-ਮੇਲੇ ਵਿਚ ਪਰਵਿਰਤ ਰਹਿਣਾ ਹੈ, ਜਦੋਂ ਕਿ ਜੀਵਾਤਮਾ ਦਾ ਨਿਸ਼ਾਨਾ ਇਸ ਨਾਲੋਂ ਬਿਲਕੁਲ ਵਖਰਾ ਹੈ। ਜੀਵ ਦੀ ਪੁਕਾਰ ਹੈ-

**ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥ [ਪੰਨਾ ੧੩੬**

ਇਸ ਲਈ ਸਰੀਰਕ ਤੇ ਆਤਮਿਕ-ਜੀਵਨ ਦਾ ਸੁਮੇਲ ਹੋਣਾ ਅਸੰਭਵ ਹੈ। ਜੀਵ ਦੇ ਦੁਖੀ ਹੋਣ ਦੀ ਵਿਥਿਆ ਨੂੰ ਇਸ ਪ੍ਰਕਾਰ ਦਰਸਾਇਆ ਹੈ:-

**ਦੁਖ ਕੀਆ ਪੰਡਾ ਖੁਲ੍ਹੀਆ, ਸੁਖੁ ਨ ਨਿਕਲਿਓ ਕੋਇ ॥**
**ਦੁਖ ਵਿਚਿ ਜੀਉ ਜਲਾਇਆ, ਦੁਖੀਆ ਚਲਿਆ ਰੋਇ ॥**
**[ਪੰਨਾ ੧੨੪੦**

ਗੁਰੂ ਪਿਆਰਿਓ !

ਸਿੱਖ ਧਰਮ ਦਾ ਮਾਟੋ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ' (ਪੰਨਾ 289) ਹੈ। ਜੀਵਨ ਕੀ ਹੈ? ਨੂੰ ਸਮਝਣ ਲਈ ਵਿਅਕਤੀਗਤਿ ਪੱਖ, ਸਮਾਜਕ ਪੱਖ ਅਤੇ ਧਾਰਮਿਕ ਪਖ ਜੋ ਜੀਵਨ

ਲਕਸ਼ ਦੇ ਪੂਰਕ ਹਨ, ਬਾਰੇ ਗੁਹਜ ਵੀਚਾਰ ਕਰਨ ਦੀ ਲੋੜ ਹੈ। ਇਕ ਗਲ ਤਾਂ ਸਪਸ਼ਟ ਹੈ ਕਿ ਮਨੁੱਖ ਇਸ ਧਰਤੀ ਉਤੇ ਇਕੇਲਾ ਆਉਂਦਾ ਅਤੇ ਇਕੇਲਾ ਹੀ ਚਲਾ ਜਾਂਦਾ ਹੈ। ਇਕ ਦੂਜੇ ਨੂੰ ਇਹ ਕਹਿਣਾ, ਕਿ 'ਮੈਂ ਤੇਰੇ ਨਾਲ ਹਾਂ', ਸਭ ਝੂਠੇ ਬੋਲ ਹਨ:-

**ਆਵਤ ਇਕੇਲਾ ਜਾਤ ਇਕੇਲਾ ॥**
**ਹਮ ਤੁਮ ਸੰਗਿ ਝੂਠੇ ਸਭਿ ਬੋਲਾ ॥ [ਮਾਰੂ ਮਹਲਾ ੫, ਪੰਨਾ ੧੦੦੫**

ਗੁਰਮਤਿ ਆਸ਼ੇ ਅਨੁਸਾਰ ਮਨੁੱਖ ਦੇ ਅੰਦਰ ਆਤਮ-ਵਿਗਾਸ ਚੜ੍ਹਦੀਕਲਾ ਦਾ ਹੁਲਾਸ ਅਤੇ ਸ਼ਬਦ-ਜੋਤਿ ਦਾ ਨਿਰੰਤਰ ਪ੍ਰਕਾਸ਼ ਮੌਜੂਦ ਹੈ ਜਿਸ ਕਰਕੇ ਇਸਦੀ ਅੰਤਰ ਆਤਮੇ ਮਨੁਖਤਾ ਨਾਲ ਜੀਵਨ-ਸਾਂਝ ਬਣੀ ਰਹਿੰਦੀ ਹੈ।

ਜੀਵਨ ਕੀ ਹੈ? ਦੀ ਜਾਣਕਾਰੀ ਪ੍ਰਾਪਤ ਕਰਨ ਦੇ ਮੂਲ ਸੋਮੇ ਹਨ।

1. ਗੁਰਬਾਣੀ
2. ਸਿਖ ਇਤਿਹਾਸ
3. ਸਿਖ ਸਭਿਆਚਾਰ
4. ਗੁਰਮਤਿ ਫ਼ਿਲਾਸਫ਼ੀ
5. ਦਾਰਸ਼ਨਿਕ ਸਿਧਾਂਤ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਜੀਵਨ ਦੀਆਂ ਸਰਬਪੱਖੀ ਸੇਧਾਂ ਦਾ ਭੰਡਾਰ ਹੈ। ਸਤਿਗੁਰਾਂ ਨੇ ਜਿਸ ਜੁਗਤੀ ਨਾਲ ਆਪ ਆਤਮ-ਜੀਵਨ ਜੀਵਿਆ, ਬਾਰੇ ਠੋਸ ਪ੍ਰਮਾਣ ਉਪਲਬਧ ਹਨ। ਲੋਕ ਜੀਵਨ ਦੀਆਂ ਰੁਚੀਆਂ ਦਾ ਵਰਨਣ ਕਰਦੇ ਹੋਏ ਆਪ ਜੀ ਫੁਰਮਾਉਂਦੇ ਹਨ:-

**ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ॥**
**ਸੁਖ ਜੀਵਣੁ ਤਿਸੁ ਆਖੀਐ, ਜਿਸੁ ਗੁਰਮੁਖਿ ਵਸਿਆ ਸੋਇ ॥**
**ਨਾਮੁ ਵਿਹੂਣੇ ਕਿਆ ਗਣੀ, ਜਿਸ ਹਰਿ ਗੁਰ ਦਰਸੁ ਨ ਹੋਇ ॥**
**[ਪੰਨਾ ੬੩**

ਸਿਖ ਇਤਿਹਾਸ ਦਾ ਸਰਵੇਖਣ ਕਰੀਏ ਤਾਂ ਸਤਿਗੁਰਾਂ ਅਤੇ ਸਿੱਖ-ਜੀਵਨੀਆਂ ਤੋਂ ਰਹਿਣੀ-ਬਹਿਣੀ, ਕਲਾ-ਕੁਸ਼ਲਤਾ ਦੇ ਅਦਭੁਤ ਨਜ਼ਾਰੇ, ਪਰਉਪਕਾਰ, ਕੁਰਬਾਨੀ, ਨਿਸ਼ਕਾਮ ਸੇਵਾ ਸਰਬ ਸਾਂਝੀਵਾਲਤਾ, ਸੰਗਰਾਮ ਸੰਘਰਸ਼, ਸਰਬਤ ਦਾ ਭੱਲਾ ਮੰਗਣਾ ਆਦਿ ਕਈ ਕਾਰਨਾਮੇ ਉਪਲਬਧ ਹਨ।

ਇਸੇ ਤਰ੍ਹਾਂ ਸਿਖ ਧਰਮ ਦੇ ਸਭਿਆਚਾਰਕ ਪਖ ਵੀ ਬੇਅੰਤ ਹਨ ਪਰ ਸਭ ਤੋਂ ਵਿਲਖਣ ਅੰਗ 'ਸਾਬਤ ਸੂਰਤਿ ਦਸਤਾਰ ਸਿਰਾ' (ਪੰਨਾ 1084) ਹੈ। ਗੁਰਸਿਖ ਲਖਾਂ ਵਿਚ ਬੈਠਾ ਹੋਇਆ ਪਛਾਣਿਆ ਜਾਂਦਾ ਹੈ। ਅੰਮ੍ਰਿਤ ਵੇਲਾ, ਨਾਮ-ਸਿਮਰਨ, ਨਿਤਨੇਮ, ਦਸਵੰਧ ਚੋਂ ਗਰੀਬ-ਗੁਰਬੇ ਦੀ ਸਹਾਇਤਾ ਆਦਿ ਸ਼ੁੱਭ ਗੁਣ ਇਸ ਦੇ ਜੀਵਨ ਨੂੰ ਚਾਰ ਚੰਨ ਲਾਉਂਦੇ ਹਨ। ਪਰਉਪਕਾਰ ਲਈ ਆਪਾ ਵਾਰਨਾ, ਪਿੱਠ ਨਹੀਂ ਵਿਖਾਉਣੀ ਆਦਿ ਅਜਿਹੇ ਸਭਿਆਚਾਰਕ

ਆਦਰਸ਼ ਸਿਖੀ ਦੇ ਅਨਿਖੜ ਅੰਗ ਹਨ।

ਗੁਰਮਤਿ ਜੀਵਨ ਫ਼ਿਲਾਸਫ਼ੀ ਦੀ ਮੁਖ ਧਾਰਨਾ, ਰੱਟਾ-ਪਾਠ, ਕਰਮ-ਕਾਂਡੀ ਉਪਾਸ਼ਨਾ ਆਦਿ ਤੋਂ ਸਦਾ ਪਰੇ ਹੀ ਰਹਿਣ ਦੀ ਸੇਧ ਦਿੰਦੀ ਹੈ। ਗੁਰਬਾਣੀ ਦਾ ਪਠਨ-ਪਾਠ, ਸ਼ਬਦ ਕੀਰਤਨ, 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' (ਪੰਨਾ ੧੨੯੯) ਵਾਲੀ ਵਿਲਖਣਤਾ ਹਿੰਦੂ ਅਤੇ ਮੁਸਲਮਾਨ ਆਦਿ ਕਿਸੇ ਫ਼ਿਰਕੇ ਨਾਲ ਵੈਰ-ਭਾਵਨਾ ਕਰਨੀ ਨਹੀਂ ਸਿਖਾਉਂਦੀ- "ਬਾਬਾ ਆਖੇ ਹਾਜੀਆਂ ਸੁਭ ਅਮਲਾ ਬਾਝਹੁ ਦੋਵੇ ਰੋਈ" ਵਾਲੇ ਫਾਰਮੂਲੇ ਨੂੰ ਸਨਮੁਖ ਰਖ ਕੇ ਸਿਖੀ ਜੀਵਨ ਦੀ ਜਾਚ ਸਿਖਾਈ ਹੈ।

ਤਿੰਨ ਲੋਕਾਂ ਤੇ ਚੌਂਦਾ ਭਵਨਾਂ ਵਿਚ ਪਰਮੇਸ਼ਰ ਜੀ ਆਪ ਵਿਆਪਕ ਹਨ। ਇਹਨਾਂ ਲੋਕਾਂ ਵਿਚ ਵਸਣ ਵਾਲੇ ਜੀਆਂ ਦੀ ਗਿਣਤੀ, ਜੀਵਨ-ਕ੍ਰਿਆ ਦਾ ਵੇਰਵਾ ਸਿਵਾਏ ਪਰਮੇਸ਼ਰ ਜੀ ਨਾਲ ਇਕਮਿਕ ਹੋਣ ਬਿਨਾਂ ਕੌਣ ਦੇ ਸਕਦਾ ਹੈ? ਅਸਲ ਵਿਚ ਜਗਤ-ਜੀਵ, ਖੰਡ, ਬ੍ਰਹਮੰਡ, ਆਕਾਸ਼, ਪਾਤਾਲ ਆਦਿ ਸਾਰੇ ਹੀ ਪਰਮੇਸ਼ਰ ਦੇ ਰਚੇ ਹੋਏ ਹਨ, ਇਨ੍ਹਾਂ ਵਿਚ '੧ਓ' ਪ੍ਰਭੂ ਆਪ ਵਰਤ ਰਿਹਾ ਹੈ:-

**ਵਿਚਿ ਵਰਤੈ ਨਾਨਕ ਆਪਿ, ਝੂਠੁ ਕਹੁ ਕਿਆ ਗਨੀ ॥ [ਪੰਨਾ ੭੨੩**

ਸਾਰਾ ਜਗਤ ਇਕ ਵਾੜੀ ਦੀ ਨਿਆਈ ਹੈ, ਜਿਸ ਨੂੰ ਸਵਾਰਨ, ਸ਼ਿੰਗਾਰਨ ਅਤੇ ਪ੍ਰਫੁਲਤ ਕਰਨ ਵਾਲਾ ਮਾਲੀ ਪ੍ਰਭੂ ਆਪ ਬਣਿਆ ਹੋਇਆ ਹੈ ਅਤੇ ਹਰੇਕ ਜੀਵਨ ਬੂਟੇ ਦੀ ਦੇਖ-ਭਾਲ ਕਰ ਰਿਹਾ ਹੈ। ਗੁਰਬਾਣੀ ਇਨ੍ਹਾਂ ਵੀਚਾਰਾਂ ਦੀ ਪ੍ਰੋੜਤਾ ਕਰਦੀ ਹੈ:-

**ੳ. ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥ [ਪੰਨਾ ੧੧੮**

**ਅ. ਸਭੁ ਜਗਜੀਵਨੁ ਜਗਿ ਆਪਿ ਹੈ,**
**ਨਾਨਕ ਜਲੁ ਜਲਹਿ ਸਮਾਇ ॥ [ਸਿਰੀ ਰਾਗ ਮਹਲਾ ੪, ਪੰਨਾ ੪੧**

ਪਰਮੇਸ਼ਰ ਕੇਵਲ ਬਨਸਪਤੀ ਦਾ ਹੀ ਰਾਖਾ ਨਹੀਂ, ਸਮੂਹਕ ਜੀਵਨ ਦਾ ਮੂਲ (ਮੁੱਢ) ਹੈ, ਭਾਵੇਂ ਕੋਈ ਸੂਖਮ ਰੂਪ ਵਿਚ ਹੈ ਜਾਂ ਅਸਥੂਲ ਰੂਪ ਵਿਚ ਹੈ:-

**ਸਿਮਰਿ ਸਿਮਰਿ ਸਦਾ ਸੁਖੁ ਪਾਈਐ, ਜੀਵਣੈ ਕਾ ਮੂਲੁ ॥**
**ਰਵਿ ਰਹਿਆ ਸਰਬਤ ਠਾਈ, ਸੂਖਮੋ ਅਸਥੂਲ ॥ [ਪੰਨਾ ੯੮੭**

ਅਸਥੂਲ ਸਰੀਰ ਕੱਚਾ ਭਾਂਡਾ ਹੈ। ਇਸ ਦਾ ਕੋਈ ਵਿਸਾਹ ਨਹੀਂ, ਇਤਨਾ ਕੁ ਠਨਕਾ ਲਗਿਆ ਨਹੀਂ ਤੇ ਨਸ਼ਟ ਹੋਇਆ ਨਹੀਂ। ਜਦੋਂ ਤਕ ਜੀਵ ਦੇ ਅੰਦਰ ਪਰਮਸ਼ਕਤੀ ਬਾਰੇ ਵਿਸ਼ਵਾਸ਼ ਨਹੀਂ ਬਝਦਾ ਜੀਵਨ ਦਾ ਕੁਝ ਨਹੀਂ ਸਵਰ ਸਕਦਾ। ਜੇ ਜੀਵ ਸਚੇ ਹਿਰਦੇ ਨਾਲ ਇਕ ਮਨ ਇਕ ਚਿਤ ਹੋ ਕੇ ਬੇਨਤੀ ਕਰੇ:-

**ਮੋਕਉ ਜਗਜੀਵਨ ਜੀਵਾਲਿ ਲੈ ਸੁਆਮੀ,**
**ਰਿਦ ਅੰਤਰਿ ਨਾਮੁ ਵਸਾਇਆ ॥ [ਪੰਨਾ ੮੮੨**

ਫਿਰ ਕਰਤਾਰੀ ਰੰਗ ਵੇਖੋ। ਇਸ ਖੇਡ ਨੂੰ ਓਹ ਜਗਿਆਸੂ ਅਨੁਭਵ ਕਰ ਸਕਦਾ ਹੈ ਜਿਸ ਦੀ ਅਵਸਥਾ ਉਸ ਬ੍ਰਿਹਨੀ ਵਰਗੀ ਹੋਵੇ ਜੋ ਪਤੀ-ਪ੍ਰੀਤਮ ਜੀ ਦਾ ਦਰਸ ਦੇਖੇ ਬਿਨਾ ਜੀਵਤ ਹੀ ਨਾ ਰਹਿ ਸਕਦੀ ਹੋਵੇ। ਦਰਸ਼ਨ-ਪਾਤਰ ਬਣਨ ਮਗਰੋਂ, ਉਸ ਦੇ ਚਿਹਰੇ ਤੇ ਜੋ ਲਾਲੀ ਟਪਕਦੀ ਹੈ ਉਸ ਦੀ ਤੁਲਨਾ ਕੇਵਲ ਉਸ ਸੁਹਾਗਣ ਇਸਤਰੀ ਨਾਲ ਕੀਤੀ ਜਾ ਸਕਦੀ ਹੈ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:-

**ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲੁ ॥**
**ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲੁ ॥** [ਪੰਨਾ ੩੮੪

ਗੁਰਮਤਿ ਜੀਵਨ ਦਾ ਦਾਰਸ਼ਨਕ ਸਿਧਾਂਤ ਗੁਰੂ ਸਾਹਿਬਾਨ ਦੇ ਪਾਏ ਪੂਰਨਿਆਂ ਅਨੁਸਾਰ- 'ਘਾਲ ਖਾਇ ਕਿਛੁ ਹਥਹੁ ਦੇਇ॥ ਨਾਨਕ, ਰਾਹੁ ਪਛਾਣਹਿ ਸੇਇ' (ਪੰਨਾ ੧੨੪੫) ਹੈ। ਜਿਸ ਜਗਿਆਸੂ ਦਾ ਜੀਵਨ ਸਚੀ ਟਕਸਾਲ ਵਿਚ ਇਉਂ ਘੜਿਆ ਜਾਂਦਾ ਹੈ ਉਸ ਦੀ ਆਭਾ ਹੀ ਨਿਰਾਲੀ ਹੁੰਦੀ ਹੈ-'ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ' (ਪੰਨਾ ੧੧੨੪), ਇਸ ਮਾਰਗ-ਦਰਸ਼ਨ ਨੂੰ ਸਤਿ ਸਤਿ ਕਰਕੇ ਮੰਨਣ ਵਾਲੇ ਦਾ ਲੋਕ-ਪ੍ਰਲੋਕ ਸੁਹੇਲਾ ਹੋ ਜਾਂਦਾ ਹੈ।

ਗੁਰਸਿਖਾਂ ਪ੍ਰਤੀ ਜੋ ਸਤਿਗੁਰੂ ਜੀ ਦਾ ਫੁਰਮਾਨ ਹੈ, ਉਸ ਨੂੰ ਜੀਵਨ-ਲਕਸ਼ ਸਮਝ ਕੇ ਉਸਦੀ ਪੂਰਤੀ ਲਈ ਦਿਨ ਰਾਤਿ ਜੁੱਟੇ ਰਹਿਣਾ ਹੀ ਸਿਖੀ ਹੈ:-

**ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥**
**ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥**
**ਭਰਮੇ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥**
**ਨਾਨਕ, ਐਥੈ ਸੁਖੈ ਅੰਦਰਿ ਰਖਸੀ,**
**ਅਗੈ ਹਰਿ ਸਿਉ ਕੇਲ ਕਰੇਹੁ ॥** [ਪੰਨਾ ੫੫੪

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਸਰਬਕਲਾ ਸੰਪੰਨ ਜੋ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ, ਉਸ ਅਨੁਸਾਰ ਜੀਵਨ ਢਾਲਿਆਂ ਨਦਰੀ ਨਦਰਿ ਨਿਹਾਲ ਹੋ ਜਾਈਦਾ ਹੈ। ਗੁਰਬਾਣੀ ਵਿਚ ਅਜੇਹੇ ਗੁਰਮੁਖਾਂ ਦੀ ਵਡਿਆਈ ਕੀਤੀ ਗਈ ਹੈ:-

**ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥...** [ਪੰਨਾ ੧੪੫

ਜੀਵਨ ਕੀ ਹੈ? ਸਮਝਣ ਤੋਂ ਪਹਿਲਾਂ ਜਗਿਆਸੂ ਆਪਣੇ ਮਨ ਅੰਦਰ ਝਾਤ ਮਾਰੇ ਕੀ ਉਸ ਨੇ ਆਪਣਾ ਤਨੁ ਮਨੁ ਧਨੁ ਆਦਿ ਸਭ ਕੁਛ ਸਤਿਗੁਰੂ ਜੀ ਨੂੰ ਸਉਂਪ ਕੇ ਕਰਤਾਰੀ-ਹੁਕਮ ਮੰਨਣ ਦਾ ਪ੍ਰਣ ਲੈ ਲਿਆ ਹੈ? ਕੀ ਉਸਦਾ ਸੁਭਾਉ ਗੁਰ-ਸ਼ਬਦ ਅਨੁਸਾਰੀ ਹੋ ਗਿਆ ਹੈ? ਕੀ ਉਸਦਾ ਅਵੈੜਾ ਮਨ ਗੁਰੂ ਦੇ ਭੈ ਵਿਚ ਘੜਿਆ ਗਿਆ ਹੈ? ਜੇ ਇਹ ਅਵਸਥਾ ਨਹੀਂ ਬਣੀ ਤਾਂ ਜੀਵਨ ਅਜੇ ਕੱਚਾ ਹੈ, ਹੋਰ ਅਭਿਆਸ ਦੀ ਲੋੜ ਹੈ। ਸਭ ਤੋਂ ਵੱਡਾ ਨੁਕਤਾ ਆਪਣੇ

ਆਪ ਨੂੰ ਇਆਣਾ ਸਮਝਣਾ ਹੈ:-

**ਮੇਰੇ ਰਾਮ ਹਮ ਬਾਰਿਕ ਪ੍ਰਭ ਕੇ ਹੈ ਇਆਣੇ ॥...**

ਗੁਰੂ ਪਿਆਰਿਓ !

ਗੁਰਮਤਿ ਦੀ ਜੁਗਤੀ ਅਪਨਾਏ ਤੇ ਕਮਾਏ ਬਿਨਾ, ਜੀਵਨ ਵਿੱਚ ਵਿਗਾਸ ਆਉਣਾ ਸੰਭਵ ਨਹੀਂ। ਗੁਰਦੇਵ ਪਿਤਾ ਜੀ ਜੀਵ ਨੂੰ 'ਮੁਖੁ ਤਲੇ ਪੈਰ ਉਪਰੇ ਵਸੰਦੜੋ ਕਹੁਥੜੇ ਥਾਇ'(ਪੰਨਾ 706) ਦੀ ਹਾਲਤ ਯਾਦ ਕਰਾਉਂਦੇ ਹੋਏ ਆਖਦੇ ਹਨ:-

**ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥**
**ਨਾਨਕ, ਸਤਿਗੁਰੁ ਸੇਵਿ, ਚੜਿ ਬੋਹਿਥਿ, ਭਉਜਲੁ ਪਾਰਿ ਪਉ ॥**
**[ਪੰਨਾ ੩੧੮**

ਜੇ ਇਕ ਵਾਰੀ ਜੀਵ ਮਨੁਖਾ-ਜੀਵਨ ਪਉੜੀ ਤੋਂ ਖਿੜਕ ਗਿਆ ਫਿਰ ਇਸ ਨੂੰ ਕੋਈ ਥਾਂ ਟਿਕਾਣਾ ਨਹੀਂ ਮਿਲਣਾ, ਫਿਰ ਇਹ ਪਸ਼ੂ ਜੂਨੀ ਵਿਚ ਕਿਵੇਂ ਨਾਮ-ਸਿਮਰਨ ਕਰੇਗਾ?

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ, ਤਬ ਕੈਸੇ ਗੁਨ ਗਈਹੈ ॥**
**ਊਠਤ ਬੈਠਤ ਠੇਗਾ ਪਰਿਹੈ, ਤਬ ਕਤ ਮੂਡ ਲੁਕਈ ਹੈ ॥ [ਪੰਨਾ ੫੨੪**

ਇਸ ਵਿਚ ਸੰਦੇਹ ਨਹੀਂ ਕਿ ਜੀਵ ਨੂੰ "ਇਸ ਧਰਤੀ ਮਹਿ ਤੇਰੀ ਸਿਕਦਾਰੀ ਅਵਰ ਜੋਨਿ ਤੇਰੀ ਪਨਿਹਾਰੀ॥" (ਪੰਨਾ ੩੭੪) ਆਖ ਕੇ ਵਡਿਆਇਆ ਹੈ, ਜੇ ਹੁਣ ਵੀ ਨਾਮ-ਸਿਮਰਨ ਤੋਂ ਸਖਣਾ ਰਿਹਾ ਤਾਂ ਇਸ ਦੇ ਪਲੇ ਖੁਆਰੀ ਹੀ ਪਵੇਗੀ:-

**ਜਿਸੁ ਸਿਕਦਾਰੀ ਤਿਸਹਿ ਖੁਆਰੀ, ਚਾਕਰ ਕੇਹੇ ਡਰਣਾ॥**
**ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ॥ [ਪੰਨਾ ੯੦੨**

ਲੋੜ ਹੈ ਵੇਲਾ ਸੰਭਾਲਣ ਦੀ, ਜਿਸ ਸਦਕਾ ਟੇਡੀਆਂ ਜੂਨਾਂ ਵਿਚ ਪੈਣ ਤੋਂ ਛੁਟਿਆ ਜਾ ਸਕੇ ਪਰ ਜੀਵ ਇਤਨਾ ਢੀਠ ਹੈ ਕਿ ਇਹ 'ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ' (ਪੰਨਾ ੧੩੪੨) ਵਾਲੀ ਧਾਰਨਾ ਸਚੁ ਮੰਨੀ ਬੈਠਾ ਹੈ।

ਸੰਸਾਰ ਤੇ ਆਇਆ ਹਰੇਕ ਜੀਵ ਵਣਜਾਰਾ ਸਰੀਰਕ ਸੁੱਖਾਂ ਦਾ ਚਾਹਵਾਨ ਹੈ। ਕੋਈ ਸੁੰਦਰ ਤਨ, ਕੋਈ ਬਹੁਤਾ ਧਨ, ਕੋਈ ਚੰਗੀ ਸੰਤਾਨ, ਕੋਈ ਚੰਗਾ ਮਕਾਨ, ਕੋਈ ਮਿਤਰ-ਬੇਲੀਆਂ ਦੇ ਸੁਖਾਂ ਦਾ ਲੋੜਕੂ ਹੈ ਪਰ ਆਤਮਿਕ ਸੁੱਖਾਂ ਵਲੋਂ ਲਾ-ਪਰਵਾਹ ਹੈ। ਗਲ ਕੀ, ਸਾਰੇ ਸਰੀਰਕ ਸੁਖਾਂ ਦੀ ਪ੍ਰਾਪਤੀ ਵਾਲੇ ਆਹਰਾਂ ਲਈ ਉਦਮਸ਼ੀਲ ਹੋਣਾ, ਪਰ ਜਿਸ ਆਹਰ ਨਾਲ ਸੰਸਾਰ ਤੋਂ ਪਾਰ ਉਤਾਰਾ ਹੋਣਾ ਹੈ ਉਸ ਵਲ ਧਿਆਨ ਹੀ ਨਾ ਦੇਣਾ, ਕੀ ਇਹ ਅਕ਼ਲਮੰਦੀ ਹੈ ਜਾਂ ਮੂਰਖ਼ਤਾ?

ਮਨੁੱਖਾ ਜੀਵਨ ਗੋਬਿੰਦ ਨੂੰ ਮਿਲਣ ਲਈ ਇਕ ਸੁਨਹਿਰੀ ਅਵਸਰ ਹੈ। ਜੇ ਰਾਤ ਸੌਂ ਕੇ, ਦਿਨ ਖਾ ਪੀ ਕੇ ਗੁਜ਼ਾਰ ਛਡਿਆ ਤਾਂ ਦਸੋ ਜੀਵਨ ਵਿਚ ਕੀ

ਖੱਟਿਆ? ਮਾਤਾ ਪਿਤਾ, ਇਸਤ੍ਰੀ, ਧੀਆਂ, ਪੁਤਰਾਂ ਅਤੇ ਸੁਨਬੰਧੀਆਂ ਦੇ ਮੋਹ ਵਿਚ ਲਗ ਕੇ ਜੀਵ ਨੇ ਸਭ ਕੁਝ ਬਰਬਾਦ ਕਰ ਦਿਤਾ। ਮਾਇਕੀ ਪਦਾਰਥਾਂ ਵਿਚ ਖੁਭਿਆ ਹੋਇਆ ਮਨ ਹਮੇਸ਼ਾਂ ਟੇਢਾ ਹੀ ਚਲਦਾ ਹੈ, ਭਾਉ-ਭਗਤੀ ਵਾਲਾ ਕੋਈ ਕੰਮ ਨਹੀਂ ਕਰਦਾ:-

**ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥**
**ਭਾਉ ਭਗਤਿ ਸਿਉ ਕਾਜੁ ਨ ਕਛੂਐ, ਮੇਰੋ ਕਾਮੁ ਦੀਵਾਨ ॥**
[ਪੰਨਾ ੧੧੨੪

ਸਹੀ ਅਰਥਾਂ ਵਿਚ ਜੀਵਨ ਦੀਆਂ ਕਦਰਾਂ ਕੀਮਤਾਂ ਦਾ ਓਦੋਂ ਗਿਆਨ ਹੁੰਦਾ ਹੈ ਜਦੋਂ ਵਿਸ਼ਵਾਸ ਹੋ ਜਾਂਦਾ ਹੈ ਕਿ:-

**ਧ੍ਰਿਗੁ ਜੀਵਣੁ ਸੰਸਾਰਿ ਸਚੇ ਨਾਮ ਬਿਨੁ ॥**
**ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥** [ਪੰਨਾ ੯੫੬

ਹਾਂ, ਇਹ ਗਲ ਦ੍ਰਿੜ੍ਹ ਕਰ ਲਵੋ, ਜੇ ਮਨ ਰੋਗੀ ਹੋਵੇਗਾ ਤਾਂ ਤਨ ਕਦੇ ਵੀ ਅਰੋਗ ਨਹੀਂ ਹੋ ਸਕੇਗਾ। ਸਾਰੇ ਰੋਗਾਂ ਦੀ ਜੜ੍ਹ ਮਨ ਵਿਚ ਹੈ। ਲੋੜ ਹੈ ਕਿ ਸੁਰਤਿ ਨਾਮ ਦੀ ਮਸਤੀ ਵਿਚ ਸਮਾਈ ਹੋਵੇ, ਇਸ ਨੂੰ ਨਾਮ ਦਾ ਜੀਵਨ ਹੁਲਾਰਾ ਮਿਲੇ। ਜੇ ਜੀਵਨ ਕਸ਼ਮਕੱਸ਼ ਵਿਚ ਹੀ ਬਿਤੀਤ ਹੁੰਦਾ ਰਿਹਾ ਤਾਂ ਤ੍ਰੈਗੁਣਾਂ ਦੀ ਗੰਢ ਨਹੀਂ ਖੁਲਣੀ, ਚਉਥੇ ਪਦ ਦੀ ਚੇਤਨਾ ਲਈ ਤਿਆਰੀ ਨਹੀਂ ਹੋ ਸਕਣੀ ਅਤੇ ਨਾ ਹੀ ਮਨ ਦਾ ਨਿਜ ਘਰ ਵਿਚ ਵਾਸਾ ਹੋ ਸਕੇਗਾ। ਮਨ ਨਾਲ ਜਦੋਂ ਗੁਰਮਤਿ ਵੀਚਾਰਾਂ ਦੀ ਸਾਂਝ ਕਰੋ, ਓਦੋਂ ਹੀ ਇਸ ਨੂੰ ਚੇਤੇ ਕਰਾ ਦਿਆ ਕਰੋ:-

**ਏ ਮਨ ਮੇਰਿਆ ਤੂ ਕਿਆ ਲੈ ਆਇਆ, ਕਿਆ ਲੈ ਜਾਇਸੀ ਰਾਮ ॥**
**ਏ ਮਨ ਮੇਰਿਆ ਤਾ ਛੁਟਸੀ, ਜਾ ਭਰਮੁ ਚੁਕਾਇਸੀ ਰਾਮ ॥....**
[ਪੰਨਾ ੧੧੧੩

ਜਿਨ੍ਹਾਂ ਜਗਿਆਸੂਆਂ ਦੇ ਸੀਨਿਆਂ ਵਿਚ ਵਿਛੋੜੇ ਦੇ ਸਲ ਹਨ, ਓਹੀ ਉਸ ਦੇ ਦਰਦਾਂ ਨੂੰ ਜਾਣਦੇ ਹਨ। ਓਹੀ ਕਰਤਾਪੁਰਖ ਜੀ ਪਾਸ ਫਰਿਆਦ ਕਰਦੇ ਹਨ:-

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥** [ਪੰਨਾ ੧੩੭੯

ਜੀਵਨ ਕੀ ਹੈ? ਦੀ ਸੋਝੀ ਓਦੋਂ ਆਉਂਦੀ ਹੈ ਜਦੋਂ ਜਗਿਆਸੂ ਦੇ ਸੀਨੇ ਵਿਚ ਗੁਰ-ਸ਼ਬਦ ਦੇ ਅਣਿਆਲੇ ਤੀਰ ਵਜਦੇ ਹਨ। ਭਗਤ ਕਬੀਰ ਜੀ ਨੇ ਆਪਣੀ ਹਡ-ਬੀਤੀ ਨੂੰ ਇਉਂ ਵਰਨਣ ਕੀਤਾ ਹੈ:-

**ਕਬੀਰ ਸਤਿਗੁਰਿ ਸੂਰਮੈ ਬਾਹਿਆ ਬਾਨ ਜੋ ਏਕ ॥**
**ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕ॥** [ਪੰਨਾ ੧੩੭੪

ਜਦੋਂ ਤਕ ਮਨੁੱਖ ਧਰਤੀ ਤੇ ਗਿਰਦਾ (ਡਿਗਦਾ) ਨਹੀਂ, ਹੰਕਾਰ ਤੋਂ ਰਹਿਤ

ਨਹੀਂ ਹੁੰਦਾ ਉਸ ਨੂੰ ਗੁਰ-ਉਪਦੇਸ਼ ਦਾ ਤੀਰ ਨਹੀਂ ਲਗ ਸਕਦਾ। ਭਗਤ ਕਬੀਰ ਜੀ ਨੇ ਨਿਰਾਸ਼ਿਆਂ ਨੂੰ ਧੀਰਜ ਨਾਲ ਸਮਝਾਇਆ ਹੈ ਕਿ ਜੀਵਨ ਸੁਧਾਰਨ ਵਿਚ ਤੁਹਾਡਾ ਆਪਣਾ ਕਸੂਰ ਹੈ। ਜੇ ਤੁਸੀਂ ਗੁਰ-ਉਪਦੇਸ਼ ਦੀ ਕਮਾਈ ਹੀ ਨਹੀਂ ਕਰਦੇ ਤਾਂ ਇਸ ਵਿਚ ਸਤਿਗੁਰੂ ਕੀ ਕਰਨ? ਜੀਵਨ ਵਿਚ ਜਦ ਤਕ ਕਾਂਣ-ਕਸਰ ਹੈ, ਤੀਰ ਖਾਧੇ ਬਿਨਾ ਠੀਕ ਨਹੀਂ ਹੋਣੀ-

**ਕਬੀਰ ਸਤਿਗੁਰੁ ਸਾਚਾ ਕਿਆ ਕਰੈ, ਜਉ ਸਿਖਾ ਮੈ ਚੂਕ ॥**
**ਅੰਧੇ ਏਕ ਨ ਲਾਗਈ, ਜਿਉ ਬਾਂਸੁ ਬਜਾਈਐ ਫੂਕ॥** [ਪੰਨਾ ੧੩੭੨

ਜਿਸ ਨੂੰ ਜੀਵਨ ਦੀ ਲੋੜ ਹੁੰਦੀ ਹੈ, ਉਹ ਗੁਰੂ ਦੇ ਦਰਬਾਰ ਵਿਚ ਆ ਕੇ ਨਿਮਰਤਾ ਸਹਿਤ ਗੁਰੂ ਚਰਨਾ ਵਿਚ ਮੱਥਾ ਟੇਕਦਾ ਹੈ, ਲੰਗਰ ਵਿਚ ਸੰਗਤਾਂ ਦੇ ਜੂਠੇ ਭਾਂਡੇ ਮਾਂਜਦਾ, ਜਲ ਢੋਂਦਾ, ਤਰਪੜ ਤੇ ਦਰੀਆਂ ਝਾੜਦਾ ਹੈ। ਉਹ ਸਤਿਗੁਰੂ ਜੀ ਦੀਆਂ ਸਿਫਤਾਂ ਕਰ ਕਰਕੇ ਥਕਦਾ ਨਹੀਂ। ਸਤਿਗੁਰੂ ਜਗਿਆਸੂ ਦੀ ਭੈ-ਭਾਵਨੀ ਵਲ ਵੇਖ ਕੇ ਤੁੱਠ ਪੈਂਦੇ ਹਨ, ਮੂੰਹੋਂ ਅਣਮੰਗੇ ਸਭ ਪਦਾਰਥਾਂ ਨਾਲ ਝੋਲੀਆਂ ਭਰ ਦਿੰਦੇ ਹਨ। ਪਰ ਜਿਹੜਾ ਜੀਵ ਗੁਰੂ ਤੋਂ ਹੀ ਮੂਰਖ ਹੋਡੀ ਆਕੀ (ਬਾਗੀ) ਹੋ ਜਾਵੇ, ਉਹ ਖ਼ਾਲੀ ਦਾ ਖ਼ਾਲੀ ਹੀ ਰਹਿੰਦਾ ਹੈ। ਇਸ ਲਈ ਗੁਰੂ ਪਿਆਰਿਓ ! ਆਓ ਸਭ ਗੁਰੂ ਦੀ ਚਰਨੀ ਢਹਿ ਪਈਏ, ਓਹ ਬਖ਼ਸ਼ਦਿਆਂ ਵੀ ਢਿਲ ਨਹੀਂ ਲਾਉਂਦੇ। ਪਰ ਲੋੜ ਹੈ ਮਨ ਕਰਕੇ (ਸਚੇ ਦਿਲੋਂ) ਗੁਰੂ ਦੀ ਸ਼ਰਨ ਵਿਚ ਆਉਣਾ ਤੇ ਜੋਦੜੀਆਂ ਕਰਨੀਆਂ। ਗੁਰਮੁਖਾਂ ਵਾਲਾ ਜੀਵਨ ਲੋੜਨ ਵਾਲਿਓ ! ਹੇਠ ਲਿਖੀਆਂ ਗਲਾਂ ਤੇ ਪਹਿਰਾ ਦਿਓ-

1. ਚੰਗਾ ਕੰਮ ਕਰਨ ਲਗਿਆਂ, ਕਦੇ ਢਿਲ ਨਾ ਲਾਓ, ਇਧਰ ਉਧਰ ਨਾ ਵੇਖੋ।
2. ਪਾਪ ਕਰਮ ਕਰਨ ਤੋਂ ਪਹਿਲਾਂ ਰੁਕ ਜਾਓ, ਮੁੜ ਮੁੜ ਸੋਚੋ, ਜਿਤਨੀ ਦੇਰੀ ਕਰੋਗੇ ਉਸ ਵਿੱਚ ਤੁਹਾਡਾ ਭਲਾ ਹੋਵੇਗਾ।
3. ਦੂਜਿਆਂ ਵਿਚ ਖੁਸ਼ੀ ਵੰਡਣ ਨਾਲ ਹਜ਼ਾਰਾਂ ਗੁਣਾਂ ਖ਼ੁੱਸ਼ੀ ਹੋਰ ਵਧਦੀ ਹੈ।
4. ਦੂਜਿਆਂ ਦੇ ਦੁਖਾਂ ਨੂੰ ਆਪਣਾ ਦੁਖ ਸਮਝੋ। ਹਰੇਕ ਗਰੀਬ ਗੁਰਬੇ ਅਤੇ ਲੋੜਵੰਦ ਦੀ ਆਪਣੀ ਵਿਤ ਅਨੁਸਾਰ ਸੇਵਾ ਕਰੋ।
5. ਨਿੰਦਾ, ਚੁਗਲੀ ਬਖ਼ੀਲੀ ਤੋਂ ਆਪਣੇ ਆਪ ਨੂੰ ਬਚਾ ਕੇ ਰਖੋ।
6. ਬੁਰੇ ਦਾ ਵੀ ਭਲਾ ਕਰੋ, ਸਾਨੂੰ ਗੁਰਬਾਣੀ ਇਹ ਉਪਦੇਸ਼ ਦਿੰਦੀ ਹੈ-

   **ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥**
   **ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ॥੭੮॥** [ਪੰਨਾ ੧੩੮੧

7. ਮਨ ਨੂੰ ਸਮਝਾਓ- "ਮਨ ਨਿਰਮਲ ਕਰਮ ਕਰਿ॥ ਤਾਰਨ ਤਰਨਿ ਹਰਿ॥ ਅਵਰਿ ਜੰਜਾਲ ਤੇਰੈ ਕਾਹੂ ਨ ਕਾਮਿ ਜੀਉ"(ਪੰਨਾ ੬੭੮)
8. ਰੋਟੀ ਤੇ ਰੋਜ਼ੀ ਲਈ ਚਿੰਤਾ ਨਾ ਕਰੋ, ਕਰਤਾਪੁਰਖ ਨੂੰ ਸਭ ਦੀ ਚਿੰਤਾ ਹੈ।

9. ਕਿਸੇ ਨਾਲ ਵਧੀਕੀ ਨਾ ਕਰੋ, ਵੈਰ ਨਾ ਕਰੋ। ਕਿਸੇ ਦਾ ਬੁਰਾ ਨਾ ਮੰਗੋ, ਸਭ ਦਾ ਭਲਾ ਮੰਗੋ-

**ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥** [ਪੰਨਾ ੩੮੬

10. **ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ ਨ ਕੋਇ ਜੀ ॥**
**ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,**
**ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥** [ਪੰਨਾ ੪੯੦

ਏਦਾਂ ਦੇ ਕਈ ਨਿਯਮ ਹਨ, ਜਿਨ੍ਹਾਂ ਨੂੰ ਧਾਰਨ ਕੀਤਿਆਂ ਜੀਵਨ ਜਾਚ ਵਿਚ ਸਫਲਤਾ ਮਿਲਣੀ ਯਕੀਨੀ ਹੈ।

11. ਕਿਸੇ ਵਲ ਬੁਰੀ ਨਜ਼ਰ ਨਾਲ ਨਾ ਵੇਖੋ- "ਦੇਖਿ ਪਰਾਈਆ ਚੰਗੀਆ, ਮਾਵਾ ਧੀਆ ਭੈਣਾ ਜਾਣੈ॥" ਵਾਲੀ ਦ੍ਰਿਸ਼ਟੀ ਅਪਨਾਉ।

12. ਆਪਣੇ ਆਪ ਨੂੰ ਸਦਾ ਖੇੜੇ ਵਿੱਚ ਰਖੋ। ਇਸ ਦੀ ਜੁਗਤੀ ਗੁਰਬਾਣੀ ਵਿਚ ਇਉਂ ਦਰਸਾਈ ਹੈ:-

ੳ. **ਦੇਖ ਫੂਲ ਫੂਲ ਫੂਲੇ ॥ ਅਹੰ ਤਿਆਗਿ ਤਿਆਗੇ ॥**
**ਚਰਨ ਕਮਲ ਪਾਗੇ ॥ ਤੁਮ ਮਿਲਹੁ ਪ੍ਰਭ ਸਭਾਗੇ ॥**
**ਹਰਿ ਚੇਤਿ ਮਨ ਮੇਰੇ ॥** [ਪੰਨਾ ੧੧੮੫

ਅ. **ਪ੍ਰੀਤਮੁ ਦੇਖਿ ਪ੍ਰੀਤਮੁ ਮਿਲੁ ਜਾਇ ॥**
**ਤਿਉ ਹਰਿ ਜਨ ਰਾਖੈ ਕੰਠਿ ਲਾਇ ॥** [ਪੰਨਾ ੬੧੪

ਅੰਤ ਵਿਚ ਜੀਵਨ ਕੀ ਹੈ? ਬਾਰੇ ਉਰਦੂ ਭਾਸ਼ਾ ਅਨੁਸਾਰ ਇਹ ਆਖਣਾ ਬਣਦਾ ਹੈ ਕਿ- 'ਜ਼ਿੰਦਗੀ, ਜ਼ਿੰਦਾਦਿਲੀ ਕਾ ਨਾਮ ਹੈ'। ਇਹ ਸਚਾਈ ਹੈ ਕਿ ਜੋਧੇ ਦਾ ਕੰਮ ਹੈ ਸਦਾ ਚੜ੍ਹਦੀਕਲਾ ਵਿਚ ਰਹਿੰਦੇ ਹੋਏ ਧਰਮ ਦੇ ਦੋਖੀਆਂ ਨਾਲ ਦੋ ਹਥ ਕਰਕੇ ਜੀਵਨ-ਬਾਜ਼ੀ ਜਿਤਣੀ ਪਰ ਜਦੋਂ 'ਚਉਥਾ ਪਦ' ਪਰਾਪਤਿ ਹੋ ਜਾਵੇ ਤਾਂ ਦ੍ਰਿਸ਼ਟੀਕੋਨ ਬਦਲ ਜਾਂਦਾ ਹੈ। ਦੁਖ-ਸੁਖ, ਵੈਰੀ-ਮਿੱਤਰ ਸਭ ਇਕ ਸਮਾਨ ਲਗਦੇ ਹਨ ਜਿਵੇਂ ਕਿ ਭਾਈ ਸਾਹਿਬ ਕਨਹੀਆ ਜੀ ਯੁੱਧ ਵਿੱਚ ਧਰਮ ਦੇ ਵੈਰੀ ਮੁਸਲਮਾਨਾਂ ਨੂੰ ਵੀ ਜਲ ਛਕਾਉਂਦੇ ਰਹੇ। ਗੁਰੂ ਸਾਹਿਬ ਦੀ ਪ੍ਰਸੰਨਤਾ ਹੋਈ ਤਾਂ ਬਿਨਾ ਵਿਤਕਰੇ ਜੰਗ ਵਿੱਚ ਫਟੜ ਹੋਇਆਂ ਦੀ ਮਰਹਮ ਪੱਟੀ ਵੀ ਕਰਦੇ ਰਹੇ। ਜੀਵਨ ਦਾ ਵਧੇਰੇ ਰਹੱਸ ਮਾਣਨ ਲਈ ਗੁਰਮਤਿ ਇਤਿਹਾਸ ਵਿੱਚ ਬਹੁਤ ਕੁਝ ਉਪਲਬਧ ਹੈ, ਪਰ ਤੱਤ-ਗਿਆਨ ਦੀਆਂ ਗੱਲਾਂ ਦਾ ਸੰਕੇਤ ਮਾਤਰ ਉਲੇਖ ਪਹਿਲਾਂ ਹੀ ਕਰ ਦਿੱਤਾ ਹੈ।



# ਜੀਵਨ ਉਦੇਸ਼

**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨ੍ਹਿ ਸਾਜਨਾ, ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥**
**ਪਹਿਰੇ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥੩॥**
**[ਰਾਗੁ ਸੂਹੀ ਛੰਤ ਮਹਲਾ ੧, ਪੰਨਾ ੭੬੫**

ਸਭ ਤੋਂ ਪਹਿਲਾਂ ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਮਨੁੱਖਾ ਜਨਮ ਵੱਡੀਆਂ ਘਾਲਾਂ ਘਾਲਣ ਉਪਰੰਤ ਪ੍ਰਾਪਤ ਹੋਇਆ ਹੈ। ਸੰਸਾਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਅਤੇ ਮਗਰੋਂ ਜੀਵ ਨੂੰ ਕਈ ਔਖੀਆਂ ਘਾਟੀਆਂ ਚੋਂ ਲੰਘਣਾ ਪਿਆ ਹੈ, ਇਸ ਕਰਕੇ ਮਨੁੱਖ ਸੁੱਖਾਂ ਦਾ ਮੁਤਲਾਸ਼ੀ ਤੇ ਚਾਹਵਾਨ ਹੈ।

ਆਪਣੇ ਵਲੋਂ ਹੇਰਾ-ਫੇਰੀ ਕਰਕੇ, ਦੂਜਿਆਂ ਦਾ ਹੱਕ ਮਾਰ ਕੇ, ਰਿਸ਼ਵਤ ਲੈ ਕੇ ਮਾਇਆ ਇਕੱਠੀ ਕਰਕੇ ਸੁਖ ਭੋਗਣ ਲਈ ਪੂਰਾ ਤਾਣ ਲਾਉਣਾ ਅਗਿਆਨਤਾ ਹੈ। ਪਰ ਮਨੁੱਖ ਨੂੰ ਇਸ ਗਲ ਦਾ ਗਿਆਨ ਨਹੀਂ ਕਿ ਸਰੀਰਕ ਸੁਖ ਛਿਨ-ਭੰਗਰ ਹਨ, ਜਿਹਨਾਂ ਦੀ ਪ੍ਰਾਪਤੀ ਨਾਲ ਮਾਨਸਿਕ ਜਾਂ ਆਤਮਿਕ ਸ਼ਾਂਤੀ ਨਹੀਂ ਮਿਲਦੀ। ਮਾੜੀ ਕਮਾਈ ਅਤੇ ਭੈੜੀ ਸੰਗਤ ਦਾ ਜੀਵਨ ਉਤੇ ਬਹੁਤ ਮਾੜਾ ਪ੍ਰਭਾਵ ਪੈਂਦਾ ਹੈ ਇਥੋਂ ਤਕ ਕਿ ਮਨੁੱਖ ਸਤਿਗੁਰੂ ਤੋਂ ਬੇਮੁਖ ਹੋ ਜਾਂਦਾ ਹੈ। ਇਸ ਦੇ ਫਲਸਰੂਪ ਉਸ ਪਾਸ ਸੰਚਿਤ ਕੀਤਾ ਪਹਿਲਾ ਧਨ ਵੀ ਨਸ਼ਟ ਹੋ ਜਾਂਦਾ ਹੈ:-

**ਸਤਿਗੁਰ ਸੇਤੀ ਗਣਤ ਜਿ ਰਖੈ,**
**ਹਲਤੁ ਪਲਤੁ ਸਭੁ ਤਿਸ ਕਾ ਗਇਆ ॥**
**ਨਿਤ ਝਹੀਆ ਪਾਏ ਝਗੂ ਸੁਟੇ,**
**ਝਖਦਾ ਝਖਦਾ ਝੜਿ ਪਇਆ ॥**
**ਨਿਤ ਉਪਾਵ ਕਰੈ ਮਾਇਆ ਧਨ ਕਾਰਣਿ,**
**ਅਗਲਾ ਧਨੁ ਭੀ ਉਡਿ ਗਇਆ ॥....** **[ਪੰਨਾ ੩੦੭**

ਹਰਾਮ ਦੀ ਕਮਾਈ ਕਾਰਨ ਕਈ ਵਾਰੀ ਮਨੁੱਖ ਐਸੀਆਂ ਭਿਆਨਕ ਲਾਇਲਾਜ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ, ਇਥੋਂ ਤੱਕ ਕਿ ਉਹ ਉਠਣ ਬੈਠਣ ਤੋਂ ਵੀ ਰਹਿ ਜਾਂਦਾ ਹੈ ਅਤੇ ਆਪਣੀ ਸਰੀਰਕ-ਕਿਰਿਆ ਸਾਧਣ ਤੋਂ ਵੀ ਅਸਮਰਥ ਹੋ ਜਾਂਦਾ ਹੈ। ਕਈ ਵਾਰੀ ਜੀਵਨ ਦੀ ਅਜਿਹੀ ਮੰਦੀ ਦਸ਼ਾ ਹੋ

ਜਾਂਦੀ ਹੈ ਕਿ ਮਨੁੱਖ ਆਤਮ-ਹਤਿਆ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦਾ। ਸੋ, ਅਜਿਹੀ ਦੁਰਦਸ਼ਾ ਦਾ ਮੂਲ ਕਾਰਨ ਅਗਿਆਨਤਾ ਅਤੇ ਜੀਵਨ ਉਦੇਸ਼ ਦੀ ਅਪੂਰਤੀ ਹੁੰਦੀ ਹੈ।

ਆਓ, ਨਵਾਂ ਨਰੋਆ, ਸ਼ਾਂਤੀ ਭਰਪੂਰ ਤੇ ਸੁਖੀ ਜੀਵਨ ਬਿਤੀਤ ਕਰਨ ਦਾ ਮਾਰਗ ਅਪਨਾਉਣ ਲਈ ਸਰਬ ਸੁਖਾਂ ਦੇ ਦਾਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਨਿਮਰਤਾ ਸਹਿਤ ਹਥ ਜੋੜ ਕੇ ਅਰਜ਼ੋਈ ਕਰੀਏ। ਹੇ ਦੀਨ ਦੁਨੀਆ ਦੇ ਮਾਲਕ, ਅਨਾਥਾਂ ਦੇ ਨਾਥ ! ਦੁਖੀਆਂ ਦੇ ਸਹਾਰੇ ! ਕਿਰਪਾ ਕਰਕੇ ਜੀਵਨ ਉਦੇਸ਼ ਦੀ ਪੂਰਤੀ ਲਈ ਆਪਣੀ ਜੀਵਨ ਅਗਵਾਈ ਬਖਸ਼ੋ ਜੀ। ਜਿਸ ਸਦਕਾ ਸਾਡੇ ਹਿਰਦੇ ਅੰਦਰ 'ਮਿਠਾ ਬੋਲਣੁ ਨਿਵ ਚਲਣ ਹਥਹੁ ਦੇ ਕੇ ਭਲਾ ਮਨਾਏ' (ਭਾ.ਗੁ. ੮-੨੪) ਅਥਵਾ ਸਹਿਣ-ਸ਼ੀਲਤਾ ਵਰਗੇ ਸ਼ੁਭ ਗੁਣ ਹਿਰਦੇ ਵਿਚ ਪ੍ਰਵੇਸ਼ ਹੋਣ। ਕੂੜ, ਹਉਮੈ, ਪਰਾਈ ਨਿੰਦਾ, ਈਰਖਾ, ਆਦਿ ਮਾੜੇ ਗੁਣਾਂ ਦਾ ਕਦੇ ਵੀ ਅਵੇਸ਼ ਨਾ ਹੋਵੇ। ਕਥਨੀ ਤੇ ਕਰਣੀ ਵਿਚ ਕਿਵੇਂ ਪੂਰੇ ਉਤਰੀਏ? ਧਰਮ ਦੀ ਕਿਰਤ, ਨਾਮ ਜਪਣ, ਵੰਡ ਛਕਣ ਅਤੇ ਸਰਬਤ ਦਾ ਭਲਾ ਮੰਗਣ ਲਈ ਜਾਚਨਾ ਕਰੀਏ। ਗੁਰ-ਪਰਮੇਸ਼ਰ ਜੀਓ !--

**੧. ਦੁਖੀਆ ਦਰਦ ਘਣੇ, ਵੇਦਨ ਜਾਣੈ ਤੂ ਧਣੀ ॥ [ਪੰਨਾ ੧੦੯੭**

**੨. ਰੋਗੀ ਕਾ ਪ੍ਰਭ ਖੰਡਹੁ ਰੋਗੁ॥ ਦੁਖੀਏ ਕਾ ਮਿਟਾਵਹੁ ਪ੍ਰਭ ਸੋਗੁ॥**
**ਨਿਥਾਵੇ ਕਉ ਤੁਮ ਥਾਨਿ ਬੈਠਾਵਹੁ ॥**
**ਦਾਸ ਅਪਨੇ ਕਉ ਭਗਤੀ ਲਾਵਹੁ ॥ [ਪੰਨਾ ੧੧੪੬**

ਹੇ ਮਹਾਰਾਜ ! ਅਸੀਂ ਮੋਹ ਮਾਇਆ ਦੇ ਚਿਕੜ ਵਿਚ ਫਸੇ ਹੋਏ ਹਾਂ। ਆਪ ਸਾਡੇ ਉਤੇ ਦਇਆ ਕਰੋ, ਗੁਰਮਤਿ ਦਾ ਮਾਰਗ-ਦਰਸ਼ਨ ਕਰਕੇ ਸਾਡੇ ਹਿਰਦੇ ਅੰਦਰ ਜੀਵਨ-ਜਾਗ੍ਰਤੀ ਬਖ਼ਸ਼ੋ ਜੀ:-

**ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ,**
**ਕਢਿ ਲੇਵਹੁ ਸਬਦਿ ਸੁਭਾਇ ਜੀਉ ॥**
**ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ,**
**ਹਰਿ ਬਾਂਹ ਪ੍ਰਭੂ ਪਕਰਾਇ ਜੀਉ॥... [ਆਸਾ ਮਹਲਾ ੪,ਪੰਨਾ ੪੪੬**

ਗੁਰਮਤਿ-ਰਹਿਣੀ ਦੇ ਮੰਨੇ ਪ੍ਰਮੰਨੇ ਵਿਦਵਾਨ ਭਾ.ਸ. ਗੁਰਦਾਸ ਜੀ, ਜੀਵਨ ਉਦੇਸ਼ ਦੀ ਪ੍ਰਾਪਤੀ ਲਈ ਇਉਂ ਪ੍ਰੇਰਨਾ ਦਿੰਦੇ ਹਨ-

**ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰੁ ਕੋਟਿ ਪੈਂਡਾ ਆਗੈ ਹੋਇ ਲੇਤ ਹੈ।**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤਰ,**
**ਸਿਮਰਨ ਤਾਂਹਿ ਬਾਰੰਬਾਰ ਗੁਰੁ ਹੇਤ ਹੈ।**
**ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ,**
**ਤਾਹਿ ਗੁਰੁ ਸਰਬ ਨਿਧਾਨ ਦਾਨ ਦੇਤ ਹੈ।**

**ਸਤਿਗੁਰੁ ਦਯਾ ਨਿਧਿ ਮਹਿਮਾ ਅਗਾਧਿ ਬੋਧ,**
**ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ।** [ਕਬਿਤ ਨੰ: ੧੧੧

ਜੀਵਨ ਉਦੇਸ਼ ਦੀ ਪਹਿਲੀ ਪਉੜੀ 'ਮੂਲ-ਮੰਤਰ' ਤੇ 'ਗੁਰ ਮੰਤ੍ਰ' ਹੈ ਜਿਸ ਦੇ ਨਿਰੰਤਰ ਅਭਿਆਸ ਨਾਲ ਗੁਰੂ ਕਿਰਪਾ ਸਦਕਾ ਜੀਵਨ ਬੇੜਾ ਪਾਰ ਹੋਣਾ ਹੈ:-

**੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

--- ---

**ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ ॥** [ਭਾ. ਗੁ. ੧੩-੨

'ਜਪੁ' ਬਾਣੀ ਦਾ ਮੁਢਲਾ ਸਲੋਕ :-

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਜੋਤਿ ਰੂਪ ਪਰਮੇਸ਼ਰ ਦੀ ਮੂਲ-ਪਛਾਣ ਲਈ ਮੀਲ-ਪੱਥਰ ਹੈ ਕਿਉਂਕਿ ਇਹ ਵਾਹਿਗੁਰੂ ਜੀ ਦੀ ਹਸਤੀ ਦੇ ਅਮੋਲਕ ਦਰਸ਼ਨ ਦਾ ਪ੍ਰਤੀਕ ਹੈ।

ਜੀਵਨ-ਉਦੇਸ਼ ਤੋਂ ਭਾਵ ਹੈ ਜੀਵਨ-ਮਨੋਰਥ, ਆਦਰਸ਼ਕ ਜੀਵਨ ਬਾਰੇ ਸੋਧਾਂ ਤੇ ਸਿਧਾਂਤ। ਸੰਸਾਰ ਵਿਚ ਆਉਣ ਦਾ ਜੋ ਮੁਖ ਪ੍ਰਯੋਜਨ ਹੈ ਉਸ ਦੇ ਦਰਸ਼ਨ ਗੁਰਬਾਣੀ ਇਉਂ ਕਰਾਉਂਦੀ ਹੈ-

੧. **ਲਾਹਾ ਨਾਮੁ ਰਤਨੁ ਜਪਿ ਸਾਰੁ ॥**
**ਲਬੁ ਲੋਭੁ ਬੁਰਾ ਅਹੰਕਾਰੁ ॥**
**ਲਾੜੀ ਚਾੜੀ ਲਾਇਤਬਾਰ ॥**
**ਮਨਮੁਖੁ ਅੰਧਾ ਮੁਗਧੁ ਗਵਾਰੁ ॥**
**ਲਾਹੇ ਕਾਰਣਿ ਆਇਆ ਜਗਿ ॥**
**ਹੋਇ ਮਜੂਰੁ ਗਇਆ ਠਗਾਇ ਠਗਿ ॥**
**ਲਾਹਾ ਨਾਮੁ ਪੂੰਜੀ ਵੇਸਾਹੁ ॥**
**ਨਾਨਕ, ਸਚੀ ਪਤਿ ਸਚਾ ਪਾਤਿਸਾਹੁ ॥** [ਪੰਨਾ ੯੩੧

੨. **ਪ੍ਰਾਣੀ, ਤੂੰ ਆਇਆ ਲਾਹਾ ਲੈਣਿ ॥**
**ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ ॥** [ਪੰਨਾ ੪੩

ਜੀਵਨ ਵਿਚ ਸਭ ਤੋਂ ਮਹੱਤਵਪੂਰਣ ਵਸਤੂ ਹੈ ਜੀਵਨ-ਉਦੇਸ਼ ਨੂੰ ਭਲੀ ਭਾਂਤ ਸਮਝਣਾ। ਸੁਖੀ ਜੀਵਨ ਬਿਤਾਉਣ ਲਈ ਹਰੇਕ ਇਨਸਾਨ ਚਾਹਵਾਨ ਹੁੰਦਾ ਹੈ ਪਰ ਇਸ ਨੂੰ ਸੰਭਾਲ ਕੇ ਵਰਤਣ ਵਿਚ ਜਿਤਨੀ ਲਾਪਰਵਾਹੀ ਮਨੁੱਖ ਕਰਦਾ ਹੈ, ਉਤਨਾ ਵਧੇਰੇ ਦੁਖ ਭੋਗਦਾ ਹੈ। ਆਸ਼ਾਵਾਦੀ ਜੀਵਨ ਦਾ ਕਾਂਖੀ ਹੋਣਾ ਚੰਗੀ ਗਲ ਹੈ ਪਰ ਕੀ ਬਹੁਤ ਖਾਣ ਪੀਣ, ਬਹੁਤੀ ਮਾਇਕੀ ਪਦਾਰਥਾਂ ਜਾਂ ਦਿਲੀ-ਸਧਰਾਂ ਦੀ ਪੂਰਤੀ ਨਾਲ ਜੀਵਨ ਖੇੜਾ ਪ੍ਰਾਪਤ ਹੋ ਜਾਵੇਗਾ? ਨਹੀਂ, ਸਗੋਂ ਏਦਾਂ ਦੀ ਖ਼ਾਮ-ਖ਼ਿਆਲੀ ਵਿਚ 'ਹੀਰੇ ਜੈਸਾ ਜਨਮੁ ਹੈ, ਕੌਡੀ ਬਦਲੇ ਜਾਇ' (ਪੰਨਾ ੧੫੧) ਵਾਲੀ ਦੁਰਦਸ਼ਾ ਬਣ ਜਾਂਦੀ ਹੈ। ਜੀਵਨ ਦਾ ਅਸਲੀ

ਉਦੇਸ਼ ਹੈ ਆਪਣੇ ਆਪੇ ਦੀ ਪਛਾਣ:-

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ ॥** [ਪੰਨਾ ੪੪੧

ਮਨੁੱਖਾ ਜੀਵਨ ਦੀ ਉਨਤੀ ਲਈ ਦੋ ਰਾਹ ਨਿਸਚਿਤ ਹਨ-(1) ਲਿਵ ਵਾਲਾ ਅਤੇ ਦੂਜਾ ਧਾਤੂ ਵਾਲਾ ਅਰਥਾਤ ਇਕ ਆਤਮਵਾਦੀ ਤੇ ਦੂਜਾ ਮਾਇਆਵਾਦੀ। ਮਾਇਆਵਾਦੀ ਮਾਰਗ 'ਝੂਠੀ ਮਾਇਆ ਆਪੁ ਬੰਧਾਇਆ' (ਪੰਨਾ ੬੫੪) ਦਾ ਲਖਾਇਕ ਹੈ।

ਲਿਵ ਵਾਲੇ ਮਾਰਗ ਦਾ ਨਾਉਂ ਸਹਜ-ਮਾਰਗ ਹੈ। ਸਹੀ ਅਰਥਾਂ ਵਿਚ ਇਹ ਮਾਰਗ ਪ੍ਰੇਮਾ-ਭਗਤੀ ਅਤੇ ਵੈਰਾਗ ਦਾ ਪ੍ਰਤੀਕ ਹੈ ਕਿਉਂਕਿ ਸਹਜ ਅਵਸਥਾ, ਆਤਮਾ ਦੀ ਉਹ ਹਾਲਤ ਹੈ ਜੋ ਤਿੰਨਾਂ ਗੁਣ ਤੋਂ ਨਿਰਲੇਪ, ਸ਼ਾਂਤ ਅਤੇ ਅਡੋਲ ਹੁੰਦੀ ਹੈ। ਇਸ ਅਵਸਥਾ ਵਿਚ ਰਬੀ-ਪਿਆਰ ਤੇ ਪਰਉਪਕਾਰ ਹਿਰਦੇ ਅੰਦਰੋਂ ਫੁੱਟ ਫੁੱਟ ਬਾਹਰ ਨਿਕਲਦਾ ਹੈ। ਅਜਿਹੀ ਅਵਸਥਾ ਜੀਵਨ ਦੇ ਬਾਹਰਮੁਖੀ ਦਿਖਾਵੇ ਤੋਂ ਰਹਿਤ ਹੁੰਦੀ ਹੈ ਜਿਸ ਵਿਚ ਮਨ ਸਦਾ ਤ੍ਰਿਪਤ ਰਹਿੰਦਾ ਹੈ, ਕਿਉਂਕਿ ਦੁਨਿਆਵੀ ਖਾਹਿਸ਼ਾਂ ਦਾ ਅਭਾਵ ਹੋ ਜਾਂਦਾ ਹੈ। ਜਦੋਂ ਤਕ ਮਨੁੱਖ ਅੰਦਰ ਇਕਾਂਤਮਈ ਜੀਵਨ ਬਿਤੀਤ ਕਰਨ ਦੀ ਰੁਚੀ ਪਰਬਲ ਨਹੀਂ ਹੁੰਦੀ, ਓਦੋਂ ਤੱਕ ਜੀਵਨ ਵਿਕਾਸ ਦੀ ਸੋਧ ਨਸੀਬ ਨਹੀਂ ਹੁੰਦੀ।

ਜੀਵਨ ਦੇ ਅਨੇਕਾਂ ਪਖ ਹਨ ਪਰ ਸਮੁੱਚੇ ਤੌਰ ਤੇ ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਸਰਬਤ ਦਾ ਭਲਾ ਮੰਗਣਾ, ਗੁਰ-ਪਰਮੇਸ਼ਰ ਦੀ ਮਿਹਰ ਭਰੀ ਨਦਰਿ ਦਾ ਪਾਤਰ ਬਣਨਾ ਹੀ ਮੁਖ ਕਰਮ ਅਤੇ ਧਰਮ ਹੈ। ਇਹਨਾਂ ਉਦੇਸ਼ਾਂ ਦੀ ਪੂਰਤੀ ਲਈ ਕੋਈ ਹੱਦ ਬੰਨਾ ਨਹੀਂ ਮਿਥਿਆ ਜਾ ਸਕਦਾ। ਹਾਂ, ਗੁਰਮਤਿ ਜਗਿਆਸੂ ਨੂੰ ਗੁਰਬਾਣੀ ਵਿਚ ਦਿਤੀ ਸਿਖਿਆ ਪਲੇ ਬੰਨ੍ਹਣੀ ਚਾਹੀਦੀ ਹੈ:-

**ਬੂਝਹੁ ਹਰਿ ਜਨ ਸਤਿਗੁਰ ਬਾਣੀ ॥**
**ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥**
**ਆਜੁ ਕਾਲਿ ਮਰਿ ਜਾਈਐ ਪ੍ਰਾਣੀ,**
**ਹਰਿ ਜਪੁ ਜਪਿ ਰਿਦੈ ਧਿਆਈ ਹੇ ॥...**
**ਛੋਡਿਹੁ ਨਿੰਦਾ ਤਾਤਿ ਪਰਾਈ ॥**
**ਪੜਿ ਪੜਿ ਦਝਹਿ ਸਾਤਿ ਨ ਆਈ ॥**
**ਮਿਲਿ ਸਤ ਸੰਗਤਿ ਨਾਮੁ ਸਲਾਹਹੁ, ਆਤਮਰਾਮੁ ਸਖਾਈ ਹੇ ॥**

[ਪੰਨਾ ੧੦੨੬

ਗੁਰਬਾਣੀ ਵਿਚ ਜੀਵਨ-ਉਦੇਸ਼ ਕਮਾਉਣ ਹਿਤ ਜਾਗਰੂਕ ਹੋਣ ਦੀ ਲੋੜ ਹੈ, ਕਿਉਂਕਿ:-

**ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥**
**ਮਾਇਆ ਮੋਹੁ ਸਭੁ ਰੋਗੁ ਕਮਾਇਆ ॥**

**ਬਿਨੁ ਨਾਵੈ ਮਨੁ ਤਨੁ ਹੈ ਕੁਸਟੀ, ਨਰਕੇ ਵਾਸਾ ਪਾਇਦਾ ॥**

[ਪੰਨਾ ੧੦੬੪

ਇਹ ਉਦੇਸ਼ ਜਗਿਆਸੂ ਨੂੰ ਜੀਵਨ ਚੁਣੌਤੀ ਲਈ ਚੇਤੰਨ ਕਰਦਾ ਹੈ। ਜਦ ਤਕ ਮਨ ਰੋਗੀ ਹੈ, ਸਰੀਰ ਨੇ ਅਰੋਗ ਹੋਣਾ ਹੀ ਨਹੀਂ। ਜਿਸ ਮਨੁੱਖ ਦੇ ਮਨ ਵਿਚ ਕਾਮ-ਵਾਸ਼ਨਾ ਵੈਰ-ਭਾਵਨਾ, ਕ੍ਰੋਧ, ਮਾਇਆ ਦੀ ਭੁਖ ਅਤੇ ਵਿਸ਼ੇ-ਰੱਸਾਂ ਦਾ ਡੇਰਾ ਹੈ, ਉਸ ਦੀ ਮਾਨਸਿਕ ਸਥਿਤੀ ਜੀਵਨ ਭਰ ਨਹੀਂ ਸੁਧਰ ਸਕਦੀ ਹੈ। ਜੇ ਜੀਵਨ ਸੁਧਾਰਨ ਲਈ ਪਹਿਲੇ ਕੋਈ ਹੀਲਾ ਵਸੀਲਾ ਨਹੀਂ ਕੀਤਾ ਤਾਂ ਉਸ ਲਈ ਹੁਣ ਪਛਤਾਵਾ ਕਰੋ ਪਰ ਨਾਲ ਹੀ ਜੀਵਨ ਦੇਣ ਵਾਲੀ ਸੰਗਤਿ ਤੇ ਸੁੱਖਾਂ ਦੀ ਪ੍ਰਾਪਤੀ ਲਈ ਕਮਰਕਸਾ ਵੀ ਕਰ ਲਉ:-

**ੳ. ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥**
**ਊਹਾ ਜਪੀਐ ਕੇਵਲ ਨਾਮੁ ॥ ਸਾਧੂ ਸੰਗਤਿ ਪਾਰਗਰਾਮ ॥**

[ਪੰਨਾ ੧੧੮੨

**ਅ. ਹਰਿ ਭਾਉ ਲਗਾ ਬੈਰਾਗੀਆ, ਵਡਭਾਗੀ ਹਰਿ ਮਨਿ ਰਾਖੁ ॥**
**ਮਿਲਿ ਸੰਗਤਿ ਸਰਧਾ ਊਪਜੈ, ਗੁਰਸਬਦੀ ਹਰਿ ਰਸੁ ਚਾਖੁ ॥**
**ਸਭੁ ਮਨੁ ਤਨੁ ਹਰਿਆ ਹੋਇਆ, ਗੁਰਬਾਣੀ ਹਰਿ ਗੁਣ ਭਾਖੁ ॥**

[ਪੰਨਾ ੯੯੭

ਹਰੇਕ ਜਗਿਆਸੂ ਨੂੰ ਆਪਣਾ ਜੀਵਨ-ਘੜਨ ਲਈ ਗੁਰਬਾਣੀ ਵਿਚ ਦਿਤੇ ਉਪਦੇਸ਼ਾਂ ਤੇ ਪਹਿਰਾ ਦੇਣਾ ਚਾਹੀਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਅੰਤਮ ਫੈਸਲਾ ਕੰਨ ਖੋਲ੍ਹ ਕੇ ਸੁਣ ਲਵੋ :-

**ਏ ਮਨ ਜੈਸਾ ਸੇਵਹਿ ਤੈਸਾ ਹੋਵਹਿ, ਤੇਹੇ ਕਰਮ ਕਮਾਇ ॥**
**ਆਪਿ ਬੀਜਿ ਆਪੇ ਹੀ ਖਾਵਣਾ, ਕਹਣਾ ਕਿਛੂ ਨ ਜਾਇ॥** [ਪੰਨਾ ੭੫੫

ਸੋ, ਆਪਣਾ ਜੀਵਨ ਉਦੇਸ਼ 'ਗੁਰਮੁਖ ਗਾਡੀ ਰਾਹ' ਤੇ ਚਲਣ ਵਾਲਾ ਬਣਾਓ। ਇਸ ਨਾਲ ਆਪਣਾ ਅਤੇ ਸਰਬਤ ਦਾ ਭੱਲਾ ਹੋਵੇਗਾ:-

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥**
**ਸੁਨਤ ਕਹਤ ਰਹਤ ਗਤਿ ਪਾਵਹੁ ॥** [ਪੰਨਾ ੨੯੦



# ਜੀਵਨ ਆਸਾ

**ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥**
**ਨਾਨਕ ਜੋ ਮਰਿ ਜੀਵਿਆ, ਸਹਿਲਾ ਆਇਆ ਸੋਇ ॥**
[ਪੰਨਾ ੯੫੬

**ਆਸ ਕਰੇ ਸਭੁ ਲੋਕੁ, ਬਹੁ ਜੀਵਣੁ ਜਾਣਿਆ ॥**
**ਨਿਤ ਜੀਵਣ ਕਉ ਚਿਤੁ, ਗੜ ਮੰਡਪ ਸਵਾਰਿਆ ॥**
[ਪੰਨਾ ੧੨੪੯

ਆਸਾ ਦਾ ਸਾਕਾਰ ਰੂਪ ਓਦੋਂ ਹੋਂਦ ਵਿਚ ਆਇਆ, ਜਦੋਂ ਕਰਤਾ ਪੁਰਖ ਜੀ ਨੂੰ ਏਕ ਤੋਂ ਅਨੇਕ ਹੋਣ ਦਾ ਵਿਸਮਾਦੀ ਚਾਉ ਚੜ੍ਹਿਆ। ਫਿਰ ਇਹ ਦਿਸਦਾ ਤੇ ਅਣ-ਦਿਸਦਾ ਜਗਤ ਸਾਰਾ ਹੀ ਉਸ ਆਦਲੀ ਆਸਾ ਦਾ ਇਕ ਰੁਪਕ ਤੇ ਅਲੌਕਿਕ ਚਿੱਤਰ ਪ੍ਰਗਟ ਹੋਇਆ। ਸਮੂਹ ਧਰਮਾਂ ਦੇ ਸੰਚਾਲਕਾਂ ਅਤੇ ਗ੍ਰੰਥਕਾਰਾਂ ਨੇ ਇਸ ਵੀਚਾਰ ਦੀ ਪੁਸ਼ਟੀ ਕੀਤੀ ਹੈ ਕਿ ਜੀਵ ਰਾਮ ਦੀ ਅੰਸ ਹੈ, ਇਸ ਲਈ ਰੱਬੀ-ਅੰਸ਼ ਅੰਦਰ ਆਸਾ ਦਾ ਹੋਣਾ ਸੁਭਾਵਿਕ ਹੈ।

ਆਸਾ ਦੇ ਕਈ ਰੂਪ ਹਨ। ਸੱਚ ਮੰਨੋ ਤਾਂ ਮਨੁੱਖੀ ਸਰੀਰ ਆਸਾ ਦਾ ਇਕ ਅਜਿਹਾ ਧੁਰਾ ਹੈ ਜਿਸ ਦੇ ਆਲੇ ਦੁਆਲੇ ਸਾਰਾ ਜੀਵਨ ਇਕ ਲਾਟੂ ਵਾਂਗ ਘੁੰਮਦਾ ਵਿਖਾਈ ਦੇਂਦਾ ਹੈ। ਜਦੋਂ ਮਨੁੱਖ ਸਰੀਰਕ ਚੋਲੇ ਵਿਚ ਇਸ ਧਰਤੀ ਉੱਤੇ ਪੈਰ ਧਰਦਾ ਹੈ ਤਾਂ ਅਨੇਕ ਪਰਕਾਰ ਦੀਆਂ ਆਸਾਂ ਦੇ ਵੇਗ ਇਸ ਦੇ ਮਨ ਵਿਚੋਂ ਉਠ ਖਲੋਂਦੇ ਹਨ। ਬੱਚੇ ਤੋਂ ਜੁਆਨ ਹੋਣ ਦੀ ਆਸਾ, ਵਿਦਵਾਨ ਬਣਨ ਦੀ ਆਸਾ, ਕਰਨੈਲ ਜਰਨੈਲ ਬਣਨ ਦੀ ਆਸਾ, ਪੁੰਨਦਾਨ ਕਰਨ ਦੀ ਆਸਾ, ਸੋਭਾਵੰਤ ਬਣਨ ਦੀ ਆਸਾ, ਸੁੰਦਰ ਤੇ ਸੁਆਦਲੇ ਪਦਾਰਥਾਂ ਨੂੰ ਭੋਗਣ ਦੀ ਆਸਾ, ਧਨਾਢ ਬਣਨ ਦੀ ਲਾਲਸਾ, ਮਹਿਲ- ਮਾੜੀਆਂ ਤੇ ਅਟਾਰੀਆਂ ਉਸਾਰਨ ਦੀ ਆਸਾ, ਇਕ ਦੂਜੇ ਨੂੰ ਮਿਲਣ ਦੀ ਆਸਾ, ਇਸਤਰੀ ਸੰਜੋਗ ਦੀ ਆਸਾ, ਬਾਗ-ਬਗੀਚਿਆਂ ਦੀ ਇਛਾ, ਰਾਜ ਲੀਲ੍ਹਾ ਦੀ ਆਸਾ, ਇਤਿਆਦਿਕ ਬੇਅੰਤ ਆਸਾਵਾਂ ਹਨ, ਜਿਨ੍ਹਾਂ ਦੀ ਪੂਰਤੀ ਲਈ ਮਨੁੱਖਾ ਬਿਰਤੀ ਹਰ ਵੇਲੇ ਇਧਰ ਉਧਰ ਭਟਕਦੀ ਰਹਿੰਦੀ ਹੈ। ਇਨ੍ਹਾਂ ਆਸਾਵਾਂ ਦਾ ਅੰਤ ਆਸ਼ਾਵਾਦੀ ਨਹੀਂ, ਨਿਰਾਸ਼ਾਵਾਦੀ ਹੈ। ਨਿਰਾਸਤਾ ਵਿਚ ਜੀਵਨ ਦੀ ਸੰਤੁਸ਼ਟਤਾ ਨਹੀਂ, ਅਤੇ ਸਾਡਾ ਮੁੜ ਮੁੜ ਕੇ ਜੰਮਣਾ ਤੇ ਮਰਣਾ 'ਜੈਸੀ ਆਸਾ ਤੈਸੀ ਮਨਸਾ' ਦਾ ਹੀ ਫਲਸਰੂਪ ਹੈ। ਗੁਰਬਾਣੀ ਇਸ ਸਿਧਾਂਤ ਦੀ ਸਾਖ ਭਰਦੀ ਹੈ:-

**ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ ॥**
**ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ ॥**

**ਅਵਗਣਿ ਬਧਾ ਮਾਰੀਐ, ਛੂਟੈ ਗੁਰਮਤਿ ਨਾਇ ॥** [ਪੰਨਾ ੬੧

ਜੇ ਗਹੁ ਨਾਲ ਸੋਚੀਏ ਤਾਂ ਆਸਾ ਦਾ ਘੇਰਾ ਬਹੁਤ ਹੀ ਵਿਸ਼ਾਲ ਹੈ, ਜਿਸ ਵਿਚ ਸਾਡੀਆਂ ਸਾਰੀਆਂ ਜੀਵਨ ਲੋੜਾਂ ਇਕ ਸੂਤਰ ਦੇ ਤਾਣੇ ਪੇਟੇ ਵਾਂਗ ਤਣੀਆਂ ਹੋਈਆਂ ਹਨ। ਆਸਾ ਵਿਚੋਂ ਹੀ ਮਨਸਾ ਦਾ ਜਨਮ ਹੁੰਦਾ ਹੈ ਅਤੇ ਇਹੋ ਹੀ ਮਨੁੱਖੀ ਜੀਵਨ ਦੇ ਬੰਧਨ ਦਾ ਵੱਡਾ ਕਾਰਨ ਬਣਦੀ ਹੈ। ਮਨੋਵਿਗਿਆਨੀਆਂ ਨੇ ਇਹ ਨਿਰਣਾ ਕੀਤਾ ਹੈ ਕਿ ਜਿਤਨੀਆਂ ਕਿਸੇ ਮਨੁੱਖ ਦੀਆਂ ਵਧੇਰੇ ਇਛਾਵਾਂ ਹੁੰਦੀਆਂ ਹਨ ਉਤਨਾ ਹੀ ਉਹ ਵਧੇਰੇ ਦੁਖੀ ਹੁੰਦਾ ਹੈ। ਮਨਸਾ ਨੂੰ ਸਮੇਟਣਾ ਸੁਖਾਂ ਦੀ ਬ੍ਰਿਧੀ ਵੱਲ ਦੁਲਾਂਘ ਪੁਟਣੀ ਹੈ। ਆਸਾ ਅਤੇ ਮਨਸਾ ਨੇ ਮਨੁੱਖ ਨੂੰ ਚੰਗੀ ਤਰ੍ਹਾਂ ਜਕੜਿਆ ਹੋਇਆ ਹੈ, ਜਿਸ ਕਰਕੇ ਇਨ੍ਹਾਂ ਦੋਹਾਂ ਦੇ ਅਧੀਨ ਕੀਤੇ ਹੋਏ ਸਾਰੇ ਕਰਮ ਜੀਵ ਲਈ ਬੰਧਨ ਰੂਪ ਬਣੇ ਹੋਏ ਹਨ। ਗੁਰਦੇਵ ਜੀ ਫੁਰਮਾਉਂਦੇ ਹਨ:-

**ੳ) ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ ॥...**
[ਪੰਨਾ ੬੩੫

**ਅ) ਆਸਾ ਆਵੈ, ਮਨਸਾ ਜਾਇ ॥**
**ਉਰਝੀ ਤਾਣੀ, ਕਿਛੁ ਨ ਬਸਾਇ ॥** [ਪੰਨਾ ੧੩੩੦

ਮਨੁੱਖ ਨੂੰ ਹਰ ਵੇਲੇ ਆਪਣਾ ਸਰੀਰ ਸਵਾਰਨ ਦੀ ਵੱਡੀ ਆਸਾ ਲਗੀ ਰਹਿੰਦੀ ਹੈ। ਇਹ ਮਿੱਟੀ ਦੀ ਮੜੋਲੀ ਨੂੰ ਸੁੰਦਰ ਬਸਤਰਾਂ ਅਸਤਰਾਂ ਨਾਲ ਸ਼ਿੰਗਾਰਨ ਅਤੇ ਸੁਗੰਧੀਆਂ ਨਾਲ ਮਹਿਕਾਰਨ ਦੇ ਜਤਨਾਂ ਵਿਚ ਇਤਨਾ ਖਚਿਤ ਹੋਇਆ ਰਹਿੰਦਾ ਹੈ ਕਿ ਇਹ ਜੀਵਨ ਦੀਆਂ ਮੌਲਿਕ ਕੀਮਤਾਂ ਕਦਰਾਂ ਨੂੰ ਭੁੱਲ ਜਾਂਦਾ ਹੈ। ਅਜਿਹੇ ਕਰਮ ਹੀ ਜੀਵ ਬਿਰਤੀ ਨੂੰ ਵੰਨ ਸੁਵੰਨੇ ਰੂਪ ਵੇਖਣ ਵਲ ਪ੍ਰੇਰਦੇ ਹਨ, ਜਿਸ ਨਾਲ ਇਸਤਰੀ ਅਤੇ ਮਨੁੱਖ ਦੇ ਅੰਦਰ ਕਾਮ ਵਾਸ਼ਨਾ ਦੇ ਭਾਂਬੜ ਬਲ ਉਠਦੇ ਹਨ, ਕਿਉਂਕਿ ਗੁਰਦੇਵ ਜੀ ਦਾ ਫੁਰਮਾਨ ਹੈ:-

**ਰੂਪੈ ਕਾਮੈ ਦੋਸਤੀ, ਭੁਖੈ ਸਾਦੈ ਗੰਢੁ ॥** [ਪੰਨਾ ੧੨੮੮

ਅਜਿਹੀਆਂ ਕਾਮ-ਉਪਜਾਊ ਵਾਸ਼ਨਾਵਾਂ ਮਨੁੱਖ ਦੇ ਸੁੰਦਰ ਰੂਪ ਨੂੰ ਕਰੂਪ ਬਣਾ ਦੇਂਦੀਆਂ ਹਨ। ਇਸ ਤਰ੍ਹਾਂ ਜੀਵ ਸਵਾਸਾਂ ਰੂਪੀ ਪੂੰਜੀ ਲੁਟਾਅ ਕੇ ਆਪਣਾ ਹਿਰਦਾ ਰੂਪੀ ਘਰ ਸੁੰਨਾ ਕਰ ਲੈਂਦਾ ਹੈ:-

**ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥**
**ਮਾਟੀ ਫੂਲੀ ਰੂਪੁ ਬਿਕਾਰੁ ॥**
**ਆਸਾ ਮਨਸਾ ਬਾਂਧੋ ਬਾਰੁ ॥**
**ਨਾਮ ਬਿਨਾ ਸੂਨਾ ਘਰੁ ਬਾਰੁ ॥** [ਪੰਨਾ ੧੧੮੭

ਜੀਵ ਆਸਾਂ ਦੀ ਪੂਰਤੀ ਲਈ ਦਿਨ ਰਾਤ ਭਾਂਤ ਭਾਂਤ ਦੀਆਂ ਵਿਉਂਤਾਂ ਘੜਦਾ ਰਹਿੰਦਾ ਹੈ। ਘਰੋਗੀ ਧੰਧਿਆਂ ਵਿਚ ਫਸਿਆ ਹੋਇਆ ਜੀਵ ਚਿੰਤਾ ਦੇ

ਰੋਗ ਵਿਚ ਗ੍ਰਸਿਆ ਜਾਂਦਾ ਹੈ। ਗੁਰਮਤਿ ਦਾ ਇਹ ਮੂਲਕ ਸਿਧਾਂਤ ਹੈ ਕਿ ਜਦੋਂ ਆਸਾ ਪੈਦਾ ਹੁੰਦੀ ਹੈ ਉਦੋਂ ਹੀ ਅੰਦੇਸਾ ਲਗਦੀ ਹੈ:-

**ਜਬ ਆਸਾ, ਅੰਦੇਸਾ ਤਬ ਹੀ, ਕਿਉਕਰਿ ਏਕੁ ਕਹੈ ॥**
**ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ॥** [ਪੰਨਾ ੮੭੭

ਮਨੁੱਖ ਇਸ ਸੰਸਾਰ ਵਿਚ ਜਿਤਨੇ ਵੀ ਕੰਮ ਕਾਜ ਕਰਦਾ ਹੈ, ਚਾਹੇ ਉਹ ਆਰਥਕ ਹਨ ਜਾਂ ਪਰਮਾਰਥਕ, ਭਾਵੇਂ ਰਾਜਸੀ ਹਨ ਜਾਂ ਭਾਈਚਾਰਕ, ਸਾਰੇ ਦੇ ਸਾਰੇ ਕਿਸੇ ਨਾ ਕਿਸੇ ਆਸਾ ਦੇ ਅਧੀਨ ਹੁੰਦੇ ਹਨ। ਆਸਾ ਵਿਚ ਗਲਤਾਨ ਹੋਏ ਮਨੁੱਖ ਨੂੰ ਬਿਖ ਤੇ ਅੰਮ੍ਰਿਤ ਦੀ ਪਛਾਣ ਕਰਨੀ ਵੀ ਭੁੱਲ ਜਾਂਦੀ ਹੈ। ਆਸਾ ਕਾਰਨ ਹੀ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਾਲ ਜੀਵ ਦੀ ਗੰਢ ਪਈ ਰਹਿੰਦੀ ਹੈ। ਇਸੇ ਨੂੰ ਆਧੀ ਬਿਆਧੀ, ਉਪਾਧੀ ਤਿੰਨ ਪ੍ਰਕਾਰ ਦੇ ਰੋਗ ਸਹੇੜਨ ਵਾਲੀ ਕਰਣੀ ਆਖਿਆ ਜਾਂਦਾ ਹੈ:-

**ੳ) ਪੰਚ ਦੋਖ ਛਿਦ੍ਰ ਇਆ ਤਨ ਮਹਿ, ਬਿਖੈ ਬਿਆਧਿ ਕੀ ਕਰਣੀ॥**
**ਆਸ ਅਪਾਰ ਦਿਨਸ ਗਣਿ ਰਾਖੇ, ਗ੍ਰਸਤ ਜਾਤ ਬਲੁ ਜਰਣੀ ॥**
[ਪੰਨਾ ੧੨੧੯

**ਅ) ਆਸਾ ਬੰਧੀ ਮੂਰਖ ਦੇਹ॥ ਕਾਮ ਕ੍ਰੋਧ ਲਪਟਿਓ ਅਸਨੇਹ॥**
**ਸਿਰ ਊਪਰਿ ਠਾਢੋ ਧਰਮਰਾਇ ॥**
**ਮੀਠੀ ਕਰਿ ਕਰਿ, ਬਿਖਿਆ ਖਾਇ ॥** [ਪੰਨਾ ੧੭੮

ਜਿਵੇਂ ਅਗਨੀ ਵਿਚ ਜਿਤਨਾ ਬਾਲਣ ਪਾਈ ਜਾਓ, ਉਸ ਦੀ ਤ੍ਰਿਪਤੀ ਨਹੀਂ ਹੁੰਦੀ, ਇਸੇ ਤਰ੍ਹਾਂ ਬਿਖੇ ਭੋਗਾਂ ਨੂੰ ਜਿਤਨਾ ਭੋਗਿਆ ਜਾਏ ਉਨ੍ਹਾਂ ਨਾਲ ਕਿਸੇ ਮਨੁੱਖ ਦਾ ਮਨ ਨਹੀਂ ਰਜਦਾ। ਅਸਲ ਵਿਚ ਮਨੁੱਖ ਜੋ ਚਾਹੁੰਦਾ ਹੈ ਉਹ ਕਦੇ ਨਹੀਂ ਹੁੰਦਾ, ਜਿਹੜਾ ਹੁੰਦਾ ਹੈ, ਉਸ ਨੂੰ ਮਨੁੱਖ ਪਸੰਦ ਨਹੀਂ ਕਰਦਾ। ਇਹ ਮਨੁੱਖੀ ਜੀਵਨ ਦੇ ਫੁਰਨਿਆਂ ਦਾ ਸਭ ਤੋਂ ਵੱਡਾ ਦੁਖਾਂਤ ਹੈ। ਮਨੁੱਖ ਆਸਾ ਦਾ ਬੱਧਾ ਹੋਇਆ ਹੀ ਧੀਆਂ ਪੁਤਰਾਂ ਨੂੰ ਛੱਡ ਕੇ ਸੰਨਿਆਸੀ ਬਣ ਜਾਂਦਾ ਹੈ ਜਾਂ ਫਿਰ ਇਸ ਦੇ ਉਲਟ ਸੰਨਿਆਸ ਛੱਡ ਕੇ ਗ੍ਰਹਸਤ ਮਾਰਗ ਵਿਚ ਆ ਫਸਦਾ ਹੈ। ਇਸ ਦੀ ਆਸਾ ਅਗੇ ਤੋਂ ਅਗੇ ਵਧਦੀ ਰਹਿੰਦੀ ਹੈ। ਗੁਰਬਾਣੀ ਵਿਚ ਅੰਕਿਤ ਹੈ:-

**ਧੀਆ ਪੂਤ ਛੋਡਿ ਸੰਨਿਆਸੀ, ਆਸਾ ਆਸ ਮਨਿ ਬਹੁਤੁ ਕਰਈਆ॥**
**ਆਸਾ ਆਸ ਕਰੈ ਨਹੀ ਬੂਝੈ,**
**ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥** [ਪੰਨਾ ੮੩੫

ਗੁਰਸ਼ਬਦ ਦੇ ਅਭਿਆਸੀਆਂ ਨੂੰ ਇਸ ਗਲ ਦਾ ਬੌਧਿਕ-ਗਿਆਨ ਹੀ ਨਹੀਂ ਹੁੰਦਾ, ਸਗੋਂ ਉਨ੍ਹਾਂ ਦਾ ਆਤਮਿਕ ਵਿਸ਼ਵਾਸ਼ ਹੁੰਦਾ ਹੈ ਕਿ ਆਸਾ ਆਪਣੇ ਆਪ ਵਿਚ ਕੋਈ ਸ਼ਕਤੀ ਨਹੀਂ:-

**ੳ) ਨਾ ਕਿਛੁ ਆਸਾ ਹਥਿ ਹੈ, ਕੇਉ ਨਿਰਾਸਾ ਹੋਇ ॥**

**ਕਿਆ ਕਰੇ ਏਹੁ ਬਪੁੜੀ, ਜਾਂ ਭੋਲਾਏ ਸੋਇ ॥ [ਪੰਨਾ ੯੫੬**

**ਅ) ਆਸਾ ਕਰਤਾ ਜਗੁ ਮੁਆ, ਆਸਾ ਮਰੈ ਨ ਜਾਇ ॥**

**ਨਾਨਕ, ਆਸਾ ਪੂਰੀਆ, ਸਚੇ ਸਿਉ ਚਿਤੁ ਲਾਇ॥ [ਪੰਨਾ ੫੧੭**

ਮਨੁੱਖ ਆਪਣੇ ਜੀਵਨ ਦੇ ਪਹਿਲੇ 12 ਵਰ੍ਹੇ ਬਾਲਪਣੇ (ਹਾਸੇ ਖੇਡੇ) ਵਿਚ ਬਿਤਾ ਦੇਂਦਾ ਹੈ, ਫਿਰ 30 ਵਰ੍ਹਿਆਂ ਦੀ ਭਰਪੂਰ ਜੁਆਨੀ ਵਿਚ ਕਾਮ ਕਲੋਲ ਤੇ ਰੰਗ-ਰਲੀਆ ਮਨਾਉਣ ਵਿਚ ਅਜਾਈਂ ਗਵਾ ਦੇਂਦਾ ਹੈ। ਕਾਮ ਕਰੋਧ ਦੇ ਘੁਣ ਨਾਲ ਜਦੋਂ ਜੀਵ ਦਾ ਸਰੀਰ ਖਾਧਾ ਜਾਂਦਾ ਹੈ ਤਾਂ ਇਸ ਦੇ ਹੱਥ ਪੈਰ ਕੰਬਣ ਲਗ ਜਾਂਦੇ ਹਨ, ਅੱਖਾਂ ਚੋਂ ਪਾਣੀ ਵਗਣ ਲਗ ਪੈਂਦਾ ਹੈ, ਮੂੰਹ ਚੋਂ ਠੀਕ ਤਰ੍ਹਾਂ ਗਲ ਨਹੀਂ ਨਿਕਲਦੀ, ਓਦੋਂ ਦੁਖੀ ਹੋ ਕੇ ਧਰਮ ਦੀ ਆਸ ਕਰਦਾ ਹੈ, ਪਰ ਉਸ ਸਮੇਂ ਇਸ ਆਸ ਦੀ ਪੂਰਤੀ ਹੋਣੀ ਸੰਭਵ ਨਹੀਂ ਹੁੰਦੀ-

**ਚਰਨ ਸੀਸੁ ਕਰ ਕੰਪਨ ਲਾਗੇ, ਨੈਨੀ ਨੀਰੁ ਅਸਾਰ ਬਹੈ॥**
**ਜਿਹਵਾ ਬਚਨੁ ਸੁਧੁ ਨਹੀ ਨਿਕਸੈ,**
**ਤਬ ਰੇ ਧਰਮ ਕੀ ਆਸ ਕਰੈ ॥ [ਪੰਨਾ ੪੭੯**

ਜਿਹੜਾ ਮਨੁੱਖ ਇਹ ਸਮਝਦਾ ਹੈ ਕਿ ਉਸ ਨੇ ਇਸ ਸੰਸਾਰ ਵਿਚ ਬਹੁਤਾ ਚਿਰ ਜੀਊਣਾ ਹੈ ਉਹੋ ਹੀ ਆਸਾ ਦੇ ਜਾਲ ਵਿਚ ਫਸਦਾ ਹੈ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਆਸਾ ਦਾ ਵਡਾ ਜਾਲ ਚਿਰ-ਜੀਵਣ ਵਾਲੇ ਖ਼ਿਆਲ ਨੇ ਖਿਲਾਰਿਆ ਹੋਇਆ ਹੈ:-

**ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥**
**ਨਿਤ ਜੀਵਣ ਕਉ ਚਿਤੁ, ਗੜ੍ਹ ਮੰਡਪ ਸਵਾਰਿਆ ॥**
**ਵਲਵੰਚ ਕਰਿ ਉਪਾਵ, ਮਾਇਆ ਹਿਰਿ ਆਣਿਆ ॥**
**ਜਮਕਾਲੁ ਨਿਹਾਲੇ ਸਾਸ, ਆਵ ਘਟੈ ਬੇਤਾਲਿਆ॥ [ਪੰਨਾ ੧੨੪੮**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅਮੋਘ ਬਚਨ ਸਾਨੂੰ ਇਹ ਉਪਦੇਸ਼ ਦਿੰਦੇ ਹਨ ਕਿ ਸਿਰਜਣਹਾਰ ਨੇ ਮਨੁੱਖਾ ਦੇਹੀ ਵਿਚ ਉਮਰ ਰੂਪੀ ਦਿਨ ਅਤੇ ਸੁਆਸ ਗਿਣ ਕੇ ਪਾਏ ਹੋਏ ਹਨ। ਦਿਨ ਅਤੇ ਸੁਆਸ ਦੋਵੇਂ ਹੀ ਨਾ ਤਿਲ ਮਾਤਰ ਵਧ ਸਕਦੇ ਹਨ ਨਾ ਘਟ ਸਕਦੇ ਹਨ। ਪਰ ਇਸ ਦੇ ਬਾਵਜੂਦ ਜਿਹੜੇ ਮਨੁੱਖ ਬਹੁ-ਜੀਵਨ ਦੀ ਲਾਲਸਾ ਕਰਦੇ ਹਨ, ਗੁਰੂ ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਓਹ ਮੂਰਖ ਹਨ। ਸਿਧ, ਜੋਗੀ, ਸੰਨਿਆਸੀ ਆਦਿ ਉਮਰ ਵਧਾਉਣ ਲਈ ਪ੍ਰਾਣਾਯਾਮ ਕਰਦੇ ਰਹੇ। ਉਹ ਗ੍ਰਿਹਸਤੀ ਜੀਵਨ ਨੂੰ ਤਿਲਾਂਜਲੀ ਦੇ ਕੇ ਬਾਹਰ ਜੰਗਲਾਂ ਵਿਚ ਭਰਮਦੇ ਰਹੇ ਪਰ ਉਹ ਆਸਾ ਮਨਸਾ ਉਤੇ ਕਾਬੂ ਪਾਉਣ ਵਾਲੀ ਜੁਗਤੀ ਤੋਂ ਕੋਰੇ ਰਹੇ। ਆਖਰ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਪਾਸੋਂ ਇਸ ਬਾਰੇ ਪੁਛਣਾ ਪਿਆ:-

**ਕਿਤੁ ਬਿਧਿ ਆਸਾ ਮਨਸਾ ਖਾਈ ॥ [ਪੰਨਾ ੯੪੦**

ਗੁਰੂ ਬਾਬਾ ਜੀ ਨੇ 'ਸਿਧ ਗੋਸਟਿ' ਬਾਣੀ ਵਿਚ ਉਨ੍ਹਾਂ ਨੂੰ ਇਉਂ ਉਤਰ ਦਿੱਤਾ ਸੀ:-

**ਮਨਸਾ ਆਸਾ ਸਬਦਿ ਜਲਾਈ ॥**

ਸੰਸਾਰ ਵਿਚ ਆਸਾ ਮਨਸਾ ਨੂੰ ਅਧੀਨ ਕਰਨ ਵਾਲੀ ਕੋਈ ਮਹਾਨ ਸ਼ਕਤੀ ਹੈ ਤਾਂ ਉਹ ਕੇਵਲ ਤੇ ਕੇਵਲ 'ਸ਼ਬਦ-ਸ਼ਕਤੀ' ਹੈ। ਸ਼ਬਦ-ਸ਼ਕਤੀ ਵਾਲੇ ਜਗਿਆਸੂ ਦੀ ਜੀਵਨ ਆਸਾ ਵੀ ਨਿਰਾਲੀ ਹੁੰਦੀ ਹੈ। ਉਸਦੇ ਹਿਰਦੇ ਵਿਚ- "... ਪਿਰ ਦੇਖਨ ਕੀ ਆਸ" ਪੰਨਾ ੧੩੯੨) ਦਾ ਤਰਲਾ, ਪਿਆਰੇ ਪ੍ਰਭੂ ਦਾ ਸੰਦੇਸ਼ਾ ਦੇਣ ਵਾਲੇ ਨੂੰ ਮਨ, ਤਨ, ਧਨ ਸਭ ਕੁਝ ਅਰਪਣ ਦੀ ਚਾਹਨਾ, 'ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ' (ਪੰਨਾ ੬੩੩) ਦਾ ਉਪਦੇਸ਼ ਆਦਿ ਟਿਕਿਆ ਹੋਇਆ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 165-66 ਉਤੇ ਗਉੜੀ ਬੈਰਾਗਣਿ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਆਸਾ ਦੇ ਜੋ ਰੂਪਕ ਬੰਨੇ ਹਨ, ਉਹ ਕਮਾਲ ਦੇ ਹਨ:-

**ਜਿਉ ਜਨਨੀ ਗਰਭੁ ਪਾਲਤੀ, ਸੁਤ ਕੀ ਕਰਿ ਆਸਾ ॥**
**ਵਡਾ ਹੋਇ ਧਨੁ ਖਾਟਿ ਦੇਇ, ਕਰਿ ਭੋਗ ਬਿਲਾਸਾ ॥**
**ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ, ਦੇ ਆਪਿ ਹਥਾਸਾ ॥**
**ਕਿਰਸਾਣੀ ਕਿਰਸਾਣੁ ਕਰੇ, ਲੋਚੈ ਜੀਉ ਲਾਇ ॥**
**ਹਲੁ ਜੋਤੈ ਉਦਮੁ ਕਰੇ, ਮੇਰਾ ਪੁਤੁ ਧੀ ਖਾਇ ॥**
**ਤਿਉ ਹਰਿਜਨੁ ਹਰਿ ਹਰਿ ਜਪੁ ਕਰੇ, ਹਰਿ ਅੰਤਿ ਛਡਾਇ ॥**

ਫਿਰ ਸੁਤੇ ਸਿਧ ਹੀ ਉਸ ਦੇ ਹਿਰਦੇ ਅੰਦਰੋਂ ਤੱਤ-ਗਿਆਨ ਪਰਗਾਸਦਾ ਹੈ-

**ਆਸਾ ਮਨਸਾ ਮਰਿ ਜਾਇਸੀ, ਜਿਨਿ ਕੀਤੀ ਸੋ ਲੈ ਜਾਇ॥**
**ਨਾਨਕ, ਨਿਹਚਲੁ ਕੋ ਨਹੀ, ਬਾਝਹੁ ਹਰਿ ਕੈ ਨਾਇ ॥** [ਪੰਨਾ ੫੧੭

ਆਸਾ ਇਕ ਗੂੜ੍ਹੀ ਨੀਂਦ ਹੈ, ਜਿਸ ਵਿਚ ਇਕ ਜਾਂ ਦੋ ਮਨੁੱਖ ਨਹੀਂ, ਸਾਰੀ ਸ੍ਰਿਸ਼ਟੀ ਹੀ ਸੁਤੀ ਪਈ ਹੈ। ਜਦੋਂ ਤੀਕ ਜੀਵ ਰੱਬੀ ਹੁਕਮ ਨੂੰ ਨਹੀਂ ਬੁਝਦਾ ਉਹ ਆਸਾ ਤੋਂ ਕਿਵੇਂ ਛੁਟਕਾਰਾ ਪਾ ਸਕਦਾ ਹੈ? ਆਸਾ ਦੀ ਨੀਂਦ ਵਿਚੋਂ ਜਗਾਉਣ ਵਾਲੀ ਸ਼ਕਤੀ ਦਾ ਮਾਲਕ ੴ ਆਪ ਹੈ। ਜਦੋਂ ਉਹ ਜਗਾਉਂਦਾ ਹੈ ਤਾਂ ਜੀਵ ਜਾਗਰਤ ਅਵਸਥਾ ਵਿਚ ਆਉਂਦਾ ਹੈ:-

੧. **ਜਿਸੁ ਤੇ ਸੁਤਾ ਨਾਨਕਾ, ਜਾਗਾਏ ਸੋਈ ॥**
**ਜੇ ਘਰ ਬੁਝੈ ਆਪਣਾ, ਤਾਂ ਨੀਦ ਨ ਹੋਈ ॥** [ਪੰਨਾ ੪੧੮

੨. **ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੁਝੈ ਨਿਰਾਸਾ ਹੋਈ॥**
**ਆਸਾ ਵਿਚਿ ਸੁਤੇ ਕਈ ਲੋਈ ॥**
**ਸੋ ਜਾਗੈ ਜਾਗਾਵੈ ਸੋਈ ॥** [ਪੰਨਾ ੪੨੩

ਅਸਲ ਵਿਚ ਆਸਾ ਤੋਂ ਰਹਿਤ ਹੋਣ ਵਾਲੇ ਜਗਿਆਸੂ ਨੂੰ ਮਰਜੀਵੜਾ

ਆਖਣਾ ਉਚਿਤ ਹੈ ਕਿਉਂਕਿ ਉਹ "ਆਸਾ ਵਿਚਿ ਨਿਰਾਸ ਵਲਾਏ" ਵਾਲਾ ਜੀਵਨ ਬਤੀਤ ਕਰਦਾ ਹੈ। ਗੁਰਬਾਣੀ ਵਿਚ ਬਾਰ ਬਾਰ ਸਭ ਪਦਾਰਥਾਂ ਦੇ ਹੁੰਦਿਆਂ ਅਲਿਪਤ ਰਹਿਣ ਦੀ ਸਿਖਿਆ ਤੇ ਜ਼ੋਰ ਦਿਤਾ ਗਿਆ ਹੈ। ਸਾਰੀ ਸ਼ਕਤੀ ਸੁਰਤਿ ਦੇ ਟਿਕਾਉ ਤੇ ਨਿਰਭਰ ਕਰਦੀ ਹੈ। ਜਿਹੜਾ ਜਗਿਆਸੂ ਆਪਣੇ ਚਿਤ ਨੂੰ ਪ੍ਰਭੂ ਦੇ ਸਿਮਰਨ ਵਿਚ ਜੋੜ ਲੈਂਦਾ ਓਹ ਆਪਣੇ ਮਨ ਨੂੰ ਦੁਨਿਆਵੀ ਆਸਾ ਤੇ ਮਾਇਕੀ ਪਦਾਰਥਾਂ ਦੇ ਮੋਹ ਵਲੋਂ ਮੋੜਨ ਵਿਚ ਸਫਲ ਹੁੰਦਾ ਹੈ। ਉਸ ਨੂੰ ਆਪਣੇ ਜੀਵਨ ਵਿਚ ਧਨ ਪਦਾਰਥ ਆਦਿ ਆਉਣ ਤੇ ਕੋਈ ਖੁਸ਼ੀ ਪਰਤੀਤ ਨਹੀਂ ਹੁੰਦੀ, ਅਤੇ ਜਾਣ ਤੇ ਕੋਈ ਦੁਖ ਨਹੀਂ ਭਾਸਦਾ। ਆਸਾ ਵਿਚ ਘਣਾ ਦੁਖ ਹੈ, ਪਰ ਉਸ ਦੀ ਪ੍ਰਾਪਤੀ ਲਈ ਜਿਸ ਨੇ ਆਪਣੇ ਚਿੱਤ ਨੂੰ ਅਸਾ ਵਲ ਲਾਇਆ ਹੋਇਆ ਹੈ, ਸਮਝਦਾ ਹੀ ਨਹੀਂ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਵਿਚ ਇਸ ਭਾਵ ਨੂੰ ਚੰਗੀ ਤਰ੍ਹਾਂ ਨਿਰੂਪਣ ਕੀਤਾ ਗਿਆ ਹੈ:-

**ਆਸਾ ਵਿਚਿ ਅਤਿ ਦੁਖੁ ਘਣਾ, ਮਨਮੁਖਿ ਚਿਤੁ ਲਾਇਆ ॥**
**ਗੁਰਮੁਖਿ ਭਏ ਨਿਰਾਸ, ਪਰਮ ਸੁਖੁ ਪਾਇਆ ॥**
**ਵਿਚੇ ਗਿਰਹ ਉਦਾਸ, ਅਲਿਪਤ ਲਿਵ ਲਾਇਆ ॥**
**ਓਨਾ ਸੋਗ ਵਿਜੋਗੁ ਨ ਵਿਆਪਈ, ਹਰਿ ਭਾਣਾ ਭਾਇਆ ॥**
**ਨਾਨਕ, ਹਰਿ ਸੇਤੀ ਸਦਾ ਰਵਿ ਰਹੇ, ਧੁਰਿ ਲਏ ਮਿਲਾਇਆ ॥**

[ਪੰਨਾ ੧੨੪੯

ਜਿਥੇ ਆਸਾ ਦਾ ਘਰ ਹੈ ਉਥੇ ਨਿਰਾ ਡਰ ਹੈ, ਕਿਉਂਕਿ ਆਸਾ ਕੂਕਰੀ ਤੇ ਬਿਕਰਾਲ ਹੈ। ਆਸਾ ਵਿਚ ਸਥਿਰਤਾ ਨਹੀਂ ਹੁੰਦੀ, ਸਦਾ ਡਾਵਾਂ ਡੋਲ ਜਿਹੀ ਅਵਸਥਾ ਬਣੀ ਰਹਿੰਦੀ ਹੈ। ਜਿਸ ਮਨੁੱਖ ਵਿਚ ਆਸਾ ਦੀ ਬਹੁਲਤਾ ਹੈ ਉਹ ਇਸ ਦੀ ਪੂਰਤੀ ਲਈ ਲੋਭੀ ਕੁੱਤੇ ਵਾਂਗ ਦਰ ਦਰ ਤੇ ਭਟਕਦਾ ਹੋਇਆ ਭੱਖ ਅਭੱਖ ਸਭ ਕੁਝ ਖਾਈ ਜਾਂਦਾ ਹੈ। ਇਹ ਖਾਧ ਮਨੁੱਖੀ ਜੀਵਨ ਵਿਚ ਵਡਾ ਵਿਗਾੜ ਪੈਦਾ ਕਰਦੀ ਹੈ। ਮਨੁੱਖ ਸਮਝਦਾ ਹੈ ਕਿ ਲੋਕਾਂ ਨੇ ਐਨੇ ਮਹਿਲ ਮੰਡਪ ਉਸਾਰ ਲਏ ਹਨ ਅਤੇ ਉਹ ਇਸ ਦੌੜ ਵਿਚੋਂ ਪਿਛੇ ਰਹਿ ਗਿਆ ਹੈ। ਜਿਸ ਘਰ ਨੂੰ ਛੱਡ ਕੇ ਚਲਾ ਜਾਣਾ ਹੈ ਉਸ ਨੂੰ ਸਵਾਰਨ ਲਈ ਇਸ ਦੇ ਮਨ ਵਿਚ ਦਿਨ ਰਾਤ ਚਿੰਤਾ ਲਗੀ ਰਹਿੰਦੀ ਹੈ ਪਰ ਜਿਸ ਨਿਹਚਲ ਘਰ ਵਿਚ ਜਾ ਕੇ ਵਸਣਾ ਹੈ ਉਸ ਵਲੋਂ ਲਾਪਰਵਾਹ ਹੈ। ਜਿਸ ਪ੍ਰਾਣੀ ਨੇ ਜੀਵਨ ਦੇ ਇਸ ਨੁਕਤੇ ਨੂੰ ਸਮਝ ਲਿਆ ਹੈ ਉਹ ਆਸਾ ਦੇ ਰਚੇ ਹੋਏ ਅਡੰਬਰ ਤੋਂ ਇਕ ਪਾਸੇ ਹੋ ਜਾਂਦਾ ਹੈ।

ਆਸਾ ਦੀ ਘਾਟੀ ਵਿਚੋਂ ਸੁਰਖਿਅਤ ਲੰਘ ਕੇ ਆਪਣੇ ਆਤਮਿਕ-ਟਿਕਾਣੇ ਤੇ ਪਹੁੰਚਣਾ ਅਤੀ ਕਠਿਨ ਹੈ, ਕਿਉਂਕਿ ਮਨੁੱਖੀ ਜੀਵਨ ਦੇ ਕਈ ਪੜਾਅ ਹਨ। ਇਕ ਤੋਂ ਦੂਜੇ ਪੜਾਅ ਤੀਕ ਅਪੜਨ ਲਈ ਕਈ ਟੋਇਆਂ

ਟਿੱਬਿਆਂ ਵਿਚੋਂ ਲੰਘਣਾ ਪੈਂਦਾ ਹੈ। ਇਹ ਜੀਵਨ-ਆਸਾ ਰਬ ਦਾ ਤਮਾਸ਼ਾ ਹੈ।

ਜੀਵਨ-ਆਸਾ ਦੀ ਅਪੂਰਤੀ ਦਾ ਨਤੀਜਾ ਨਿਰਾਸਤਾ ਅਤੇ ਮਾਨਸਿਕ ਤਣਾਉ ਹੈ। ਇਕ ਪਾਸੇ ਹਜ਼ਾਰਾਂ ਲਖਾਂ ਪੌਂਡਾਂ ਦੀ ਦੌਲਤ ਅਤੇ ਹੋਰ ਅਨੇਕ ਪ੍ਰਕਾਰ ਦੀ ਜਾਇਦਾਦ ਹੋਵੇ, ਦੂਜੇ ਪਾਸੇ "ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਿਣਾ" ਇਹ ਪ੍ਰਸੰਨਤਾ ਵਾਲੀ ਭਾਵਨਾ ਪਰਧਾਨ ਹੋਵੇ ਤਾਂ ਨਿਆਇਕਾਰੀ ਜਗਿਆਸੂ ਦੋਹਾਂ ਵਿਚੋਂ ਪਿਛਲੀ ਭਾਵਨਾ ਨੂੰ ਆਦਰ ਸਹਿਤ ਕਬੂਲੇਗਾ।

ਨਿਰਾਸਤਾ ਨਿ-ਰੱਸੀ ਹੁੰਦੀ ਹੈ ਇਸ ਵਿਚ ਨਾ ਖੇੜਾ ਹੁੰਦਾ ਹੈ ਨਾ ਸੁਗੰਧੀ। ਇਸ ਵਾਸਤੇ ਗੁਰਮਤਿ ਨੇ ਜਗਿਆਸੂ ਨੂੰ 'ਏਕ ਆਸ ਹਰਿ ਮਨਿ ਰਖਹੁ' (ਪੰਨਾ ੨੮੧) ਵਾਲੀ ਜੀਵਨ ਸੇਧ ਦਿੱਤੀ ਹੈ। ਭਗਤ ਕਬੀਰ ਜੀ ਵੀ ਇਕੋ ਆਸਾ ਦੇ ਅਨੁਆਈ ਹਨ:-

**ਕਬੀਰ ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ॥**
**ਨਰਕਿ ਪਰਹਿ ਤੇ ਮਾਨਈ, ਜੋ ਹਰਿਨਾਮ ਉਦਾਸ ॥੯੫॥**

[ਪੰਨਾ ੧੩੬੯

ਸਚ ਜਾਣੋ ਪਰਮਾਤਮਾ ਦੀ ਪ੍ਰਾਪਤੀ ਵਾਲੀ ਆਸ ਤੋਂ ਬਿਨਾ ਹੋਰ ਸਭ ਆਸਾਂ ਨਿਰਾਸ਼ਾਵਾਦੀ ਅਤੇ ਨਿਸਫਲ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਧ੍ਰਿਗੁ ਏਹ ਆਸਾ ਦੂਜੇ ਭਾਵ ਕੀ, ਜੋ ਮੋਹਿ ਮਾਇਆ ਚਿਤੁ ਲਾਏ ॥**
**ਹਰਿ ਸੁਖੁ ਪਲ੍ਹਰਿ ਤਿਆਗਿਆ, ਨਾਮੁ ਵਿਸਾਰਿ ਦੁਖੁ ਪਾਏ॥**

[ਪੰਨਾ ੮੫੦

ਦੂਜੇ ਭਾਵ ਅਤੇ ਮਨਮੁਖਤਾ ਵਿਚ ਫਸਿਆ ਮਨੁੱਖ ਸੱਚੇ ਸੁੱਖ ਨੂੰ ਛਡ ਦਿੰਦਾ ਹੈ। ਇਸ ਲਈ, ਘਣੀ ਆਸਾ ਨਾ ਕਰੋ ਜੋ ਸਦਾ ਦੁਖ ਦੀ ਪ੍ਰਤੀਕ ਬਣੀ ਰਹਿੰਦੀ ਹੈ। ਜੋ ਕੁਝ ਪਰਮੇਸ਼ਰ ਨੇ ਦਿਤਾ ਹੈ ਉਸ ਵਿਚ ਸਾਕਰ ਰਹਿਣ ਦੀ ਜਾਚ ਸਿਖੋ। ਜੇ ਜੀਵਨ ਵਿਚ ਕਿਤੇ ਅਉਖੀ ਘੜੀ ਦਾ ਮੂੰਹ ਵੇਖਣਾ ਪੈ ਜਾਵੇ ਤਾਂ ਘਬਰਾਉਣ ਦੀ ਬਜਾਏ, ਸਬਰ ਨੂੰ ਅਪਨਾਉ, ਇਸ ਦੇ ਫਲਸਰੂਪ ਸ਼ਾਂਤੀ ਵਾਲਾ ਵਾਤਾਵਰਨ ਬਣਿਆ ਰਹੇਗਾ। ਬਾਬਾ ਫ਼ਰੀਦ ਜੀ ਨੇ ਸਬਰ ਨੂੰ ਬਹੁਤ ਮਹੱਤਵਪੂਰਨ ਬਿਆਨ ਕੀਤਾ ਹੈ:-

**ਸਬਰ ਮੰਝਿ ਕਮਾਣ, ਏ ਸਬਰ ਕਾ ਨੀਹਣੋ ॥**
**ਸਬਰ ਸੰਦਾ ਬਾਣੁ, ਖਾਲਕ ਖਤਾ ਨ ਕਰੀ॥੧੧੫॥...**
**ਸਬਰ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ॥੧੧੭॥...**

[ਪੰਨਾ ੧੩੮੪

ਨਾਮ-ਸਿਮਰਨ ਅਭਿਆਸੀ ਦਾ ਮਾਰਗ 'ਸਬਰ' ਅਰਥਾਤ ਸ਼ਾਂਤੀ ਵਾਲਾ ਹੈ। ਸਾਧਕ ਦੇ ਰਸਤੇ ਵਿਚ ਭਾਵੇਂ ਕਿਤਨੀਆਂ ਹੀ ਔਕੜਾਂ ਆਉਣ, ਓਹ ਡੋਲਦਾ ਨਹੀਂ, ਰਬੀ-ਰਜ਼ਾ ਵਿਚ ਰਹਿੰਦਾ ਹੈ। ਜੀਵਨ ਦਾ ਅਸਲੀ ਪ੍ਰਯੋਜਨ ਸਬਰ-ਸੰਤੋਖ ਨੂੰ ਧਾਰਨਾ ਹੈ ਕਿਉਂਕਿ ਇਹ ਸਾਈਂ ਨਾਲ ਅਟੁੱਟ ਗੰਢ ਪਾਉਣ ਵਿਚ ਸਹਾਈ ਹੁੰਦਾ ਹੈ। ਇਸ ਲਈ ਬਾਬਾ ਫਰੀਦ ਜੀ ਨੂੰ ਜੀਵ ਰੂਪੀ ਜਗਿਆਸੂ ਨੂੰ ਉਪਦੇਸ਼ ਦਿੰਦੇ ਹਨ:-

ਹੇ ਭਾਈ ! ਮਨ ਵਿੱਚ ਸਬਰ ਨੂੰ ਕਮਾਨ ਬਣਾ, ਚਿਲਾ ਵੀ ਸਬਰ ਵਾਲਾ ਬਣਾ ਅਤੇ ਤੀਰ ਵੀ ਸਬਰ ਦਾ ਹੋਵੇ, ਅਜਿਹਾ ਚਲਾਇਆ ਤੀਰ ਪਰਮਾਤਮਾ ਖ਼ਾਲੀ (ਵਿਅਰਥ) ਨਹੀਂ ਜਾਣ ਦਿੰਦਾ।

ਗੁਰਮਤਿ ਦਾ ਨਿਸ਼ਾਨਾ ਇਹ ਹੈ ਕਿ ਭਾਵੇਂ ਦੁੱਖ ਹੋਵੇ, ਭਾਵੇਂ ਭੁਖ ਹੋਵੇ, ਭਾਵੇਂ ਸੁਖ ਹੋਵੇ, ਕਮਾਈ ਵਿਚ ਜੁਟਿਆ ਰਹਿਣਾ ਹੈ, ਬੇਸਬਰੀ ਤੇ ਬੇ-ਸਿਦਕੀ ਨਹੀਂ ਵਿਖਾਉਣੀ। ਸ਼ੁਕਰਾਨੇ ਵਜੋਂ ਇਹ ਅਰਦਾਸਿ ਕਰਨੀ ਹੈ-

**ਜੇ ਸੁਖੁ ਦੇਹਿ ਤਾ ਤੁਝਹਿ ਅਰਾਧੀ, ਦੁਖ ਭੀ ਤੁਝੈ ਧਿਆਈ॥੨॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ॥੩॥**

[ਪੰਨਾ ੭੫੭

ਜਿਵੇਂ ਮੌਸਮ ਬਦਲਦੇ ਹਨ, ਰੁੱਤਾਂ ਬਦਲਦੀਆਂ ਹਨ, ਕਦੇ ਗਰਮੀ, ਕਦੇ ਸਰਦੀ, ਕਦੇ ਝਖੜ, ਕਦੇ ਮੀਂਹ, ਕਦੇ ਪਤ-ਝੜ ਕਦੇ ਬਸੰਤ ਬਹਾਰ, ਇਸੇ ਤਰ੍ਹਾਂ "ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ" (ਪੰਨਾ ੧੪੯) ਵਾਲਾ ਵਿਧਾਨ ਆਪਣਾ ਕੰਮ ਕਰਦਾ ਰਹਿੰਦਾ ਹੈ, ਅਸੰਤੁਸ਼ਟਤਾ ਤੋਂ ਬਚ ਕੇ ਰਹਿਣਾ; ਹਰ ਵੇਲੇ ਸੰਸਾਰੀ ਸੁਖ ਦਾ ਆਸਾਵੰਦ ਰਹਿਣ ਨਾਲ ਮਾਨਸਿਕ ਸਥਿਤੀ ਵਿਚ ਪਾੜ ਪੈਦਾ ਹੋ ਜਾਂਦਾ ਹੈ। ਸਦੀਵੀ ਸੁਖ ਦਾ ਸਾਧਨ ਹੈ 'ਸਤਿ ਸੰਗਤਿ' ਜਿਸ ਵਿਚ ਸਦਾ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ" (ਪੰਨਾ ੩੯੪) ਵਾਲਾ ਰਾਗ ਅਲਾਪਦੇ ਰਹਿਣਾ ਹੈ ਜਿਸ ਸਦਕਾ ਜੀਵਨ ਭਰ ਇਹ ਅਵਸਥਾ ਬਣੀ ਰਹੇਗੀ:-

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੇ ॥**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ, ਛੋਡਿ ਨਾਹੀ ਕਿਛੁ ਲੇਤੇ ॥**

[ਕਾਨੜਾ ਮਹਲਾ ੫, ਪੰਨਾ ੧੩੦੨

ਗ੍ਰਿਹਸਤੀ ਜੀਵਨ ਵਿਚ ਆਮ ਤੌਰ ਤੇ ਦੁਨਿਆਵੀ ਆਸਾ "ਵਡਾ ਹੋਇ ਧਨੁ ਖਾਟਿ ਦੇਇ" ਅਤੇ "ਮੇਰਾ ਪੂਤੁ ਧੀ ਖਾਇ" ਵਾਲੀ ਵਡੀ ਆਸ ਬੁਝਦੀ ਹੀ ਨਹੀਂ। ਇਸ ਖ਼ਿਆਲ ਨੂੰ ਆਸਾ ਰਾਗ ਵਿੱਚ ਇਉਂ ਨਿਰੂਪਣ ਕੀਤਾ ਹੈ:-

**ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ, ਨਿਤ ਆਸ ਕਰੇ ॥**

[ਪੰਨਾ ੪੫੧

ਪਰ ਰਬੀ-ਆਸ਼ਕ ਜੋ ਦੁਨਿਆਵੀ ਆਸਾ ਤੋਂ ਉਪਰ ਉਠ ਜਾਂਦਾ ਹੈ, ਉਸ ਦੀ

ਇਕੋ ਆਸਾ (ਉਮੰਗ) ਹੁੰਦੀ ਹੈ:-

੧. **ਰਾਜ ਨ ਭਾਗ ਨ ਹੁਕਮ ਨ ਸਾਦਨ ॥**
**ਕਿਛੁ ਕਿਛੁ ਨ ਚਾਹੀ ॥** [ਪੰਨਾ ੪੦੬

੨. **ਦਰਸਨ ਪਿਆਸ ਬਹੁਤ ਮਨਿ ਮੇਰੈ ॥**
**ਮਿਲੁ ਨਾਨਕ ਦੇਵ ਜਗਤ ਗੁਰ ਕੇਰੈ ॥** [ਪੰਨਾ ੧੩੦੫

੩. **ਦਰਸੁ ਦੇਹਿ ਧਾਰਉ ਪ੍ਰਭ ਆਸ ॥**
**ਨਿਤ ਨਾਨਕ ਚਿਤਵੈ ਸਚੁ ਅਰਦਾਸਿ ॥** [ਪੰਨਾ ੯੦੦

੪. **ਰਾਜੁ ਨ ਚਾਹਉ ਮੁਕਤਿ ਨ ਚਾਹਉ**
**ਮਨ ਪ੍ਰੀਤਿ ਚਰਨ ਕਮਲਾਰੇ ॥** [ਪੰਨਾ ੫੩੪

੫. **ਏਕ ਆਸ ਮੋਹਿ ਤੇਰੀ ਸੁਆਮੀ,**
**ਅਉਰ ਦੁਤੀਆ ਆਸ ਬਿਰਾਥੇ ॥** [ਪੰਨਾ ੧੨੧੩

ਪਰਮਾਰਥ ਜੀਵਨ ਵਿੱਚ ਸਭ ਤੋਂ ਵੱਡੀ ਆਸ ਬਾਰੇ ਇਉਂ ਸੰਕੇਤ ਮਿਲਦਾ ਹੈ:-

**ਮੈ ਮਨਿ ਵਡੀ ਆਸ ਹਰੇ, ਕਿਉਕਰਿ ਹਰਿ ਦਰਸਨੁ ਪਾਵਾ ॥**
**ਹਉ ਜਾਇ ਪੁਛਾ ਅਪਨੇ ਸਤਗੁਰੈ,**
**ਗੁਰਪੁਛਿ ਮਨੁ ਮੁਗਧੁ ਸਮਝਾਵਾ ॥**
**ਭੂਲਾ ਮਨ ਸਮਝੈ ਗੁਰਸਬਦੀ ਹਰਿ ਹਰਿ ਸਦਾ ਧਿਆਏ ॥**
**ਨਾਨਕ, ਜਿਸੁ ਨਦਰਿ ਕਰੇ ਮੇਰਾ ਪਿਆਰਾ,**
**ਸੋ ਹਰਿ ਚਰਣੀ ਚਿਤੁ ਲਾਏ ॥** [ਪੰਨਾ ੫੬੧



# ਜੀਵਨ ਜਾਚ

**ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ ॥**
**ਗੁਰ ਮਿਲਿ ਚਜੁ ਅਚਾਰੁ ਸਿਖ, ਤੁਧੁ ਕਦੇ ਨ ਲਗੈ ਦੁਖੁ॥੩॥**
**[ਸਿਰੀਰਾਗੁ ਮਹਲਾ ੫, ਪੰਨਾ ੫੦**

ਇਹ ਇਕ ਮੰਨਿਆ ਪ੍ਰਮੰਨਿਆ ਸਿਧਾਂਤ ਹੈ ਕਿ ਸੰਸਾਰ ਵਿਚ ਆ ਕੇ ਭਾਵੇਂ ਆਰਥਕ ਕੰਮ ਜਾਂ ਪਰਮਾਰਥਕ ਕਾਰਜ ਹੋਵੇ, ਉਸ ਨੂੰ ਨੇਪਰੇ ਚਾੜਨ ਲਈ ਸਿਖਿਆਰਥੀ ਬਣਨਾ ਪੈਂਦਾ ਹੈ। ਜੇ ਗੁਰਮੁਖਾਂ ਵਾਲੀ ਰਹਿਣੀ ਬਹਿਣੀ ਦੀ ਜਾਚ ਸਿਖਣੀ ਹੋਵੇ ਤਾਂ ਉਸ ਵਿਚੋਂ ਨਿਪੁੰਨ ਹੋਣ ਲਈ ਸਤਿਗੁਰੂ ਦੀ ਸ਼ਰਣਿ ਲੈਣੀ ਪੈਂਦੀ ਹੈ। 'ਗੁਰੂ' ਬਾਰੇ ਜਾਣਕਾਰੀ ਦੇਂਦਿਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਰਾਗੁ ਆਸਾ ਵਿਚ ਜੋ ਪਟੀ ਲਿਖੀ ਹੈ, ਉਸ ਵਿਚ ਨਿਰਣਾ ਕਰ ਦਿਤਾ ਹੈ:-

**ਝੜੈ ਕਦੇ ਨ ਝੂਰਹਿ ਮੂੜੇ, ਸਤਿਗੁਰ ਕਾ ਉਪਦੇਸ ਸੁਣਿ ਤੂੰ ਵਿਖਾ ॥**
**ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥**
**[ਪੰਨਾ ੪੩੫**

ਭਾ.ਸ. ਨੰਦ ਲਾਲ ਜੀ ਨੇ ਉਪਰੋਕਤ ਬਚਨ ਨੂੰ ਫ਼ਾਰਸੀ ਜ਼ਬਾਨ ਵਿਚ ਇਉਂ ਉਲਥਾਇਆ ਹੈ:-

**ਨਾਮੇ ਬੇ ਮੁਰਸ਼ਦ ਮਯਾਵਰ ਬਰ ਜ਼ਬਾਂ ॥**
**ਮੁਰਸ਼ਦੇ ਕਾਮਿਲ ਦਿਹਦ ਅਜ਼ ਹਕ ਨਿਸ਼ਾਂ॥**

ਭਾਵ ਨਿਗੁਰੇ ਜੀਵ ਦਾ ਨਾਉਂ ਜੀਭ ਉੱਤੇ ਨਾ ਲਿਆ ਜਾਵੇ। ਵਾਹਿਗੁਰੂ ਜੀ ਦਾ ਗਿਆਨ ਕੇਵਲ ਗੁਰੂ ਹੀ ਬਖ਼ਸ਼ਦਾ ਹੈ। ਸਤਿਗੁਰੂ ਜੀ ਰਬੀ-ਮਹਲ ਦੇ ਮਹਿਰਮ ਹਨ, ਇਸ ਲਈ ਆਪ ਜੀ ਪਾਸੋਂ ਗੁਰਮੁਖੀ ਜੀਵਨ ਵਾਲੇ ਉਤਮ ਗੁਣਾਂ ਅਤੇ ਰਹਿਣੀ ਬਹਿਣੀ ਦੀ ਜਾਚ ਜਰੂਰ ਸਿਖਣੀ ਚਾਹੀਦੀ ਹੈ।

ਸਿਖ ਧਰਮ ਇਕ ਆਦਰਸ਼ਕ ਧਰਮ ਹੈ ਜਿਸ ਵਿਚ ਕੇਵਲ ਸ਼ਬਦ-ਗੁਰੂ ਨੂੰ ਹੀ ਸਭ ਤੋਂ ਉਚਾ ਅਸਥਾਨ ਪ੍ਰਾਪਤਿ ਹੈ। ਗੁਰਬਾਣੀ ਵਿਚ ਜੋ ਪਾਵਨ ਉਪਦੇਸ਼ ਵਿਦਮਾਨ ਹੈ, ਉਸ ਨੂੰ ਸ਼ਰਧਾ ਭਰੀ ਭਾਵਨੀ ਨਾਲ ਸੁਣਨਾ ਮੰਨਣਾ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣਾ ਅਤਿ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਜੀ ਦਾ ਫੁਰਮਾਨ ਹੈ:-

**ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥**
**ਨਾਨਕ, ਗੁਰਮਤਿ ਸਾਚਿ ਸਮਾਵਹੁ ॥ [ਰਾਮਕਲੀ ਮ: ੧, ੯੩੩**

ਇਸੇ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਵੀ ਆਦੇਸ਼ ਦਿੱਤਾ ਹੈ:-

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**

**ਜੋ ਗੁਰੁ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ ॥**
**[ਧਨਾਸਰੀ ਮਹਲਾ ੪, ਪੰਨਾ ੬੬੭**

ਜੀਵਨ ਵਿਚ ਚੰਗੇ ਮੰਦੇ ਕਰਮਾਂ ਤੋਂ ਚੇਤੰਨ ਹੋਣਾ, ਗੁਰੂ ਸਿਖਿਆ ਵਲੋਂ ਲਾ-ਪਰਵਾਹੀ ਨਾ ਕਰਨੀ, ਆਪਣਾ ਕਿਰਦਾਰ ਉਚਾ ਕਰਨ ਲਈ ਉਦਮਸ਼ੀਲ ਹੋਣਾ ਆਪਣਾ ਆਪ ਸਵਾਰਨ ਲਈ ਜੀਵਨ ਜਾਚ ਸਿਖਣ ਦੀ ਪ੍ਰੇਰਨਾ ਲੈਣੀ, ਇਹ ਪਹਿਲਾ ਸਬਕ ਹੈ। ਜੀਵਨ ਵਿਚ ਕਲਾ-ਕੁਸ਼ਲਤਾ, ਸਫ਼ਲਤਾ ਅਤੇ ਪ੍ਰਸੰਨਤਾ ਆਦਿ ਦੈਵੀ ਗੁਣਾਂ ਦੀ ਸਮਗਰੀ ਸੁਚੱਜੇ ਜੀਵਨ ਤੇ ਨਿਰਭਰ ਕਰਦੀ ਹੈ। ਆਪਣਾ ਆਪ ਸਵਾਰਨ ਲਈ ਜੋ ਰਬੀ-ਹੁਕਮ ਸ਼ੇਖ ਫ਼ਰੀਦ ਜੀ ਨੂੰ ਨਾਜ਼ਲ ਹੋਇਆ ਉਹ ਸਮੂਹ ਮਨੁਖਤਾ ਦੀ ਸੁੰਦਰ ਅਗਵਾਈ ਕਰਦਾ ਹੈ:-

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥**
**ਫਰੀਦਾ, ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥**
**[ਪੰਨਾ ੧੩੮੨**

ਜੀਵਨ ਵਿਚ ਸਾਰਾ ਦੁਖ ਹੀ 'ਮੇਰ-ਤੇਰ' ਦਾ ਹੈ। ਇਹੋ ਹੀ ਮੋਹ-ਮਾਇਆ ਹੈ, ਇਹੋ ਹੀ ਪਕੜ ਹੈ। ਸਵਾਰਨ ਦਾ ਮਤਲਬ ਇਹ ਨਹੀਂ ਕਿ ਸਰੀਰ ਸੋਹਣਾ ਹੋਵੇ, ਬਸਤਰ ਸੋਹਣੇ ਪਾਏ ਹੋਣ, ਸੁਗੰਧੀ ਲਪਟਾਂ ਮਾਰਦੀ ਹੋਵੇ, ਗੁਰੂ ਪਾਤਿਸ਼ਾਹ ਜੀ ਨੇ ਪਹਿਲਾਂ ਹੀ ਨਿਰਣਾ ਕਰ ਦਿੱਤਾ ਹੈ:-

**ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥**
**ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ,**
**ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥** **[ਦੇਵਗੰਧਾਰੀ - ਪੰਨਾ ਪ੨੮**

ਆਪਣਾ ਆਪ ਕਿਵੇਂ ਸਵਾਰਨਾ ਹੈ? ਕੂੜ ਦੀ ਮੈਲ ਉਤਾਰ ਕੇ ਸਰੀਰ ਨੂੰ ਧੋ ਕੇ ਹੱਛਾ ਕਰਨਾ ਹੈ। ਨਾਮ ਸਿਮਰਨ ਦੀ ਕਮਾਈ ਕਰਕੇ ਮੋਹ-ਮਾਇਆ ਦੀ ਕਾਲਖ ਤੋਂ ਬਚਣਾ ਹੈ। ਜਗਤ ਦੇ ਧੰਧਿਆਂ ਵਿਚ ਫਸਣਾ ਨਹੀਂ, ਧਰਮ ਦੀ ਕਿਰਤ-ਵਿਰਤ ਕਰਕੇ ਨਿਰਲੇਪ ਰਹਿਣਾ ਹੈ। ਸਰਬਤ ਦਾ ਭਲਾ ਮੰਗਣਾ, ਕਿਸੇ ਦਾ ਦਿਲ ਨਹੀਂ ਦੁਖਾਣਾ, ਕਿਸੇ ਨਾਲ ਬੁਰਾ ਨਹੀਂ ਕਰਨਾ, ਇਹਨਾਂ ਗੁਣਾਂ ਦੀ ਵਰਤੋਂ ਸਦਕਾ ਜਦੋਂ ਜੀਵਨ ਵਿਚ ਨਿਖਾਰ ਆਉਂਦਾ ਹੈ, ਓਦੋਂ ਜੀਵਨ ਦੀ ਨਿਰਾਲੀ ਚਾਲ ਪ੍ਰਗਟ ਹੋ ਜਾਂਦੀ ਹੈ। ਮਨ ਚੋਂ ਹੰਕਾਰ ਨਿਕਲਣ ਮਗਰੋਂ ਮਨ ਦੀਨ (ਨਿਰਮਲ) ਹੋ ਜਾਂਦਾ ਹੈ। ਦੀਨ ਹੋਇਆ ਮਨ ਹੀ ਪ੍ਰਭੂ-ਭਗਤੀ ਵਿਚ ਲੀਨ ਹੁੰਦਾ ਹੈ। ਮਨੁੱਖਾ ਜੀਵਨ ਦੇ ਵਿਕਾਸ ਵਿਚ ਜੇ ਕੋਈ ਅੜਿਕਾ ਡਾਹੁਣ ਵਾਲੀ ਵਸਤੂ ਹੈ ਤਾਂ ਉਹ 'ਹਉਮੈ' ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਜੀਵ ਰੂਪੀ ਜਗਿਆਸੂ ਨੂੰ ਖ਼ਬਰਦਾਰ ਕੀਤਾ ਹੈ ਅਤੇ ਆਦੇਸ਼ ਦਿਤਾ ਹੈ:-

**ਮਾਰੇਹਿਸੁ ਵੇ ਜਨ ਹਉਮੈ ਬਿਖਿਆ,**
**ਜਿਨਿ ਹਰਿ ਪ੍ਰਭੁ ਮਿਲਣ ਨ ਦਿਤੀਆ ॥**
**ਦੇਹ ਕੰਚਨ ਵੇ ਵੰਨੀਆ, ਇਨਿ ਹਉਮੈ ਮਾਰਿ ਵਿਗੁਤੀਆ॥ [ਪੰਨਾ ੭੭੬**

ਗੁਰਦੇਵ ਜੀ ਨੇ ਜੋ ਅੰਮ੍ਰਿਤ ਬਚਨ ਕਹੇ ਹਨ, ਓਹ ਧਿਆਨ ਨਾਲ ਸੁਣ ਕੇ ਮੰਨ ਵਿਚ ਵਸਾਉਣੇ ਚਾਹੀਦੇ ਹਨ:-

**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥**
**ਅਨ ਸਿਉ ਤੋਰਿ ਫੇਰਿ ਹਾਂ ॥** [ਪੰਨਾ ੪੦੯

ਸਭ ਸਨਬੰਧੀਆਂ ਅਤੇ ਪਦਾਰਥਾਂ ਨਾਲੋਂ ਮੋਹ ਤੋੜ ਕੇ ਮਨ ਨੂੰ ਵਿਕਾਰਾਂ ਵਲੋਂ ਮੋੜੋ। ਇਸ ਤਰ੍ਹਾਂ ਮਨ ਚੋਂ ਅਪਣਤ ਨਿਕਲ ਜਾਵੇਗੀ। ਫਿਰ "ਆਪੁ ਗਇਆ ਤਾ ਆਪਹਿ ਭਏ" (ਪੰਨਾ ੨੦੨) ਵਾਲੀ ਅਵਸਥਾ ਬਣ ਜਾਵੇਗੀ ਅਤੇ ਰਬੀ ਸ਼ਕਤੀ ਸੁਤੇ ਸਿਧ ਹੀ ਜੀਵ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਵੇਗੀ।

ਇਹ ਗਲ ਯਾਦ ਰਖੋ ਕਿ ਜੀਵਨ-ਜਾਚ ਸਿਖਣ ਵਿਚ ਮਨ-ਹੁਦਰੀਆਂ ਸਿਆਣਪਾਂ ਸਦਾ ਹੀ ਵਿਘਨਕਾਰੀ ਬਣਦੀਆਂ ਹਨ ਜਿਸ ਕਾਰਨ ਜਗਿਆਸੂ ਨੂੰ ਦੁਖਦਾਈ ਪ੍ਰਸਥਿਤੀਆਂ ਵਿਚੋਂ ਲੰਘਣਾ ਪੈਂਦਾ ਹੈ। ਆਪਣੀ ਮਨਮਰਜ਼ੀ ਜੀਵਨ ਦਾ ਸੰਤੁਲਨ ਵਿਗਾੜ ਦਿੰਦੀ ਹੈ। ਆਪਣੀ ਮਰਜ਼ੀ ਹੀ ਉਪਦੇਸ਼ ਉਤੇ ਅਮਲ ਕਰਨ ਵਿੱਚ ਰੋੜਾ ਅਟਕਾਂਦੀ ਹੈ। ਮਨ-ਮਾਨੀਆਂ ਕਾਰਨ ਹੀ ਜਗਿਆਸੂ ਦਾ ਜੀਵਨ ਉਥਲ ਪੁਥਲ ਹੋਇਆ ਰਹਿੰਦਾ ਹੈ। ਭਗਤ ਕਬੀਰ ਜੀ ਨੇ ਮਾਨਵੀ ਜੀਵਨ ਦੀ ਅਜਿਹੀ ਦਸ਼ਾ ਨੂੰ ਮੁਖ ਰਖਦਿਆਂ ਇਹ ਨਿਚੋੜ ਕਢਿਆ ਹੈ:-

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ, ਕੂਏ ਪਰੈ॥੨੧੬॥** [ਪੰਨਾ ੧੩੭੬

ਹੱਥ ਵਿਚ ਦੀਵਾ ਤੇ ਖੂਹ ਵਿਚ ਡਿਗਣਾ, ਇਹ ਮਨੁੱਖੀ ਜੀਵਨ ਉਤੇ ਬੜੀ ਵਿਅੰਗਮਈ ਚੋਟ ਹੈ। ਜਿਹੜਾ ਜਗਿਆਸੂ ਚੰਗੇ-ਮਾੜੇ, ਪਾਪ-ਪੁੰਨ, ਨੇਕੀ-ਬਦੀ ਵਾਲੇ ਕਰਮਾਂ ਦੀ ਸੂਝ-ਬੂਝ ਰਖਦਾ ਹੋਇਆ ਅਗਿਆਨੀਆਂ ਦੀ ਸੰਗਤ ਕਰਦਾ ਹੈ, ਓਹ ਮਾਨੋ ਆਪਣੇ ਮੂੰਹ ਉਤੇ ਕਾਲ਼ਖ਼ ਦਾ ਦਾਗ਼ ਲਾਉਣ ਵਾਲੀ ਕ੍ਰਿਆ ਕਰਦਾ ਹੈ। ਇਸ ਤਰ੍ਹਾਂ "ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ" (ਪੰਨਾ ੧੪੯) ਵਾਲੀ ਕਾਰਗੁਜ਼ਾਰੀ ਕਰਕੇ ਮਾਨੋ ਆਪਣੀ ਹਥੀਂ ਆਪਣੀ ਮੌਤ ਸਹੇੜਨ ਦਾ ਭਾਗੀ ਬਣਦਾ ਹੈ। ਦਸੋ ! ਅਜਿਹੀ ਅਕਲ ਦਾ ਕੀ ਲਾਭ ਹੋਇਆ? ਗੁਰੂ ਸਾਹਿਬ ਨੇ ਤਾਂ ਅਕਲ ਦਾ ਸਹੀ ਪ੍ਰਯੋਗ ਕਰਨ ਲਈ ਇਉਂ ਸਿਖਿਆ ਦਿਤੀ ਹੈ:-

**...ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨੁ ॥**
**ਅਕਲੀ ਪੜਿ ਕੇ ਬੁਝੀਐ, ਅਕਲੀ ਕੀਚੈ ਦਾਨੁ ॥**
**ਨਾਨਕ ਆਖੈ ਰਾਹੁ ਏਹੁ, ਹੋਰਿ ਗਲਾ ਸੈਤਾਨੁ ॥** [ਪੰਨਾ ੧੨੪੫

ਜਿਹੜੀ ਅਕਲ ਜੀਵਨ-ਜਾਚ ਨਹੀਂ ਸਿਖਾਉਂਦੀ, ਦੂਜੇ ਅਰਥਾਂ ਵਿਚ ਉਹ ਸ਼ੈਤਾਨੀ ਕੰਮ ਕਰਨ ਵਲ ਲਾਉਂਦੀ ਹੈ। ਲੋਕ ਅਖਾਣ ਹੈ- 'ਭੱਠ ਪਿਆ ਸੋਨਾ ਜਿਹੜਾ ਕੰਨਾਂ ਨੂੰ ਖਾਇ'। ਜਿਹੜਾ ਮਨੁੱਖ ਅਕਲ ਹੁੰਦਿਆਂ ਉਸ ਦਾ ਸਹੀ ਪ੍ਰਯੋਗ ਨਹੀਂ ਕਰਦਾ, ਉਹ ਸਹੀ ਇਨਸਾਨ ਅਖਵਾਉਣ ਦਾ ਹੱਕਦਾਰ ਹੀ

ਨਹੀਂ ਸਗੋਂ ਮਨੁੱਖੀ ਜਾਮੇ ਵਿਚ ਸ਼ੈਤਾਨ ਹੈ।

ਸੰਸਾਰ ਵਿੱਚ ਅਪ-ਹੁਦਰਿਆਂ ਦੀ ਗਿਣਤੀ ਇਸ ਕਰਕੇ ਬਹੁਤ ਜ਼ਿਆਦਾ ਹੈ ਕਿ ਓਹ ਪਰਸੁਆਰਥੀਆਂ ਵਾਲਾ ਸੁਭਾਵ ਬਣਾਉਣ ਹਿਤ ਜਤਨਸ਼ੀਲ ਹੀ ਨਹੀਂ ਹੁੰਦੇ। ਲੋੜ ਤੋਂ ਵਧ ਹਰੇਕ ਚੀਜ਼ ਦੀ ਵਰਤੋਂ ਕਲ ਕਲੇਸ਼ ਪੈਦਾ ਕਰਨ ਦਾ ਕਾਰਨ ਬਣਦੀ ਹੈ। ਲੋੜ ਤੋਂ ਵਧ ਖਾਣਾ ਪੀਣਾ, ਕਸਰਤ ਕਰਨੀ, ਬੇਲੋੜਾ ਬੋਲਣਾ-ਬੁਲਾਉਣਾ, ਇਧਰ ਉਧਰ ਵਿਹਲੇ ਫਿਰਦੇ ਰਹਿਣਾ, ਆਦਿ ਕਿਰਿਆਵਾਂ ਜੀਵਨ ਨੂੰ ਦੁਭਰ ਬਣਾਉਂਦੀਆਂ ਹਨ।

ਉਂਜ ਜੀਵਨ ਨਾ ਫੁਲਾਂ ਦੀ ਸੇਜਾ ਹੈ ਅਤੇ ਨਾ ਹੀ ਕੰਡਿਆਲੀ ਵਾੜ ਹੈ, ਇਸ ਵਿਚ ਤਾਂ ਚੰਗਿਆਈਆਂ ਤੇ ਬੁਰਿਆਈਆਂ ਦਾ ਸੰਗਮ ਹੈ। ਜਿਹੜਾ ਜਗਿਆਸੂ 'ਗੁਰਿ ਕਹੈ ਸੁ ਕਾਰ ਕਮਾਇ ਜੀਉ' ਦਾ ਧਾਰਨੀ ਬਣ ਜਾਂਦਾ ਹੈ, ਓਹ ਆਪਣੀ ਜੀਵਨ-ਸਥਿਤੀ ਤੇ ਕਾਬੂ ਪਾ ਲੈਂਦਾ ਹੈ। ਗੁਰੂ ਸਾਹਿਬ ਦਾ ਪਾਵਨ ਹੁਕਮ ਹੈ:-

**ਅਉਗੁਣ ਛੋਡਿ ਗੁਣਾ ਕਉ ਧਾਵਹੁ,**
**ਕਰਿ ਅਵਗੁਣ ਪਛੁਤਾਹੀ ਜੀਉ ॥** [ਪੰਨਾ ੫੯੮

ਕਈ ਮਨੁੱਖਾਂ ਦੀ ਇਸ ਦੇ ਉਲਟ ਇਕ ਭੈੜੀ ਆਦਤ ਬਣੀ ਹੋਈ ਹੈ ਕਿ ਓਹ ਚੰਗੀ ਕਰਣੀ ਕਰਨ ਵਿਚ ਵੀ ਆਲਸ ਆਪ ਕਰਦੇ ਹਨ ਪਰ ਦੋਸ਼ ਦੂਜਿਆਂ ਦੇ ਸਿਰ ਮੜ੍ਹਦੇ ਹਨ:-

**ਚੰਗਿਆਈ ਆਲਕ ਕਰੇ, ਬੁਰਿਆਈ ਹੋਇ ਸੇਰੁ ॥**
**ਨਾਨਕ, ਅਜੁ ਕਲਿ ਆਵਸੀ, ਗਾਫਲ ਫਾਹੀ ਪੇਰੁ ॥** [ਪੰਨਾ ੫੧੮

ਸੰਸਾਰ ਜੀਵਨ ਦਾ ਅਖਾੜਾ ਹੈ, ਇਸ ਵਿਚ ਚੰਗਿਆਈਆਂ ਤੇ ਬੁਰਿਆਈਆਂ ਦਾ ਘੋਲ ਹੁੰਦਾ ਹੀ ਰਹਿੰਦਾ ਹੈ। ਕਰਤਾ ਪੁਰਖ ਜੀ ਨੇ ਸੰਸਾਰ ਰੂਪੀ ਬਿਰਖ ਨੂੰ ਅੰਮ੍ਰਿਤ ਤੇ ਜ਼ਹਰ ਦੋ ਫਲ ਲਾਏ ਹੋਏ ਹਨ, ਜਿਹੜਾ ਜੀਵ ਜ਼ਹਰ ਖਾਂਦਾ ਹੈ, ਉਹ ਮੌਤ ਨੂੰ ਸੱਦਾ ਦਿੰਦਾ ਹੈ, ਜਿਹੜਾ ਅੰਮ੍ਰਿਤ ਫਲ ਖਾਂਦਾ ਹੈ ਉਹ ਜੁਗੋ ਜੁਗ ਅਮਰ ਜੀਵਨ ਦਾ ਅਧਿਕਾਰੀ ਬਣ ਜਾਂਦਾ ਹੈ। ਮਨੁੱਖੀ ਮਨ ਪਦਾਰਥਾਂ ਦਾ ਬਹੁਤ ਲੋਭੀ ਹੈ, ਜਿਹੜੀਆਂ ਵਸਤਾਂ ਜਿਹੜੇ ਸੁਖ ਇਸ ਨੂੰ ਉਪਲਬਧ ਹਨ, ਉਨ੍ਹਾਂ ਦਾ ਖਹਿੜਾ ਹੀ ਨਹੀਂ ਛਡਦਾ ਦ੍ਵੈਤ-ਭਾਵ ਕਰਕੇ ਦਿਨ ਰਾਤਿ ਹਾਇ ਹਾਇ ਕਰਦਾ ਰਹਿੰਦਾ ਹੈ:-

੧. **ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥**
**ਹਾਇ ਹਾਇ ਕਰੇ ਦਿਨੁ ਰਾਤਿ,**
**ਮਾਇਆ ਦੁਖਿ ਮੋਹਿਆ ਜੀਉ ॥** [ਪੰਨਾ ੬੯੨

੨. **ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥** [ਪੰਨਾ ੧੪੧੭

ਵੀਚਾਰ-ਸ਼ਕਤੀ ਦੀ ਵਰਤੋਂ ਬਿਨਾਂ ਜੀਵਨ-ਮਾਰਗ ਕਦੇ ਵੀ ਪਧਰਾ ਤੇ

ਸੁਖਾਵਾਂ ਨਹੀਂ ਹੋ ਸਕਦਾ। ਜੀਵਨ ਵਿਚ ਵਿਦਿਆ ਨਾਲੋਂ ਰਬੀ-ਭਰੋਸੇ ਦੀ ਵਧੇਰੇ ਲੋੜ ਰਖਣੀ ਚਾਹੀਦੀ ਹੈ। ਮਨੁੱਖ ਜਿਤਨੀਆਂ ਸਰੀਰਕ ਕਸਰਤਾਂ ਕਰਦਾ ਹੈ, ਉਤਨੀਆਂ ਦਿਮਾਗੀ ਕਸਰਤਾਂ ਨਹੀਂ ਕਰਦਾ। ਸੁੱਖਾਂ ਤੇ ਸੁਆਦਾਂ ਲਈ ਹਰ ਵੇਲੇ ਉਤਾਵਲਾ ਰਹਿੰਦਾ ਹੈ। "ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ" (ਪੰਨਾ ੭੩੮) ਵਿਚ ਸਦਾ ਗਲਤਾਨ ਰਹਿੰਦਾ ਹੈ। ਅਗਿਆਨਤਾ ਕਾਰਨ ਇਹ ਮਨ ਦੇ ਸੰਕਲਪਾਂ ਵਿਕਲਪਾਂ ਉਤੇ ਕਾਬੂ ਪਾਉਣ ਤੋਂ ਅਸਮਰਥ ਰਹਿੰਦਾ ਹੈ। ਜੀਵਨ ਜਾਚ ਸਿਖਣ ਲਈ ਕਾਹਲੇਪਨ ਦੀ ਲੋੜ ਨਹੀਂ, ਗੰਭੀਰਤਾ ਦੀ ਲੋੜ ਹੈ। ਜਿਹੜੀਆਂ ਆਤਮਾਵਾਂ ਸੁਚੇਤ ਹਨ, ਓਹ ਸਦਾ ਗੁਰਮਤਿ-ਅਗਵਾਈ ਦਾ ਅਨੰਦ ਮਾਣਦੀਆਂ ਹਨ।

ਜਿਸ ਮਨੁੱਖ ਨੂੰ ਜੀਵਨ-ਪ੍ਰਯੋਜਨ ਦਾ ਹੀ ਗਿਆਨ ਨਹੀਂ, ਉਹ ਜੀਵਨ-ਜਾਚ ਦਾ ਸਿਖਿਆਰਥੀ ਕਿਵੇਂ ਬਣ ਸਕਦਾ ਹੈ? ਜਿਸ ਜਗਿਆਸੂ ਦੀ ਸੁਰਤਿ ਵਿਚ ਗੁਰਦੇਵ ਜੀ ਦੇ ਬਚਨ- "ਅੰਧੁਲੇ ਕਿਆ ਪਾਇਆ ਜਗਿ ਆਇ ॥ ਰਾਮੁ ਰਿਦੈ ਨਹੀ ਗੁਰ ਕੀ ਸੇਵਾ, ਚਾਲੇ ਮੂਲੁ ਗਵਾਇ॥" (ਪੰਨਾ ੧੧੨੬) ਧਸ ਗਏ ਹਨ, ਉਸ ਦੇ ਜੀਵਨ ਵਿਚ ਅਵੱਸ਼ ਪਰਿਵਰਤਨ ਆਉਂਦਾ ਹੈ। ਆਦਰਸ਼ਕ ਜੀਵਨ ਪ੍ਰਾਪਤਿ ਕਰਨ ਲਈ ਆਚਰਣਕ ਉਸਾਰੀ ਦੀ ਲੋੜ ਹੈ ਜੋ ਗੁਰੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੁੰਦੀ ਹੈ। ਜਿਹੜੇ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਜਾਂਦੇ ਹਨ, ਉਨ੍ਹਾਂ ਨੂੰ ਰਹਿਣੀ ਰਹਿਤ ਦੁਆਰਾ ਸਫਲ ਜੀਵਨ ਦੀ ਅਗਵਾਈ ਮਿਲਦੀ ਹੈ। ਨਾਮ-ਅਭਿਆਸ ਅਤੇ ਰਹਿਣੀ-ਰਹਿਤ ਤੇ ਪਹਿਰਾ ਦੇਣਾ ਦੀ ਜਾਚ ਸਿਖਾਈ ਜਾਂਦੀ ਹੈ ਜੋ ਜੀਵਨ ਦੀ ਪ੍ਰਫੁਲਤਾ ਲਈ ਗੁਣਕਾਰੀ ਹੁੰਦੀ ਹੈ। ਆਮ ਤੌਰ ਤੇ ਇਹ ਕਹਾਵਤ ਹੈ ਕਿ ਸਿਆਣਿਆਂ ਨੂੰ ਕਿਸੇ ਸਿਖਿਆ ਤੇ ਸਾਲਾਹ ਦੀ ਲੋੜ ਨਹੀਂ ਹੁੰਦੀ, ਜਦੋਂ ਕਿ ਮੂਰਖ ਅਕਲ ਵਾਲੀ ਗਲ ਸੁਣਨੋ ਸਦਾ ਕੰਨੀ ਕਤਰਾਉਂਦੇ ਹਨ। ਗਲੋਖੜਾਂ ਅੰਦਰ ਚਤੁਰਾਈਆਂ ਨਾਲ ਭਰੀ ਹੋਈ ਜੀਵਨ-ਜਾਚ ਸਿਖਣ ਦੀ ਅਕਾਂਖਿਆ ਹੁੰਦੀ ਹੈ, ਪ੍ਰੇਮ ਭਾਵਨਾ ਨਹੀਂ ਹੁੰਦੀ।

ਜਿਸ ਦੇ ਮਨ ਵਿਚ ਜੀਵਨ-ਜਾਚ ਸਿਖਣ ਲਈ ਉਤਸ਼ਾਹ ਨਹੀਂ, ਉਸ ਨੂੰ ਆਪਣਾ ਜੀਵਨ ਸਵਾਰਨ ਲਈ ਗੁਰਮੁਖ ਰੂਹਾਂ ਦੀ ਸੰਗਤ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਜੀਵਨ ਵਿਚ ਬਦਲਾਉ ਆ ਜਾਂਦਾ ਹੈ। ਗੁਰਵਾਕ ਹਨ:-

**ੳ. ਨਾਨਕ, ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ, ਓਇ ਮੋਇਆ ਨ ਜਾਹੀ ਛੋੜਿ॥ [ਪੰ. ੧੧੦੨**

**ਅ. ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥**
**ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥ [ਪੰਨਾ ੧੧੮੨**

ਜੇ ਜੀਵਨ ਵਿਚ 'ਬਸੰਤ' ਵਾਲਾ ਖੇੜਾ ਨਹੀਂ ਆਇਆ, ਸੁਗੰਧੀ ਕਿਥੋਂ ਆਵੇਗੀ? ਜੀਵਨ ਦੀਆਂ ਵਡਿਆਈਆਂ ਦਾ ਟਾਕਰਾ ਕਰਨ ਲਈ ਸ਼ੁਭ ਗੁਣਾਂ

ਦੀ ਰਾਸਿ ਪਲੇ ਬੰਨ੍ਹਣੀ ਜ਼ਰੂਰੀ ਹੈ। ਨਾਮ-ਵਿਹੂਣਾ ਜੀਵਨ, ਕਾਮੀ-ਰੁਚੀਆਂ ਨੂੰ ਉਤੇਜਤ ਕਰਦਾ ਹੈ। ਕਾਮੀ ਤਰੰਗਾਂ ਨਾਲ ਮਨ ਨੂੰ ਬਲ ਮਿਲਦਾ ਹੈ, ਇੰਦ੍ਰੀਆਂ ਦੀ ਤ੍ਰਿਪਤੀ ਹੁੰਦੀ ਹੈ। ਪਰ ਇਹ ਸਭ ਕੁਝ ਵਿਸ਼ੇ ਵਿਕਾਰੀ ਜੀਵਨ ਦੀ ਨਿਸ਼ਾਨੀ ਹੈ। ਸਰੀਰਕ ਅਰੋਗਤਾ ਸਾਡੇ ਬੋਧਿਕ ਅਤੇ ਮਾਨਸਿਕ ਵੀਚਾਰਾਂ ਦੇ ਨਰੋਆਪਨ ਤੇ ਨਿਰਭਰ ਕਰਦੀ ਹੈ। ਇਸ ਵਲੋਂ ਲਾ-ਪਰਵਾਹੀ ਜੀਵਨ ਦਾ ਭੱਠਾ ਬਿਠਾ ਦਿੰਦੀ ਹੈ। ਵਾਧੂ ਸੋਚਾਂ, ਹਮੇਸ਼ਾਂ ਮਨ ਵਿਚ ਅਸ਼ਾਂਤੀ ਪੈਦਾ ਕਰਦੀਆਂ ਹਨ। ਵੇਖੋ, ਪਸ਼ੂ ਆਪਣੇ ਦੁਖਾਂ ਤੋਂ ਚਿੰਤਾਤਰ ਨਹੀਂ ਹੁੰਦੇ। ਅਕਲ ਦੇ ਘੇਰੇ ਵਿਚ ਚਿੰਤਾਵਾਂ ਦਾ ਡੇਰਾ ਲਗਾ ਰਹਿੰਦਾ ਹੈ। ਸਮਾਜ ਦੇ ਆਲੇ ਦੁਆਲੇ ਜੁੜੇ ਹੋਏ ਦੁੱਖਾਂ ਸੁੱਖਾਂ ਦਾ ਪ੍ਰਭਾਵ ਮਨੁੱਖੀ ਜੀਵਨ ਉਤੇ ਪੈਂਦਾ ਹੈ ਜਿਸ ਕਰਕੇ ਜਗਿਆਸੂ ਚੰਗੀ ਜੀਵਨ-ਜਾਚ ਨਹੀਂ ਸਿਖ ਸਕਦਾ। ਜਨਮ ਜਨਮਾਤਰਾਂ ਤੋਂ ਇਸ ਦੇ ਪਲੇ ਜੋ ਸੰਸਕਾਰ ਪਏ ਹੋਏ ਹਨ ਇਨ੍ਹਾਂ ਤੋਂ ਛੇਤੀ ਛੇਤੀ ਛੁਟਕਾਰਾ ਪਾਉਣ ਲਈ ਜੀਵਨ-ਜਾਚ ਸਿਖਣੀ ਚਾਹੀਦੀ ਹੈ।

ਸਾਰੀ ਵੀਚਾਰ ਦਾ ਸਾਰ ਇਹ ਹੈ ਕਿ ਜਿਥੋਂ ਤਕ ਹੋ ਸਕੇ ਮਨੁੱਖ ਨੂੰ ਦੂਜਿਆਂ ਦੇ ਔਗੁਣਾਂ ਅਤੇ ਹੋਰ ਅਲੋਚਨਾ ਕਰਨ ਤੋਂ ਬਚਣਾ ਚਾਹੀਦਾ ਹੈ। ਜਿਤਨਾ ਚਿਰ ਮਨ ਵਿਚ ਔਗਣ ਹੋਣ, ਗੁਣਾਂ ਦੇ ਟਿਕਾਉਣ ਲਈ ਕੋਈ ਥਾਂ ਨਹੀਂ ਬਣਦੀ। ਇਸ ਲਈ ਪਹਿਲਾਂ ਬਾਹਰ ਅਉਗਣ ਕਢਣ ਲਈ ਜਤਨਸ਼ੀਲ ਹੋਣਾ ਅਤੇ ਫਿਰ ਗੁਣਾਂ ਨੂੰ ਹਿਰਦੇ ਵਿਚ ਟਿਕਾਉਣਾ ਚਾਹੀਦਾ ਹੈ। ਦਾਨੇ ਪੁਰਸ਼ ਔਗਣਾਂ ਦੀ ਗਠੜੀ ਆਪਣੇ ਸਿਰ ਤੇ ਨਹੀਂ ਚੁਕਦੇ, ਓਹਨਾਂ ਨੂੰ ਗੁਰਬਾਣੀ ਵਿਚ ਦਿਤੀ ਸੇਧ ਚੇਤੇ ਰਹਿੰਦੀ ਹੈ:-

**ਲੋਕੁ ਅਵਗਣਾ ਕੀ ਬੰਨੈ ਗੰਠੜੀ, ਗੁਣ ਨ ਵਿਹਾਝੈ ਕੋਇ ॥**
**ਗੁਣ ਦਾ ਗਾਹਕੁ ਨਾਨਕਾ, ਵਿਰਲਾ ਕੋਈ ਹੋਇ ॥**
**ਗੁਰ ਪਰਸਾਦੀ ਗੁਣ ਪਾਈਅਨ੍ਹਿ, ਜਿਸਨੋ ਨਦਰਿ ਕਰੇਇ ॥**

**[ਪੰਨਾ ੧੦੯੨**

ਗੁਰਬਾਣੀ ਦੇ ਸਰੋਵਰ ਵਿਚ ਆਤਮਿਕ-ਇਸ਼ਨਾਨ ਕਰਕੇ ਜੀਵਨ ਜਾਚ ਸਿਖਣ ਦੀ ਲੋੜ ਹੈ। ਜਿਹੜੇ ਗੁਰਬਾਣੀ ਵਲੋਂ ਮੂੰਹ ਮੋੜਦੇ ਹਨ, ਓਹਨਾਂ ਦਾ ਜੋ ਹਸ਼ਰ ਹੁੰਦਾ ਹੈ, ਗੁਰਬਾਣੀ ਵਿਚ ਅੰਕਿਤ ਹੈ:-

**ਜੈ ਤਨਿ ਬਾਣੀ ਵਿਸਰਿ ਜਾਇ ॥**
**ਜਿਉ ਪਕਾ ਰੋਗੀ ਵਿਲਲਾਇ ॥** **[ਪੰਨਾ ੬੬੦**

ਗੁਰਬਾਣੀ ਦੀ ਸਿਖਿਆ ਜਦੋਂ ਤਕ ਜਗਿਆਸੂ ਦੇ ਹਿਰਦੇ ਅੰਦਰ ਨਹੀਂ ਟਿਕਦੀ ਓਦੋਂ ਤਕ ਹੈਰਾਨੀਆਂ ਤੇ ਪਰੇਸ਼ਾਨੀਆਂ ਟਸ ਤੋਂ ਮਸ ਨਹੀਂ ਹੁੰਦੀਆਂ। ਮਨੁੱਖ ਜ਼ਰ, ਜੋਰੂ, ਜ਼ਮੀਨ ਦੀ ਖਾਤਰ ਦਿਨ ਰਾਤ ਭਸੜ ਪਾਈ ਰਖਦਾ ਹੈ, ਇਥੋਂ ਤਕ ਕਿ ਧਰਮ ਵੇਚਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਜੀਵਨ-ਸੁਧਾਰਨ ਲਈ ਗੁਰਬਾਣੀ ਵਿਚੋਂ ਬੇਸ਼ੁਮਾਰ ਸੇਧਾਂ ਮਿਲਦੀਆਂ ਹਨ ਪਰ ਜੀਵ ਗੁਰਬਾਣੀ

ਦਾ ਲੜ ਹੀ ਨਹੀਂ ਫੜਦਾ ਜਿਸ ਦੇ ਫਲ ਸਰੂਪ ਸੰਸਾਰ ਸਮੁੰਦਰ ਵਿਚ ਗੋਤੇ ਖਾਂਦਾ ਰਹਿੰਦਾ ਹੈ।

ਜਿਨ੍ਹਾਂ ਜਗਿਆਸੂਆਂ ਦੀ ਪ੍ਰੀਤਿ ਗੁਰੂ ਚਰਨ ਨਾਲ ਲਗ ਗਈ ਹੈ, ਉਨ੍ਹਾਂ ਦੇ ਮਨ ਵੀ ਗੁਰਬਾਣੀ ਨਾਲ ਜੁੜ ਕੇ ਦੁਨਿਆਵੀ ਦੁੱਖਾਂ ਸੁੱਖਾ ਤੋਂ ਅਡੋਲ ਹੋ ਗਏ ਹਨ। ਭਿਆਨਕ ਤੋਂ ਭਿਆਨਕ ਔਕੜਾਂ ਵਿਚ ਵੀ ਸਤਿਗੁਰੂ ਉਨ੍ਹਾਂ ਦੀ ਰਖਿਆ ਕਰਦਾ ਹੈ:-

**ਲਗੜੀ ਸੁਥਾਨਿ ਜੋੜਣਹਾਰੈ ਜੋੜੀਆ ॥**
**ਨਾਨਕ, ਲਹਰੀ ਲਖ ਸੈ ਆਨ, ਡੁਬਣ ਦੇਇ ਨ ਮਾ ਪਿਰੀ ॥**
**[ਪੰਨਾ ੫੧੯**

ਗੁਰੂ ਪਿਆਰਿਓ ! ਗੁਲਾਬ ਦੇ ਫੁੱਲ ਨੂੰ ਵੇਖ ਕੇ ਆਪਣਾ ਜੀਵਨ ਖੇੜੇ ਵਾਲਾ ਬਣਾਉ। ਇਸ ਵਿਚ ਸੰਦੇਹ ਨਹੀਂ ਕਿ ਗੁਲਾਬ ਦਾ ਬੂਟਾ ਕੰਡਿਆਲਾ ਹੁੰਦਾ ਹੈ ਪਰ ਜਿਹੜੇ ਭੌਰੇ ਹੁੰਦੇ ਹਨ, ਓਹ ਫੁੱਲਾਂ ਦੀ ਸੁਗੰਧੀ ਖ਼ਾਤਰ ਕੰਡਿਆਂ ਦੀ ਪਰਵਾਹ ਨਹੀਂ ਕਰਦੇ।

ਲੇਖਕ ਨੂੰ ਇਕ ਵਾਰੀ ਇੰਗਲੈਂਡ ਜਾਣ ਦਾ ਅਵਸਰ ਪ੍ਰਾਪਤਿ ਹੋਇਆ। ਉਥੇ ਵੰਨ-ਸੁਵੰਨੇ ਫੁਲਾਂ ਦੇ ਬੂਟੇ ਵੇਖੇ, ਓਹ ਦੂਰੋਂ ਤਾਂ ਬੜੇ ਸੋਹਣੇ ਖਿਚ ਪਾਉਣ ਵਾਲੇ ਸਨ ਪਰ ਜਦੋਂ ਨੇੜੇ ਜਾ ਕੇ ਸੁਗੰਧੀ ਲੈਣ ਦਾ ਜਤਨ ਕੀਤਾ ਤਾਂ ਓਹ ਸੁਗੰਧੀ ਤੋਂ ਉਕੇ ਹੀ ਸਖਣੇ ਸਨ। ਇਸੇ ਤਰ੍ਹਾਂ ਜੀਵਨ ਜਾਚ ਸਿਖਣ ਲਈ ਕਈ ਮਨੁੱਖ ਸੰਤ ਜਨਾ ਦਾ ਬਾਹਰਲਾ ਬਾਣਾ (ਭੇਖ) ਵੇਖ ਕੇ ਭੁਲੇਖਾ ਖਾ ਜਾਂਦੇ ਹਨ ਪਰ ਜਦੋਂ ਉਨ੍ਹਾਂ ਨੂੰ ਨੇੜੇ ਹੋ ਕੇ ਵੇਖੀਏ ਤਾਂ ਅਸਲੀਅਤ ਦਾ ਪਤਾ ਚਲ ਜਾਂਦਾ ਹੈ। ਗੁਰਬਾਣੀ ਵਿਚ ਇਕ ਸੁੰਦਰ ਮਿਸਾਲ ਉਪਲਬਧ ਹੈ:-

**ਮੈ ਜਾਨਿਆ ਵਡਹੰਸੁ ਹੈ, ਤਾਂ ਮੈ ਕੀਤਾ ਸੰਗੁ ॥**
**ਜੇ ਜਾਣਾ ਬਗ ਬਪੜਾ ਜਨਮਿ ਨ ਭੇੜੀ ਅੰਗੁ ॥੧੨੩॥ [ਪੰਨਾ ੧੩੮੪**

ਮੈਂ ਵਡ ਹੰਸੁ (ਗੁਰਮੁਖਿ) ਜਾਣ ਕੇ ਉਸ ਦਾ ਸੰਗ ਕੀਤਾ ਸੀ। ਜੇ ਮੈਂ ਜਾਣਦੀ ਕਿ ਇਹ ਬਗਲਾ (ਪਖੰਡੀ) ਹੈ, ਤਾਂ ਜਨਮ ਤੋਂ ਹੀ ਇਸ ਦਾ ਸੰਗ ਨਾ ਕਰਦੀ।

*ਦੂਜੀ ਨਿਸ਼ਾਨੀ-*

**ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ ॥ [ਪੰਨਾ ੪੮੪**

ਗੁਰੂ ਪਿਆਰਿਓ !

ਜਿਨ੍ਹਾਂ ਮਨੁੱਖਾ ਨੇ ਜੀਵਨ ਵਿਚ ਗੁਰੂ ਦੇ ਹੁਕਮਾਂ ਦੀ ਪਾਲਨਾ ਨਹੀਂ ਕੀਤੀ, ਸਚ ਜਾਣੋ ਕਿ ਉਹ 'ਜੀਅਹੁ ਮੈਲੇ ਬਾਹਰਹੁ ਨਿਰਮਲ' ਦੇ ਪ੍ਰਤੀਕ ਹਨ। ਸਚਾਈ ਇਹ ਹੈ ਕਿ ਉਨ੍ਹਾਂ ਨੇ ਅਜੇ ਗੁਰਮਤਿ ਜੀਵਨ-ਜਾਚ ਦਾ ਊੜਾ ਐੜਾ ਵੀ ਨਹੀਂ ਸਿਖਿਆ। ਇਸ ਵਿਸ਼ੇ ਤੇ ਅਗੇ ਕਈ ਪ੍ਰਕਰਣ ਆਉਣਗੇ, ਉਨ੍ਹਾਂ ਤੋਂ ਜੀਵਨ-ਸੇਧਾਂ ਪ੍ਰਾਪਤ ਕਰਦੇ ਰਹਿਣਾ। ਆਓ ! ਸਤਿਗੁਰੂ ਪਾਸ ਅਰਦਾਸਿ

ਕਰੀਏ-"ਸੋਈ ਪਿਆਰੇ ਮੇਲ, ਜਿਨਾ ਮਿਲਿਆਂ ਤੇਰਾ ਨਾਮ ਚਿਤ ਆਵੇ। ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ, ਸਰਬਤ ਦਾ ਭਲਾ'।

ਮਾਨਸਕ ਜੀਵਨ ਓਦੋਂ ਤਕ ਅਧੂਰਾ ਹੈ ਜਦੋਂ ਤਕ ਅਬਿਨਾਸ਼ੀ ਖੇੜਾ ਨਹੀਂ ਆਉਂਦਾ। ਇਸ ਲਕਸ਼ ਦੀ ਪੂਰਤੀ ਲਈ ਨਾਮ-ਚਿੰਤਨ ਦੀ ਲੋੜ ਹੈ:-

**ਜੀਵਤ ਜੀਵਤ ਜੀਵਤ ਰਹਹੁ ॥**
**ਰਾਮ ਰਸਾਇਣੁ ਨਿਤ ਉਠਿ ਪੀਵਹੁ ॥**
**ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥** [ਪੰਨਾ ੧੧੩੮

ਜਦੋਂ ਜਗਿਆਸੂ ਜੀਵਨ-ਵਿਗਾਸ ਦੀ ਹਦ ਪਾਰ ਕਰਕੇ ਜੀਵਨ ਦੀ ਸਿਖਰ ਤੇ ਪੁਜਦਾ ਹੈ, ਓਦੋਂ ਪ੍ਰਭੂ ਨਾਲ ਇਕਮਿਕਤਾ ਹੋ ਜਾਂਦੀ ਹੈ:-

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੈ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕੁ ਭਏ ਹੈ, ਕੋਇ ਨ ਸਕੈ ਪਛਾਨੀ ॥** [ਪੰਨਾ ੯੬੯



# ਆਦਰਸ਼ਕ ਜੀਵਨ

**ਤੂ ਮੇਰਾ ਜੀਵਨੁ ਤੂ ਆਧਾਰੁ ॥**
**ਤੁਝਹਿ ਪੇਖਿ, ਬਿਗਸੈ ਕਉਲਾਰੁ ॥**

**[ਆਸਾ ਮ: ੫, ਪੰਨਾ ੩੯੯**

ਸਿੱਖ ਧਰਮ ਦਾ ਵਿਧੀ ਵਿਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਅੰਮ੍ਰਿਤ ਬਚਨਾਂ ਤੇ ਨਿਰਧਾਰਤ ਹੈ ਜਿਸ ਦਾ ਮੂਲ '੧ਓ' ਹੈ। '੧' ਤੋਂ ਭਾਵ ਹੈ ਅਦੁੱਤੀ ਨਿਰਗੁਣ ਸਰੂਪ ਅਤੇ 'ਓ' ਤੋਂ ਭਾਵ ਹੈ ਸਰਗੁਣ ਰੂਪ ਵਾਹਿਗੁਰੂ। '੧ਓ' ਦੀ ਪ੍ਰਾਪਤੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਹੁੰਦੀ ਹੈ। ਗੁਰੂ ਤੇ ਪਰਮੇਸ਼ਰ ਇਕ ਜੋਤਿ ਹਨ। ਇਸ ਲਈ ਉਪਦੇਸ਼ ਦਿੱਤਾ ਗਿਆ ਹੈ:-

**ਗੁਰੁ ਪਰਮੇਸਰੁ ਏਕੋ ਜਾਣੁ ॥**
**ਜੋ ਤਿਸੁ ਭਾਵੈ ਸੋ ਪਰਵਾਣੁ ॥** [ਪੰਨਾ ੮੬੪

ਵਾਲਾ ਗੁਰਮਤਿ ਸਿਧਾਂਤ ਸਿਖ ਧਰਮ ਦਾ ਥੰਮ ਹੈ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਗੁਰਦੇਵ' ਦਾ ਮੰਗਲ ਇਉਂ ਪਰਸਤੁਤ ਕੀਤਾ ਹੈ:-

**ਗੁਰਦੇਵ ਮਾਤਾ ਗੁਰਦੇਵ ਪਿਤਾ, ਗੁਰਦੇਵ ਸੁਆਮੀ ਪਰਮੇਸੁਰਾ॥**
**ਗੁਰਦੇਵ ਸਖਾ ਅਗਿਆਨ ਭੰਜਨੁ, ਗੁਰਦੇਵ ਬੰਧਿਪ ਸਹੋਦਰਾ॥**
**ਗੁਰਦੇਵ ਦਾਤਾ ਹਰਿਨਾਮ ਉਪਦੇਸੈ, ਗੁਰਦੇਵ ਮੰਤੁ ਨਿਰੋਧਰਾ ॥**
**ਗੁਰਦੇਵ ਸਾਤਿ ਸਤਿ ਬੁਧਿ ਮੂਰਤਿ, ਗੁਰਦੇਵ ਪਾਰਸ ਪਰਸ ਪਰਾ॥**
**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ,**
**ਗੁਰ ਗਿਆਨ ਮਜਨੁ ਅਪਰੰਪਰਾ॥**
**ਗੁਰਦੇਵ ਕਰਤਾ ਸਭਿ ਪਾਪਹਰਤਾ, ਗੁਰਦੇਵ ਪਤਿਤ ਪਵਿਤ ਕਰਾ॥**
**ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ,**
**ਗੁਰਦੇਵ ਮੰਤੁ ਹਰਿ ਜਪਿ ਉਧਰਾ ॥**
**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ,**
**ਹਮ ਮੂੜ ਪਾਪੀ ਜਿਤੁ ਲਗਿ ਤਰਾ ॥**
**ਗੁਰਦੇਵ ਸਤਿਗੁਰੁ ਪਾਰਬ੍ਰਹਮ ਪਰਮੇਸਰੁ,**
**ਗੁਰਦੇਵ ਨਾਨਕ ਹਰਿ ਨਮਸਕਰਾ ॥** [ਪੰਨਾ ੨੫੦

ਪਾਠਕਾਂ ਨੂੰ ਇਹ ਗਲ ਨਿਸਚੇ ਨਾਲ ਦ੍ਰਿੜ ਕਰ ਲੈਣੀ ਚਾਹੀਦੀ ਹੈ ਕਿ 'ਗੁਰੂ' ਦੇਹ (ਸਰੀਰ) ਨਹੀਂ ਹੈ ਕਿਉਂਕਿ ਦੇਹ ਨਾਸਵੰਤ ਹੈ। ਜੇ ਗੁਰ ਪਰਮੇਸ਼ਰ ਜੀ ਦੀ ਵਿਸ਼ੇਸ਼ਤਾ ਨੂੰ ਸਦਾ ਮੁਖ ਰਖੋਗੇ ਤਾਂ ਜੀਵਨ ਭਰ ਕਿਸੇ ਅਖਉਤੀ ਦੇਹਧਾਰੀ ਗੁਰੂ ਦੇ ਪਾਖੰਡ ਜਾਲ ਵਿੱਚ ਫਸਣ ਤੋਂ ਬਚੇ ਰਹੋਗੇ:-

੧. **ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ॥** [ਪੰਨਾ ੫੩
੨. **ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**

**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥ [ਪੰਨਾ ੭੫੯**

**੩. ਗੁਰੁ ਕਰਤਾ ਗੁਰ ਕਰਣੈ ਜੋਗੁ ॥**
**ਗੁਰੁ ਪਰਮੇਸਰੁ ਹੈ ਭੀ ਹੋਗੁ ॥**
**ਕਹੁ ਨਾਨਕ ਪ੍ਰਭਿ ਇਹੈ ਜਨਾਈ ॥**
**ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ [ਪੰਨਾ ੮੬੪**

ਉਪਰੋਕਤ ਕਰਤਾਰੀ ਬਾਣੀ ਦੇ ਪ੍ਰਮਾਣ ਕੇਵਲ ਸ਼ਬਦ-ਗੁਰੂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਤੇ ਹੀ ਫਬਦੇ ਹਨ:-

**ੳ. ਸਬਦੁ ਗੁਰ ਪੀਰਾ ਗਹਿਰ ਗੰਭੀਰਾ,**
**ਬਿਨੁ ਸਬਦੈ ਜਗੁ ਬਉਰਾਨੰ ॥**
**ਪੂਰਾ ਬੈਰਾਗੀ ਸਹਜਿ ਸੁਭਾਗੀ,**
**ਸਚੁ ਨਾਨਕ ਮਨੁ ਮਾਨੰ ॥ [ਪੰਨਾ ੬੩੫**

**ਅ. ਬਿਨੁ ਸਬਦੈ ਅੰਤਰਿ ਆਨੇਰਾ ॥**
**ਨ ਵਸਤੁ ਲਹੈ ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ,**
**ਗੁਰੁ ਪੂਰੈ ਭਾਗਿ ਮਿਲਾਵਣਿਆ ॥ [ਪੰਨਾ ੧੨੪**

**ੲ. ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ, ਮਨਹਿ ਅਸਥੰਮਨੁ ॥ [ਪੰਨਾ ੨੮੨**

ਗਲ ਕੀ, ਜੀਵਨ ਰੂਪੀ ਗੱਡੀ ਨੂੰ ਚਲਾਉਣ ਦੀ ਪਰਕ੍ਰਿਆ ਜਿਵੇਂ ਗੁਰਬਾਣੀ ਵਿਚ ਦਰਸਾਈ ਗਈ ਹੈ, ਹਰੇਕ ਗੁਰਸਿਖ ਨੇ ਉਸਦਾ ਅਨੁਆਈ ਬਣਨਾ ਹੈ।

ਗੁਰਮਤਿ ਦਾ ਅਸਲ ਮਨੋਰਥ ਹੀ ਮਨੁੱਖ ਨੂੰ ਸਫਲ ਜੀਵਨ ਦੀ ਦਿਸ਼ਾ ਪਰਦਾਨ ਕਰਨਾ ਹੈ ਜਿਸ ਦੇ ਫਲ ਸਰੂਪ ਜੀਵ ਨੂੰ ਨਾਮ ਦੀ ਘਾਲ ਕਮਾਈ, ਅਤੇ ਹੁਕਮੀ ਦਾ ਹੁਕਮ, ਸਤਿਗੁਰ ਜੀ ਦੇ ਮਿਲਾਪ ਦੀ ਜੁਗਤੀ "ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥ ਹਸੰਦਿਆ ਖੇਲੰਦਿਆ, ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ" (ਪੰਨਾ ੫੨੨) ਇਹ ਦਾਤਿ ਪ੍ਰਾਪਤਿ ਹੋ ਜਾਵੇ।

'ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ' (ਪੰਨਾ ੬੨) ਵਾਲਾ ਸੰਦੇਸ਼ ਜਗਿਆਸੂ ਨੂੰ ਇਹ ਮਤਿ ਦੇਂਦਾ ਹੈ ਕਿ ਸੱਚ ਤੋਂ ਸਭ ਕੁਝ ਨੀਵਾਂ ਹੈ, ਪਰ ਸਚ ਤੋਂ ਵੀ ਉਪਰ ਸਚ ਵਾਲੀ ਰਹਿਣੀ ਹੈ। ਭਾਵ ਮੂੰਹ ਜ਼ਬਾਨੀ ਸਚ ਦੀ ਰੱਟ ਨਹੀਂ ਲਾਉਣੀ, ਇਸ ਨੂੰ ਵੀਚਾਰ ਤੇ ਆਚਾਰ ਦੀ ਕਸਵਟੀ ਤੇ ਪਰਖ ਕੇ ਜੀਵਨ ਨੂੰ ਉਨਤ ਕਰਨਾ ਹੈ। ਸੱਚੇ-ਸੁੱਚੇ ਆਚਰਨ ਦੀ ਉਸਾਰੀ ਲਈ ਸਹੀ ਅਰਥਾਂ ਵਿਚ ਅੰਮ੍ਰਿਤ ਦਾ ਬਾਟਾ ਵੀ ਸ੍ਰੀ ਗੁਰੂ ਗ੍ਰੰਥ ਸਾਹਿ ਜੀ ਦੀ ਛੱਤਰ ਛਾਇਆ ਹੇਠ ਨਾਮ ਦੀ ਕਮਾਈ ਕਰਨ ਵਾਲੇ ਪੰਜਾਂ ਪਿਆਰਿਆਂ ਦੁਆਰਾ ਹੀ ਤਿਆਰ ਹੁੰਦਾ ਹੈ। ਗੁਰਬਾਣੀ ਗੁਰੂ ਅਤੇ ਅੰਮ੍ਰਿਤ ਰੂਪ ਹੈ ਕਿਉਂਕਿ ਗੁਰਵਾਕ ਹਨ-

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ [ਪੰ. ੯੮੨**

ਸਚੇ ਹਿਰਦੇ ਨਾਲ ਗੁਰਬਾਣੀ ਦੇ ਪਠਨ-ਪਾਠਨ ਨਾਲ ਹੀ ਅੰਮ੍ਰਿਤ ਕਲਾ ਵਰਤਦੀ ਹੈ-'ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥ ਜਿਨਿ ਪੀਤੀ ਤਿਸੁ ਮੋਖਦੁਆਰੁ' (ਪੰਨਾ ੧੨੭੫) ਵਾਲਾ ਪਾਵਨ ਬਚਨ ਸਾਡੀ ਅਗਵਾਈ ਲਈ ਮੌਜੂਦ ਹੈ। ਅੰਮ੍ਰਿਤ ਅਧਿਕਾਰੀ ਸਿਖ ਨੂੰ ਜੋ ਵਾਹਿਗੁਰੂ ਗੁਰਮੰਤ੍ਰ ਦ੍ਰਿੜ ਕਰਾਇਆ ਜਾਂਦਾ ਹੈ, ਉਹ 'ਨਾਮੁ-ਮੰਤ੍ਰ' ਦਾ ਲਖਾਇਕ ਹੁੰਦਾ ਹੈ।

ਗੁਰਮਤਿ ਦਾ ਮੂਲ ਮਨੋਰਥ ਸਫਲ ਜੀਵਨ ਦੀ ਮਾਰਗ ਦਿਸ਼ਾ ਸਤਿਗੁਰੂ ਜੀ ਦਾ ਮੇਲ-ਮਿਲਾਪ, 'ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ' (ਪੰਨਾ ੯੪੨) ਵਾਲੀ ਜੀਵਨ-ਜੁਗਤੀ ਪਰਦਾਨ ਕਰਦਾ ਹੈ। ਗੁਰਸਿਖ ਆਪਣੀ ਮੁਕਤੀ ਤਕ ਹੀ ਸੀਮਤ ਨਾ ਹੋਵੇ ਅਰਥਾਤ ਅਪ-ਸੁਆਰਥੀ ਨਾ ਬਣੇ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ' (ਪੰਨਾ ੨੮੯) ਵਾਲੇ ਪਾਵਨ ਉਪਦੇਸ਼ ਉਤੇ ਅਮਲ ਕਰੇ। ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਵੰਡ ਛਕਣਾ, 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ' (ਪੰਨਾ ੧੨੪੫) ਵਾਲੀ ਜੀਵਨ ਜਾਚ ਦਾ ਅਨੁਆਈ ਬਣੇ।

ਜੀਵਨ ਵਿਚ ਮਾਇਕੀ ਪਦਾਰਥਾਂ, ਭੈ, ਭਰਮ, ਪਰ-ਅਧੀਨਗੀ, ਵਿਸ਼ੇ-ਵਿਕਾਰ ਅਤੇ ਹੋਰ ਮਾਰੂ ਬੁਰਿਆਈਆਂ ਤੋਂ ਵੰਚਿਤ ਹੋ ਕੇ ਸੰਤ-ਸਿਪਾਹੀ ਵਾਲੇ ਜੀਵਨ ਦਾ ਧਾਰਨੀ ਬਣ ਕੇ ਰਹਿਣੀ ਰਹਤ ਤੇ ਪਹਿਰਾ ਦੇਣਾ, ਹੁਕਮੀ ਬੰਦਾ ਬਣ ਕੇ ਰੱਬੀ-ਰਜ਼ਾ ਵਿਚ ਰਹਿਣਾ, ਕਿਸੇ ਦਾ ਬੁਰਾ ਨਾ ਮੰਗਣਾ, ਇਹ ਜੀਵਨ ਆਦਰਸ਼ ਹੋਣਾ ਚਾਹੀਦਾ ਹੈ। ਆਧੀ, ਬਿਆਧੀ, ਉਪਾਧੀ ਰੋਗਾਂ ਤੋਂ ਬਚਣ ਲਈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਅਵਗਣਾਂ ਨੂੰ ਸਦਾ ਲਈ ਤਿਲਾਂਜਲੀ ਦੇਣੀ, ਦੈਵੀ ਗੁਣਾਂ ਦਾ ਧਾਰਨੀ ਬਣਨਾ। ਸੇਵਾ, ਸਿਮਰਨ, ਸੰਜਮ, ਪਰਉਪਕਾਰ ਵਾਲੀ ਰੁੱਚੀ ਨੂੰ ਉਤੇਜਤ ਕਰਨਾ, ਫਿਕਾ ਬੋਲ ਕੇ ਕਿਸੇ ਦਾ ਹਿਰਦਾ ਨਾ ਦੁਖਾਉਣਾ, ਪਰਾਇਆ ਬੁਰਾ ਨਾ ਮੰਗਣਾ, ਇਹ ਗੁਰਮਤਿ ਵਿਧਾਨ ਦੇ ਨਿਯਮ ਸਦਾ ਚੇਤੇ ਰਖਣ ਵਾਲੇ ਹਨ। ਸ਼ੇਖ ਫ਼ਰੀਦ ਜੀ ਦਾ ਉਪਦੇਸ਼ ਸਦਾ ਚੇਤੇ ਰਖਣ ਵਾਲਾ ਹੈ:-

**ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੈ॥੧੨੯॥**
**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥੧੩੦॥**

**[ਪੰਨਾ ੧੩੮੪**

ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ:-

**ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ ॥....** **[ਪੰਨਾ ੪੭੩**

**ਪਰ ਕਾ ਬੁਰਾ ਨ ਰਾਖਹੁ ਚੀਤਿ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥** [ਪੰਨਾ ੩੮੬

ਖਾਣ-ਪੀਣ, ਬੋਲਣ-ਬੁਲਾਉਣ ਵਿਚ ਸੰਜਮ ਹੋਵੇ ਕਿਉਂਕਿ ਗੁਰੂ ਸਾਹਿਬ ਦਾ ਇਹ ਆਦੇਸ਼ ਹੈ:-

**ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥**
**ਫਿਕਾ ਬੋਲ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥**
**ਜੋ ਤਿਸੁ ਭਾਵਹਿ ਸੇ ਭਲੇ, ਹੋਰ ਕਿ ਕਹਣ ਵਖਾਣੁ ॥** [ਪੰਨਾ ੧੫

ਇਸੇ ਤਰ੍ਹਾਂ ਸਰੀਰ ਉਤੇ ਕਪੜੇ ਪਹਿਰਨ ਬਾਰੇ ਵੀ ਸੁਚੇਤ ਕੀਤਾ ਹੈ:-

**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥** [ਪੰਨਾ ੧੬

ਮੰਦੀਆਂ ਰੁਚੀਆਂ ਨੂੰ ਤਿਆਗਣਾ, ਸਚ ਬੋਲਣਾ, ਹਸਮੁਖ ਰਹਿਣਾ, ਹਰੇਕ ਨਾਲ ਹਮਦਰਦੀ ਕਰਨੀ, ਹਲੀਮੀ ਧਾਰਨ ਵਾਲੀ ਸਿਖਿਆ ਚੇਤੇ ਰਖਣੀ:-

ਗਰੀਬੀ ਗਦਾ ਹਮਾਰੀ॥ ਖੰਨਾ ਰੇਨੁ ਸਗਲ ਛਾਰੀ ॥
ਇਸ ਆਗੈ ਕੋ ਨ ਟਿਕੈ ਵੇਕਾਰੀ॥
ਗੁਰ ਪੂਰੇ ਇਹ ਗਲ ਸਾਰੀ ॥ [ਪੰਨਾ ੬੨੮

ਜੀਵਨ ਦੀ ਵਿਲਖਣਤਾ ਜਿਵੇਂ ਸਤਿਗੁਰੂ ਜੀ ਨੇ ਸਮਝਾਈ ਹੈ,ਚੇਤੇ ਰਖਣੀ ਹੀ ਸਿਖੀ ਦੇ ਦਰਸ਼ਨ ਹਨ। 'ਸਤੁ, ਸੰਤੋਖੁ, ਦਇਆ, ਧਰਮੁ ਸਚੁ, ਇਹ ਅਪੁਨੈ ਗ੍ਰਿਹਿ ਭੀਤਰਿ ਵਾਰੇ' (ਪੰਨਾ ੩੭੯) ਦਾ ਅਭਿਆਸੀ ਬਣਨਾ, ਸਿਖ ਧਰਮ ਦੀ ਪ੍ਰਮਾਣੀਕ ਅਰਦਾਸਿ ਦੇ ਅੰਤ ਵਿਚ "ਨਾਨਕ ਨਾਮ ਚੜਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ" ਅਮੋਲਕ ਉਪਦੇਸ਼ ਨੂੰ ਕਦੇ ਵੀ ਭੁਲਾਉਣਾ ਨਹੀਂ- "ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ" (ਪੰਨਾ ੬੨) ਵਾਲੇ ਪਾਵਨ ਉਪਦੇਸ਼ ਦਾ ਧਾਰਨੀ ਬਣਨਾ ਭਾਵ ਸਚ ਤੋਂ ਸਭ ਕੁਝ ਨੀਵਾਂ ਹੈ ਪਰ 'ਸਚੁ ਆਚਾਰੁ' ਸਚ ਰੂਪ ਰਹਿਣੀ ਸਭ ਤੋਂ ਉਪਰ ਹੈ। ਗੁਰੂ ਸਾਹਿਬ ਜੀ ਨੇ ਮੂੰਹ ਜ਼ਬਾਨੀ ਸੱਚ ਦੀ ਰੱਟ ਲਾਉਣ ਦੀ ਸਿਖਿਆ ਨਹੀਂ ਦਿਤੀ। ਇਸ ਨੂੰ ਵੀਚਾਰ ਕੇ ਆਚਾਰ ਦੀ ਕਸਵੱਟੀ ਤੇ ਪਰਖ ਕੇ ਜੀਵਨ ਉਨਤ ਕਰਨਾ ਹੈ। ਨਿਰਾ ਬਾਹਰਮੁਖੀ ਪਹਿਰਾਵਾ ਹੀ ਸਿਖੀ ਦੀ ਪਹਿਚਾਣ ਨਹੀਂ, ਸਗੋਂ ਸੱਚੇ ਸੁੱਚੇ ਆਚਰਨ ਦੀ ਉਸਾਰੀ ਹੀ ਅੰਮ੍ਰਿਤਧਾਰੀ ਸਿੰਘ ਦੀ ਜੀਵਨ-ਪਟਾਰੀ ਹੈ।

ਗੁਰਮਤੀ ਜੀਵਨ ਧਾਰਾਂਵਾਂ ਨੂੰ ਅਪਨਾਉਣਾ ਹੀ ਸਹੀ ਅਰਥਾਂ ਵਿਚ ਗੁਰਸਿਖ ਸਦਾਉਣਾ ਹੈ। ਅਸਲੀ ਸਿਖ ਉਹ ਹੈ ਜਿਹੜਾ ਮਨਮਰਜ਼ੀ ਨਹੀਂ ਕਰਦਾ ਗੁਰੂ ਦੇ ਭਾਣੇ ਵਿਚ ਚਲਦਾ ਹੈ:-

**ਸੋ ਸਿਖ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥** [ਪੰਨਾ ੬੦੧

ਬਾਣੀ ਤੇ ਬਾਣਾ ਦੋਵੇਂ ਹੀ ਸਿਖੀ ਚਿੰਨ ਹਨ ਪਰ ਇਸ ਦੇ ਨਾਲ ਦਸਮੇਸ਼ ਪਿਤਾ

ਜੀ ਦਾ ਆਦੇਸ਼ ਜੋ ਰਹਿਤਨਾਮਾ ਭਾ. ਦੇਸਾ ਸਿੰਘ ਵਿਚ ਅੰਕਿਤ ਹੈ, ਓਹ ਕਿਸੇ ਕੀਮਤ ਤੇ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ:-

**ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ ॥**
**ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ ॥**
**ਪਾਂਚ ਸਿੰਘ ਅੰਮ੍ਰਿਤ ਜੋ ਦੇਵੈਂ॥ ਤਾ ਕੋ ਸਿਰ ਧਰ ਛਕ ਪੁਨ ਲੇਵੈਂ॥**
**ਪੁਨ ਮਿਲਿ ਪਾਂਚੋ ਰਹਿਤ ਜੋ ਭਾਖੈਂ॥**
**ਤਾ ਕੋ ਮਨ ਮੇ ਦ੍ਰਿੜ ਕਰ ਰਾਖੈ॥**

ਇਸੇ ਤਰ੍ਹਾਂ-

**ਰਹਿਤ ਬਿਨਾ ਨਹਿ ਸਿਖ ਕਹਾਵੈ ॥**
**ਰਹਿਤ ਬਿਨਾ ਦਰ ਚੋਟਾਂ ਖਾਵੈ ॥**

ਏਦਾਂ ਦੇ ਕਈ ਹੋਰ ਬਚਨ ਦਸਮੇਸ਼ ਪਿਤਾ ਜੀ ਦੇ ਨਿਕਟਵਰਤੀ ਗੁਰਸਿਖਾਂ ਦੇ ਰਹਿਤਨਾਮਿਆਂ ਵਿਚ ਦਰਜ ਹਨ, ਗੁਰਸਿਖ ਪਨੀਰੀ ਲਈ ਚਾਨਣ-ਮੁਨਾਰੇ ਸਮਾਨ ਹਨ।

ਸਭ ਤੋਂ ਉਤਮ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਦਿਲਾ ਮੰਗਲਾ '੧ਓ ਤੋਂ ਗੁਰਪ੍ਰਸਾਦਿ' ਤਕ ਹੈ ਜੋ 'ਮੂਲ-ਮੰਤ੍ਰ' ਦਾ ਲਖਾਇਕ ਅਤੇ ਨਿਰੋਲ ਸਚ ਪਰਮੇਸ਼ਰ ਦੇ ਰੂਪ ਨੂੰ ਦ੍ਰਿੜ ਕਰਾਉਂਦਾ ਹੈ। ਮਾਰੂ ਰਾਗ ਵਿਚ ਗੁਰੂ ਬਾਬਾ ਜੀ ਨੇ 'ਮੂਲ-ਮੰਤ੍ਰ' ਬਾਰੇ ਜੋ ਸੋਧ ਪਰਦਾਨ ਕੀਤੀ ਹੈ, ਉਸ ਦਾ ਅੰਤਰੀਵ ਭਾਵ ਆਪਣੇ ਹਿਰਦੇ ਵਿਚ ਧਾਰਨ ਦੀ ਲੋੜ ਹੈ:-

**ਸਚੁ ਬਿਨੁ ਸਤੁ ਸੰਤੋਖੁ ਨ ਪਾਵੈ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ॥**
**ਮੂਲ-ਮੰਤ੍ਰ ਹਰਿਨਾਮ ਰਸਾਇਣੁ, ਕਹੁ ਨਾਨਕ ਪੂਰਾ ਪਾਇਆ ॥**
**[ਪੰਨਾ ੧੦੪੦**

'ਮੂਲ-ਮੰਤ੍ਰ' ਵਿਚ 'ਕਰਤਾ ਪੁਰਖੁ' ਵਾਲਾ ਸੰਕੇਤ ਸਮਝਣ ਦੀ ਲੋੜ ਹੈ ਕਿਉਂਕਿ ਕਈ ਜਗਿਆਸੂ ਭੇਖੀ ਸੰਤਾਂ ਦੀਆਂ ਕਰਾਮਾਤਾਂ ਵੇਖ ਕੇ ਉਨ੍ਹਾਂ ਨੂੰ ਹੀ ਕਰਤਾ ਪੁਰਖ ਸਮਝਣ ਲਗ ਜਾਂਦੇ ਹਨ ਪਰ ਯਥਾਰਥ ਇਹ ਹੈ:-

**ਇਸੁ ਜਗ ਮਹਿ ਪੁਰਖੁ ਏਕੁ ਹੈ, ਹੋਰ ਸਗਲੀ ਨਾਰਿ ਸਬਾਈ॥**
**ਸਭਿ ਘਟ ਭੋਗਵੈ ਅਲਿਪਤ ਰਹੈ, ਅਲਖੁ ਨ ਲਖਣਾ ਜਾਈ॥ [ਪੰ. ੫੯੧**

ਜਿਸ ਜਗਿਆਸੂ ਨੇ ਆਪਣੇ ਜੀਵਨ ਕਾਲ ਵਿਚ ਖੰਡੇ ਦਾ ਅੰਮ੍ਰਿਤ ਨਹੀਂ ਛਕਿਆ, ਗੁਰੂ ਦਾ ਲੜ ਨਹੀਂ ਫੜਿਆ ਭਾਵ ਗੁਰੂ ਵਾਲਾ ਨਹੀਂ ਬਣਿਆ, ਉਹ ਨਿਗੁਰਾ ਹੈ। ਜਿਹੜੇ ਮਨੁੱਖ ਕਿਸੇ ਕੱਚੇ ਗੁਰੂ ਪਾਸੋਂ ਨਾਮ ਲੈ ਕੇ ਰੱਟਨ ਕਰਦੇ ਹਨ, ਉਨ੍ਹਾਂ ਦਾ ਜੀਵਨ ਕਦੇ ਵੀ ਨਹੀਂ ਸੰਵਰ ਸਕਦਾ। ਗੁਰਬਾਣੀ ਵਿਚ ਅਜਿਹੇ ਮਨੁੱਖਾ ਦੀ ਕੁਤਿਆਂ, ਸੂਰਾਂ, ਖੋਤਿਆਂ, ਕਾਵਾਂ ਤੇ ਸੱਪਾਂ ਨਾਲ ਤੁਲਨਾ ਕੀਤੀ ਗਈ ਹੈ। ਇਸ ਬਾਰੇ ਫੁਰਮਾਨ ਹੈ:-

**ਗੁਰਮੰਤ੍ਰ ਹੀਣਸ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥**

**ਕੂਕਰਹ, ਸੂਕਰਹ, ਗਰਧਭਹ ਕਾਕਹ, ਸਰਪਨਹ, ਤੁਲਿ ਖਲਹ ॥**
[ਪੰਨਾ ੧੩੫੭

**ਝਝੈ, ਕਦੇ ਨ ਝੂਰਹਿ ਮੁੜੇ, ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ॥**
**ਸਤਿਗੁਰ ਬਾਝਹੁ, ਗੁਰ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥**
[ਪੰਨਾ ੪੩੫

**ਜਿਉ ਨਿਗੁਰਾ ਬਹੁ ਬਾਤਾ ਜਾਣੈ,**
**ਓਹੁ ਹਰਿ ਦਰਗਹ ਹੈ ਭ੍ਰਸਟੀ ॥** [ਪੰਨਾ ੫੨੮

ਸੰਸਾਰ ਵਿਚ ਨਿਗੁਰਿਆਂ ਦੀ ਬਹੁ-ਗਿਣਤੀ ਹੈ ਪਰ ਇਸ ਦੋਸ਼ ਦਾ ਰੋਸ ਓਦੋਂ ਪ੍ਰਗਟ ਹੁੰਦਾ ਹੈ ਜਦੋਂ ਜੀਵਨ ਵਿਚ ਕਿਸੀ ਪਵਿਤਰ ਵਿਅਕਤੀ ਨਾਲ ਮੇਲ ਹੁੰਦਾ ਹੈ। ਇਸ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਵਿਚੋਂ ਬੜਾ ਸੁੰਦਰ ਸੰਕੇਤ ਮਿਲਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਸ਼ੀਲ ਸੁਭਾਵ, ਭਗਤੀ ਭਾਵ, ਸੰਤ-ਸੇਵਾ ਵਿਚ ਬਹੁਤ ਧਿਆਨ ਰਖਦੇ ਸਨ। ਆਪ ਬੜੇ ਸੁੰਦਰ ਭਜਨ ਗਾਉਂਦੇ ਸਨ ਜਿਸ ਕਰਕੇ ਆਮ ਲੋਕੀ ਇਨ੍ਹਾਂ ਨੂੰ ਭਗਤ ਕਹਿੰਦੇ ਸਨ। ਆਪ ਜੀ ਨੇ 21 ਵਾਰੀ ਪਦ-ਯਾਤਰਾ ਕਰਕੇ ਹਰਿਦੁਆਰ ਗੰਗਾ ਜੀ ਜਾ ਕੇ ਇਸ਼ਨਾਨ ਕੀਤੇ। ਰਿਖੀ ਕੇਸ਼ ਤਪੋ ਬਨ ਜਾ ਕੇ ਵੀ ਸਤ ਸੰਗ ਕਰਦੇ ਰਹੇ। ਇਕ ਵਾਰੀ ਗੰਗਾ ਦਾ ਇਸ਼ਨਾਨ ਕਰਨ ਮਗਰੋਂ ਜਦ ਵਾਪਸ ਆਏ ਤਾਂ ਮੁਲਾਣੇ ਮੇਹਣੇ ਪਿੰਡ ਦੇ ਬਾਗ਼ ਵਿਚ ਬਿਰਾਜੇ ਹੋਏ ਸਨ, ਦੁਰਗਾ ਦਤ ਪੰਡਿਤ ਵਿਦਿਆ ਦੇ ਗਿਆਨ ਦੁਆਰਾ ਆਪ ਜੀ ਦੇ ਚਰਨਾ ਵਿਚ ਪਦਮ ਦਾ ਚਿੰਨ ਵੇਖ ਕੇ ਆਖਿਆ "ਤੁਸੀ ਬੜੇ ਪੂਜ ਮਾਨਨੀਕ ਪੁਰਖ ਹੋ ਕੇ ਪਾਤਸ਼ਾਹ ਸਦਾਓਗੇ, ਸੀਸ ਪੁਰ ਚਵਰ ਝੁਲੇਗਾ, ਰਾਜ ਪਰਜਾ ਸਾਰੇ ਤੁਹਾਨੂੰ ਨਜ਼ਰਾਨੇ ਭੇਟ ਕਰਕੇ ਮਿਲਿਆ ਕਰਨਗੇ। ਪੰਡਤ ਦੇ ਇਹ ਬਚਨ ਸੁਣ ਕੇ ਆਪ ਬੋਲੇ ਜੋ ਕਰਤਾਰ ਦੀ ਰਜ਼ਾ। ਜਦੋਂ ਆਪ ਪੰਡਤੁ ਨੂੰ ਚਾਰ ਆਨੇ ਦੀ ਮਿਠਾਈ ਦੇਣ ਲਗੇ ਤਾਂ ਉਸ ਨੇ ਸਹਜ ਸੁਭਾਵਿਕ ਪੁਛਿਆ-ਆਪ ਦਾ ਗੁਰੂ ਕੌਣ ਹੈ? ਆਪ ਜੀ ਨੇ ਉਤਰ ਦਿੱਤਾ ਕਿ ਆਪਣੇ ਵਲੋਂ ਟੋਲ ਰਹੇ ਹਾਂ, ਪਰ ਅਜੇ ਤੱਕ ਕੋਈ ਗੁਰੂ ਨਹੀਂ ਲੱਭਾ। ਪੰਡਤ ਨੇ ਇਹ ਗਲ ਸੁਣ ਕੇ ਆਖਿਆ 'ਨਿਗੁਰੇ ਦੇ ਹਥੋਂ ਮੈਂ ਕਦੇ ਕੁੱਛ ਨਹੀਂ ਲਿਤਾ ਕਿਉਂਕਿ ਨਿਗੁਰੇ ਦਾ ਦਰਸ਼ਨ ਕਰਨਾ ਹੀ ਸ਼ਾਸਤ੍ਰ ਵਿਚ ਦੋਸ਼ ਲਿਖਿਆ ਹੈ। ਜਦੋਂ ਆਪ ਗੁਰੂ ਧਾਰੋਗੇ, ਓਦੋਂ ਕੁਛ ਲਵਾਂਗਾ'। ਸ੍ਰੀ ਅਮਰਦਾਸ ਜੀ ਨੂੰ ਉਸੇ ਦਿਨ ਤੋਂ ਗੁਰੂ ਟੋਲਣ ਦੀ ਤੀਬਰ ਲਗਨ ਲਗ ਗਈ ਜਿਸ ਦੇ ਫਲਸਰੂਪ ਆਪ ਜੀ ਦੇ ਹਿਰਦੇ ਵਿੱਚ ਵੈਰਾਗ ਉਤਪੰਨ ਹੋਇਆ, ਨੇਤਰਾਂ ਚੋਂ ਜਲ ਚਲਣ ਲਗ ਪਿਆ।

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਬੀਬੀ ਅਮਰੋ ਆਪ ਜੀ ਦੇ ਭਤੀਜੇ ਦੇ ਘਰ ਵਿਆਹੀ ਹੋਈ ਸੀ। ਓਹ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੀ ਅਤੇ ਆਸਾ ਕੀ ਵਾਰ ਅਤੇ ਹੋਰ ਸ਼ਬਦ ਗੁਰੂ ਨਾਨਕ ਦੇਵ

ਜੀ ਦੇ ਉਚਾਰਨ ਕੀਤੇ ਹੋਏ ਬੜੇ ਪ੍ਰੇਮ ਨਾਲ ਪੜ੍ਹਿਆ ਕਰਦੀ ਸੀ। ਇਕ ਦਿਨ ਬੀਬੀ ਬੜੇ ਪ੍ਰੇਮ ਨਾਲ ਇਹ ਸ਼ਬਦ ਪੜ੍ਹ ਰਹੀ ਸੀ:-

**ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ,**
**ਤਉ ਗੁਣ ਨਾਹੀ ਅੰਤੁ ਹਰੇ ॥.....** **[ਪੰਨਾ ੯੯੦**

ਆਪ ਜੀ ਨੇ ਜਦੋਂ ਇਹ ਸ਼ਬਦ ਸੁਣਿਆ ਆਪ ਜੀ ਦੇ ਹਿਰਦੇ ਵਿਚ ਗੁਰੂ ਮਿਲਾਪ ਲਈ ਅਤਿਅੰਤ ਪ੍ਰੇਮ ਵੱਧ ਗਿਆ। ਹਰ ਵਕਤ ਹਿਰਦੇ ਵਿਚ ਇਹ ਲਗਨ ਲਗੀ ਰਹਿੰਦੀ ਮੇਰਾ ਮਨੂਰ ਵਰਗਾ ਮਨ ਗੁਰੂ ਪਾਰਸ ਨੂੰ ਪਰਸ ਕੇ ਕਦੋਂ ਕੰਚਨ ਹੋਵੇਗਾ? ਮਾਨੋ ਇਕ ਪਲ ਬਰਸ ਦੇ ਸਮਾਨ ਬੀਤਣ ਲੱਗਾ।

ਦੂਜੇ ਦਿਨ ਜਦੋਂ ਅੰਮ੍ਰਿਤ ਵੇਲੇ ਰਸ-ਭਿੰਨੀ ਅੰਮ੍ਰਿਤ ਬਾਣੀ ਬੀਬੀ ਅਮਰੋ ਜੀ ਤੋਂ ਸੁਣਨ ਦੀ ਮਨ ਵਿਚ ਬਹੁਤ ਇੱਛਾ ਸੀ। ਬੀਬੀ ਜੀ ਨੂੰ ਆਖਿਆ 'ਦੇਵੀ ! ਇਕ ਵਾਰੀ ਕਲ ਵਾਲਾਂ ਸ਼ਬਦ ਫਿਰ ਸੁਣਾ। ਬੀਬੀ ਨੇ ਕੁਝ ਸ਼ਰਮ ਕਰਕੇ ਆਪਣੀ ਧੌਣ ਨੀਵੀ ਕਰ ਲਈ ਤੇ ਚੁੱਪ ਹੋ ਗਈ। ਉਸ ਦੀ ਸੱਸ ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਪ੍ਰੇਮ ਵੇਖ ਕੇ ਆਖਿਆ, ਬਚੀਏ! ਬਾਣੀ ਪੜ੍ਹਨ ਲਈ ਸ਼ਰਮ ਨਹੀਂ ਕਰੀਦੀ। ਸੌਹਰਾ ਤੇ ਪਿਤਾ ਇਕ ਸਮਾਨ ਹੁੰਦੇ ਹਨ। ਬਾਣੀ ਸੁਣਾਉਣੀ ਤਾਂ ਵੱਡਾ ਪੁੰਨ ਕਰਮ ਹੈ। ਸੱਸ ਦੇ ਆਖੇ ਲਗ ਕੇ ਜਦ ਬੀਬੀ ਨੇ ਸ਼ਬਦ ਪੜ੍ਹਿਆ ਤਾਂ ਆਪ ਸ਼ਬਦ ਸੁਣ ਕੇ ਅਜਿਹੇ ਮੋਹਿਤ ਹੋਏ ਤੇ ਬੀਬੀ ਅਮਰੋ ਨੂੰ ਕਹਿਣ ਲਗੇ, ਬੀਬੀ ਤੂੰ ਖੰਡੂਰ ਚਲ ਕੇ ਮੈਨੂੰ ਆਪਣੇ ਪਿਤਾ ਜੀ ਦੇ ਦਰਸ਼ਨ ਕਰਾ। ਜਦੋਂ ਬੀਬੀ ਖੰਡੂਰ ਆਈ ਤਾਂ ਸ੍ਰੀ ਅਮਰਦਾਸ ਜੀ ਭੀ ਉਸਦੇ ਨਾਲ ਆਏ। ਪਿਤਾ ਨੇ ਆਖਿਆ, ਨਾਲ ਆਏ ਸਾਥੀ ਨੂੰ ਕਿਉਂ ਪਿਛੇ ਛਡ ਆਈ ਹੈਂ? ਜਦੋਂ ਅੰਦਰ ਵੜੇ ਤਾਂ ਗੁਰੂ ਅੰਗਦ ਦੇਵ ਜੀ ਦੇ ਚਰਨ ਫੜ ਲਏ ਅਤੇ ਆਖਣ ਲਗੇ ਮੈਨੂੰ ਕੁੜਮ ਨ ਸਮਝੋ, ਆਪਣਾ ਟਹਿਲੂਆ ਸੇਵਕ ਮੰਨੋ, ਪਰ ਗੁਰੂ ਜੀ ਨੇ ਆਦਰ ਸਤਿਕਾਰ ਕਰਕੇ ਪ੍ਰੇਮ ਨਾਲ ਬਿਠਾ ਕੇ ਸੁਖ ਸਾਂਦ ਪੁੱਛੀ, ਗਿ. ਗਿਆਨ ਸਿੰਘ ਜੀ ਦੇਂ ਕਥਨ ਅਨੁਸਾਰ ਆਪ ਜੀ ਨੂੰ "ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ" ਵਾਲੀ ਤੁਕ ਫੁਰ ਆਈ। ਅਜ ਮੈਨੂੰ ਅਸਲੀ ਗੁਰੂ ਮਿਲਿਆ। ਇਸ ਤਰ੍ਹਾਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਪਾਸ ਰਹੇ। ਬਿਆਸਾ ਤੇ ਆਪ ਇਸ਼ਨਾਨ ਕਰਨਾ, ਫਿਰ ਗਾਗਰ ਪਾਣੀ ਨਾਲ ਭਰ ਕੇ ਸਿਰ ਉਤੇ ਧਰਦੇ। ਰਸਤੇ ਵਿਚ ਸਾਹ ਲੈਣ ਲਈ ਇਕ ਬੁਰਜੀ ਬਣਾਈ ਹੋਈ ਸੀ, ਦਮ ਲੈ ਕੇ ਗੁਰੂ ਅੰਗਦ ਦੇਵ ਜੀ ਨੂੰ ਨਿਤ ਇਸ਼ਨਾਨ ਕਰਾਉਂਦੇ ਮਗਰੋਂ ਆਪ ਗੁਰ ਮੰਤ੍ਰ ਦਾ ਅਭਿਆਸ ਕਰਦੇ। ਫਿਰ ਦਿਨ ਚੜ੍ਹੇ ਲੰਗਰ ਵਿਚ ਸੇਵਾ ਕਰਦੇ। ਸੰਗਤਾਂ ਦੇ ਝੂਠੇ ਭਾਂਡੇ ਮਾਂਜਦੇ, ਝਾੜੂ ਦਿੰਦੇ ਅਰਥਾਤ ਕਿਸੇ ਸਮੇਂ ਵੀ ਵੇਹਲੇ ਨਾ ਬੈਠਦੇ, ਜੋ ਲੰਗਰ ਵਿਚ ਪ੍ਰਸ਼ਾਦ ਤਿਆਰ ਹੁੰਦਾ ਤਾਂ ਓਹੀ ਪ੍ਰੇਮ ਭਾਵਨਾ ਨਾਲ ਛਕਦੇ। ਗੁਰੂ ਅੰਗਦ ਦੇਵ ਜੀ ਆਪ ਜੀ ਦੀ ਸੇਵਾ ਤੇ ਬਹੁਤ

ਪ੍ਰਸੰਨ ਸਨ। ਮਾਘ ਦੇ ਮਹੀਨੇ ਵਿੱਚ ਬਹੁਤ ਜ਼ੋਰ ਦਾ ਮੀਂਹ ਤੇ ਠੰਡੀ ਪੌਣ ਚਲ ਰਹੀ ਸੀ। ਜਦੋਂ ਆਪ ਜੀ ਬਿਆਸ ਤੋਂ ਜਲ ਦੀ ਗਾਗਰ ਲੈ ਆਏ ਤਾਂ ਰਸਤੇ ਵਿਚ ਜੁਲਾਹੇ ਦੀ ਕਿਲੀ ਨਾਲ ਆਪ ਜੀ ਦਾ ਪੈਰ ਅੜਿਆ ਤਾਂ ਡਿੱਗ ਪਏ ਪਰ ਜਲ ਨਾ ਡੁੱਲਣ ਦਿਤਾ। ਜੁਲਾਹੇ ਨੇ ਜੁਲਾਹੀ ਨੂੰ ਪੁਛਿਆ ਇਹ ਖੜਾਕ ਕੀ ਹੋਇਆ ਹੈ ਤਾਂ ਉਸ ਨੇ ਆਖਿਆ- ਅਮਰੂ ਨਿਥਾਵਾ ਹੋਵੇਗਾ, ਜਿਸ ਨੂੰ ਨਾ ਦਿਨੈ ਚੈਨ ਹੈ ਨਾ ਰਾਤ। ਆਪ ਜੀ ਨੇ ਜੁਲਾਹੀ ਦੀਆਂ ਗੱਲਾਂ ਅਣ ਸੁਣੀਆਂ ਕਰ ਛਡੀਆਂ। ਉਸ ਜਲ ਦੀ ਗਾਗਰ ਨਾਲ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਵਾਇਆ। ਗੁਰੂ ਅੰਗਦ ਜੀ ਨੇ ਭਰੇ ਦੀਵਾਨ ਵਿਚ ਪੁਛਿਆ 'ਪੁਰਖਾ! ਦਸ ਖਾਂ ਰਾਤੀ ਜੁਲਾਹੀ ਨੇ ਕੀ ਆਖਿਆ ਸੀ? ਕਹਿਣ ਲਗੇ, ਮਹਾਰਾਜ ਆਪ ਘਟ ਘਟ ਦੀ ਜਾਨਣ ਵਾਲੇ ਹੋ, ਆਪ ਤੋਂ ਕੁੱਛ ਗੁੱਝਾ ਨਹੀਂ। ਤਦ ਗੁਰੂ ਅੰਗਦ ਦੇਵ ਜੀ ਨੇ ਸਾਰੀ ਸੰਗਤ ਨੂੰ ਜੁਲਾਹੀ ਵਾਲਾ ਪ੍ਰਸੰਗ ਸੁਣਾ ਕੇ ਸ੍ਰੀ ਅਮਰਦਾਸ ਜੀ ਨੂੰ ਗਲੇ ਨਾਲ ਲਾ ਕੇ ਇਹ ਵਰ ਦਿੱਤਾ:-

ਅਮਰਦਾਸ ਨਿਮਾਣਿਆ ਦਾ ਮਾਣ,
ਨਿਥਾਵਿਆਂ ਦਾ ਥਾਉਂ,
ਨਿਓਟਿਆਂ ਦੀ ਓਟ,
ਨਿਆਸਰਿਆਂ ਦਾ ਆਸਰਾ।

"ਗਈ ਬਹੋੜ ਬੰਦੀ ਛੋੜ" ਹੋਵੇਗਾ। ਫਿਰ ਓਸੇ ਘੜੀ ਸ੍ਰੀ ਅਮਰਦਾਸ ਜੀ ਨੂੰ ਨਵੀਂ ਪੋਸ਼ਾਕ ਪਹਿਨਾ ਕੇ ਗੁਰਗਦੀ ਪਰ ਸੁਭਾਇਮਾਨ ਕਰ ਦਿੱਤਾ।

ਗੁਰੂ ਦਾ ਗਿਆਨ ਪ੍ਰਾਪਤ ਕਰਨਾ, ਅਗੋਂ ਉਸ ਦਾ ਪਰਚਾਰ ਕਰਨਾ, ਗੁਰਸਿਖੀ ਜੀਵਨ ਦਾ ਪ੍ਰਮੁੱਖ ਕਰਤਬ ਹੈ। ਸਗਿਰਾਂ ਨੇ ਰਬੀ-ਗਿਆਨ ਨੂੰ ਸਰਬਤ ਦੇ ਭਲੇ ਲਈ ਦੇਸਾਂ ਪਰਦੇਸ਼ਾਂ ਵਿਚ ਜਾ ਕੇ ਵੰਡਿਆ। 'ਰਾਜਾ ਰੰਕ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ' (ਭਾ. ਗੁ. ੧-੨੩) ਵਾਲੇ ਸੰਕਲਪ ਨੂੰ ਦ੍ਰਿੜ ਕਰਵਾਇਆ, ਕਿਉਂਕਿ ਗੁਰੂ ਘਰ ਵਿਚ ਅਨੈਤਿਕਤਾ ਲਈ ਕੋਈ ਥਾਂ ਨਹੀਂ। ਗੁਰਬਾਣੀ ਵਿਚ ਗੁਰੂ ਗਿਆਨ ਦਾ ਪਰਚਾਰ ਤੇ ਪ੍ਰਸਾਰ ਕਰਨ ਉਪਰ ਬਹੁਤ ਬਲ ਦਿੱਤਾ ਗਿਆ ਹੈ:-

**ਗਿਆਨ ਹੀਣੰ ਅਗਿਆਨ ਪੂਜਾ ॥**
**ਅੰਧ ਵਰਤਾਵਾ ਭਾਉ ਦੂਜਾ ॥** [ਪੰਨਾ ੧੪੧੨

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦੇ ਕਾਲ ਵਿਚ ਸ਼ਬਦ-ਗੁਰੂ ਹੀ ਪਰਧਾਨਤਾ ਰਹੀ ਜੋ ਅਜ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਕਾਇਮ ਹੈ ਅਤੇ ਸਦਾ ਲਈ ਕਾਇਮ ਰਹੇਗੀ:-

੧. **ਵਾਹੁ ਵਾਹੁ ਬਾਣੀ ਨਿਰੰਕਾਰ ਹੈ,**
**ਤਿਸੁ ਜੇਵਡੁ ਅਵਰੁ ਨ ਕੋਇ ॥** [ਪੰਨਾ ੫੧੫

੨. **ਖਰੇ ਖਰੋਏ ਬੈਠਤ ਊਠਤ, ਮਾਰਗਿ ਪੰਥਿ ਧਿਆਵੈਗੋ ॥**

**ਸਤਿਗੁਰ ਬਚਨ ਬਚਨ ਹੈ ਸਤਿਗੁਰ,**
**ਪਾਧਰੁ ਮੁਕਤਿ ਜਨਾਵੈਗੋ ॥** [ਪੰਨਾ ੧੩੧੦

ਗੁਰਬਾਣੀ ਸਾਈਂ ਦੀ ਸੁੰਦਰਤਾ, ਸੁਭਾਉ ਤੇ ਆਤਮਕ ਚਾਉ ਨਾਲ ਭਰਪੂਰ ਹੈ। ਗੁਰੂ ਘਰ ਵਿਚ ਇਸ ਦਾ ਸਬੰਧ ਨਿਰੋਲ ਰੂਹਾਨੀਅਤ ਵਾਲੇ ਉਪਦੇਸ਼ ਨਾਲ ਹੈ, ਕਿਸੇ ਮਨੁੱਖੀ ਸਰੀਰ ਨਾਲ ਨਹੀਂ ਹੈ। ਸੋ, ਅਜ ਵੀ ਕੇਵਲ ਗੁਰਬਾਣੀ ਭਾਵ ਸ਼ਬਦ ਗੁਰੂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵੀਚਾਰ ਉਤੇ ਪਹਿਲਾਂ ਹੀ ਆਪਣੀ ਅਮਿੱਟ ਛਾਪ ਲਾਈ ਹੋਈ ਹੈ:-

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥** [ਪੰਨਾ ੯੪੩

ਹਰੇਕ ਜਗਿਆਸੂ ਦਾ ਜੀਵਨ-ਆਦਰਸ਼ ਗੁਰਬਾਣੀ ਵਾਲਾ ਹੋਣਾ ਚਾਹੀਦਾ ਹੈ। ਜੀਵਨ ਵਿਚ ਕਈ ਉਤਰਾਅ ਚੜ੍ਹਾ ਆਉਂਦੇ ਹਨ। ਕਈ ਵਾਰੀ ਵਿਰੋਧੀ ਸ਼ਕਤੀਆਂ ਵਿਘਨ ਪੈਦਾ ਕਰਨ ਲਈ ਤੱਤਪਰ ਰਹਿੰਦੀਆਂ ਹਨ ਅਤੇ ਅਸਮਰਥ ਜੀਵਾਂ ਦਾ ਡਾਵਾਂ ਡੋਲ ਹੋ ਜਾਣਾ ਸੁਭਾਵਿਕ ਹੈ। ਇਸ ਘਾਟ ਨੂੰ ਪੂਰਾ ਕਰਨ ਲਈ ਅਠੇ ਪਹਿਰ ਆਤਮਿਕ ਬਲ ਦੀ ਲੋੜ ਬਣੀ ਰਹਿੰਦੀ ਹੈ। ਆਮ ਤੌਰ ਤੇ ਹਰੇਕ ਪੁਰਸ਼ ਦਾ ਆਪਾ ਇਤਨਾ ਬਲਵਾਨ ਨਹੀਂ ਹੁੰਦਾ ਕਿ ਓਹ ਭਿਆਨਕ ਔਕੜਾਂ ਦੀ ਘੁੰਮਣ ਘੇਰੀ ਚੋਂ ਬਿਨਾ ਕਿਸੇ ਸਹਾਰੇ ਤੇ ਸਹਾਇਤਾ ਦੇ ਬਾਹਰ ਨਿਕਲ ਸਕੇ। ਮਨੁੱਖ ਦੀ ਟੇਕ ਅਜਿਹੀ ਅਡੋਲਤਾ ਚੋਂ ਬਾਹਰ ਕਢਣ ਲਈ ਕਦੇ ਵੀ ਮਦਦਗਾਰ ਸਾਬਤ ਨਹੀਂ ਹੋ ਸਕਦੀ। ਸਭ ਤੋਂ ਵੱਡੀ ਸਹਾਇਕ ਸ਼ਕਤੀ ਸਾਈਆਂ ਜੀਉ ਉਤੇ ਦ੍ਰਿੜ ਵਿਸ਼ਵਾਸ਼ ਕਰਨਾ ਹੈ। ਕੇਵਲ ਕਰਤਾ ਪੁਰਖ ਨਿਰੰਕਾਰ, '੧ਓਂ' ਜੋ ਸਰਬ-ਵਿਆਪਕ, ਰੇਖ-ਭੇਖ ਤੋਂ ਰਹਿਤ, ਵੱਡ-ਸਮਰਥ ਅਤੇ 'ਸਦਾ ਅੰਗ ਸੰਗੇ ਅਭੰਗੀ ਬਿਭੂਤੇ' ਦੇ ਰੂਪ ਵਿਚ ਸਦਾ ਨਾਲ ਰਹਿੰਦਾ ਹੈ। ਉਸ ਦੀ ਸਹਾਇਤਾ ਦਾ ਪਾਤਰ ਬਣਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਉਹ ਪ੍ਰਭੂ ਬਾਹਰਲੇ ਭੇਖਾਂ ਉਤੇ ਨਹੀਂ ਪਤੀਜਦਾ, ਉਹ ਤਾਂ ਜਗਿਆਸੂ ਦੀ ਨਿਗਰ ਜੀਵਨ ਉਸਾਰੀ ਵੇਖਦਾ ਹੈ। ਹਾਂ, ਉਹ ਸ਼ੁਭ ਗੁਣਾਂ ਦੀ ਬਹੁਲਤਾ ਤੇ ਜਰੂਰ ਪਰਸੰਨ ਹੁੰਦਾ ਹੈ। ਉਸ ਨੂੰ ਰੀਝਾਉਣ ਲਈ ਫੋਕੇ ਸਾਧਨ ਤੇ ਯਤਨ ਕਿਸੇ ਕੰਮ ਨਹੀਂ ਆਉਂਦੇ। ਉਹ ਤਾਂ ਕੇਵਲ ਨਾਮ ਦੀ ਕਾਮਨਾ ਤੇ ਭਾਵਨਾ ਭਾਵ ਪ੍ਰੇਮ ਉਤੇ ਰੀਝਦਾ ਹੈ। ਦਸਮੇਸ਼ ਪਿਤਾ ਜੀ ਦੇ ਅੰਮ੍ਰਿਤ ਬਚਨ-

**ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥**

ਸਰੀਰਕ ਮਾਨਸਿਕ-ਅਰੋਗਤਾ ਅਤੇ ਜੀਵਨ-ਅਗਵਾਈ ਲਈ ਮੌਜੂਦ ਹਨ। ਬਲਵਾਨ-ਅਵਸਥਾ ਦੀ ਪ੍ਰਾਪਤੀ ਲਈ ਨਾਮ-ਅਭਿਆਸ ਕਮਾਈ ਕਰਨ ਦੀ ਡਾਢੀ ਲੋੜ ਹੈ ਜਿਸ ਤੋਂ ਘੁਥਾ ਹੋਇਆ ਜੀਵ ਇਧਰ ਉਧਰ ਫਿਰਦਾ ਰਹਿੰਦਾ ਹੈ। ਗੁਰਮਤਿ ਗਿਆਨ ਦੀ ਪ੍ਰਾਪਤੀ ਲਈ ਇਕਾਗਰ ਚਿਤ ਹੋਣਾ ਅਤਿ ਜਰੂਰੀ ਹੈ, ਇਸ ਨੇ ਹੀ ਨਾਮ ਨਾਲ ਸਾਂਝ ਪੈਦਾ ਕਰਨੀ ਭਾਵ 'ਸਬਦ ਸੁਰਤਿ ਦਾ

ਸੁਮੇਲ ਬਣਾਉਣਾ ਹੈ। ਬਿਉਹਾਰਕ ਸਫਲਤਾ ਲਈ ਨਿਸ਼ਕਪਟਤਾ, ਅਥੱਕ ਘਾਲ, ਆਪਣੇ ਅਤੇ ਪਰਾਏ ਹੱਕ ਦੀ ਪਛਾਣ ਆਦਿ ਸ੍ਰੇਸ਼ਟ ਗੁਣ ਨਾਮ ਵਲ ਸਨਮੁਖ ਹੋਣ ਦੇ ਸੰਕਤੇਕ ਹਨ। ਸਮਾਜਕ ਮੇਲ-ਜੋਲ ਵਿਚ ਨਿੰਮਰਤਾ, 'ਆਪੁ ਨਿਵਾਰਿ ਤਲੇ' ਸੇਵਾ ਅਤੇ ਮਿਠੇ ਬੋਲਾਂ ਨਾਲ ਆਪਾ ਸਵਾਰਨ ਦੀ ਲੋੜ ਹੈ। ਪਾਵਨ ਸਲੋਕ ਹੈ-

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥**
**ਫਰੀਦਾ, ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ॥ [ਪੰਨਾ ੧੩੮੨**

ਗੁਰੂ ਪਾਤਿਸ਼ਾਹ ਸਰਬ ਕਲਾ ਸਮਰਥ ਹਨ, ਬ੍ਰਹਮ ਗਿਆਨ ਦੇ ਦਾਤੇ, ਜੀਵ ਦੇ ਸਮੂਹ ਕਾਰਜਾਂ ਨੂੰ ਰਾਸ ਕਰਨ ਵਾਲੇ ਅਤੇ ਵਿਘਨਾਂ ਨੂੰ ਨਾਸ਼ ਕਰਨ ਵਾਲੇ ਹਨ। ਮਨ ਦੇ ਸੰਕਲਪਾਂ ਵਿਕਲਪਾਂ ਉਤੇ ਕਾਬੂ ਪਾਉਣ ਵਿਚ ਮੂਲ ਮੰਤ੍ਰ ਤੇ ਗੁਰ ਮੰਤ੍ਰ ਦਾ ਅਭਿਆਸ ਬਹੁਤ ਸਹਾਈ ਹੁੰਦਾ ਹੈ। ਗੁਰਬਾਣੀ ਦੇ ਰਸ ਵਿਚ ਭਿਜਿਆ ਮਨ ਹੀ ਸਿਮਰਨ ਵਿਚ ਟਿਕਦਾ ਹੈ। ਇਸ ਲਈ ਜਿਥੇ ਗੁਰਬਾਣੀ ਦਾ ਪਾਠ ਰੱਸ ਰੱਸ ਕੇ ਕਰਨਾ ਜਰੂਰੀ ਹੈ, ਉਥੇ ਗੁਰਬਾਣੀ ਪਾਠ ਦਾ ਅਰਥ-ਬੋਧ ਹੋਣਾ ਵੀ ਜ਼ਰੂਰੀ ਹੈ। ਗੁਰਬਾਣੀ "ਬੀਜ ਮੰਤ੍ਰੁ ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ॥ ਜੋ ਜੋ ਜਪੈ ਤਿਸ ਕੀ ਗਤਿ ਹੋਇ ॥ ਸਾਧ ਸੰਗਿ ਪਾਵੈ ਜਨੁ ਕੋਇ" (ਪੰਨਾ ੨੭੪), ਬੀਜ-ਮੰਤ੍ਰ ਹੈ। ਬੀਜ ਬੋਵਾਂਗੇ ਤਾਂ ਬੂਟਾ ਉਗੇਗਾ, ਬੂਟੇ ਨੂੰ ਪਾਣੀ ਦੇਵਾਂਗੇ ਤਾਂ ਉਸਰੇਗਾ, ਮਗਰੋਂ ਉਸ ਨੂੰ ਫੁੱਲ ਲਗਣਗੇ, ਫੱਲਾਂ ਨਾਲ ਭਰਪੂਰ ਹੋਵੇਗਾ। ਸਭ ਤੋਂ ਵੱਡੀ ਗਲ ਗੁਰੂ ਸਾਹਿਬਾਂ ਨੂੰ ਅੰਗ-ਸੰਗ, ਹਾਜਰਾ-ਹਜ਼ੂਰ ਜਾਣਨਾ ਹੈ। ਚਿਤ ਦੀ ਇਕਾਗਰਤਾ ਅਤੇ ਪੂਰਨ ਸ਼ਰਧਾ ਨਾਲ ਕੀਤਾ ਨਾਮ ਅਤੇ ਸਿਮਰਨ ਫਲੀ ਭੂਤ ਹੋਵੇਗਾ। ਨਿਜੀ ਪ੍ਰਭਤਾ ਦੀ ਇਛਾ ਨਹੀਂ ਰਖਣੀ ਚਾਹੀਦੀ ਕੇਵਲ ਦਰਸ਼ਨ-ਪਿਆਸ ਦਾ ਅਨੁਆਈ ਬਣਨਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜ਼ਰ-ਹਜ਼ੂਰ, ਜ਼ਾਹਰ-ਜ਼ਹੂਰ, ਸਰਬ ਕਲਾ ਭਰਪੂਰ ਸਮਝਣਾ, ਇਸ ਗਲ ਨੂੰ ਨਿਸਚੇ ਨਾਲ ਧਾਰਨਾ ਅਤੇ ਮੰਨਣਾ ਜੀਵਨ ਵਰਤੋਂ ਵਿਚ ਲਿਆਉਣਾ ਹੈ।

ਗੁਰਬਾਣੀ ਦੇ ਨਿਰੰਤਰ ਅਭਿਆਸ ਨਾਲ ਜੋ ਜੀਵਨ ਵਿਚ ਪਲਟਾ ਆਉਂਦਾ ਹੈ ਉਸ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਪਹਿਲਾਂ ਜਗਿਆਸੂ ਦੇ ਹਿਰਦੇ ਅੰਦਰ ਬੀਤੇ ਜੀਵਨ ਬਾਰੇ ਪਛਤਾਵਾ ਆਉਂਦਾ ਹੈ, ਜਿਉਂ ਜਿਉਂ ਬਾਣੀ ਦਾ ਅਧਿਐਨ ਕਰਦਾ ਹੈ ਮਨੁੱਖੀ ਹਿਰਦਾ ਦ੍ਰਵਦਾ ਹੈ, ਵੈਰਾਗ ਨਾਲ ਅੱਖਾਂ ਵਿਚੋਂ ਹੰਝੂ ਵਗਣ ਲਗ ਜਾਂਦੇ ਹਨ। ਸਹਜੇ ਸਹਜੇ ਮਨ ਦੀ ਮੈਲ ਧੋਈ ਜਾਂਦੀ ਹੈ, ਫਿਰ ਨਿਰਮਲਤਾ ਪ੍ਰਵੇਸ਼ ਕਰਦੀ ਹੈ। ਨਿਰਮਲ ਮਨ ਮਸਤੀ ਵਾਲੇ ਹੁਲਾਰਿਆਂ ਦੀ ਮੌਜ ਮਾਣਦਾ ਹੈ। ਨਾਮ ਦੀ ਸੁਗੰਧੀ ਨਾਲ ਮਨ ਖੀਵਾ ਹੁੰਦਾ ਹੈ, ਆਤਮਿਕ ਪਿਆਰ ਦੀਆਂ ਰਸਦਾਇਕ ਝਰਨਾਟਾਂ ਛਿੜਦੀਆਂ ਹਨ, ਮਨ ਵਿਚ ਖੇੜਾ ਅਤੇ ਮਸਤਕ ਉਤੇ ਨੂਰੀ ਝਲਕਾਂ ਦਾ ਤੇਜ ਪਰਤੱਖ ਦਿਖਾਈ ਦਿੰਦਾ ਹੈ।

'ਗੁਰਬਾਣੀ ਇਸੁ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਇ" (ਪੰਨਾ ੬੭) ਦੇ ਮਹੱਤਵ ਨੂੰ ਅਨਭਵ ਕਰਨ ਦੀ ਲੋੜ ਹੈ। ਗੁਰਮਤਿ ਬਾਹਰਮੁਖੀ ਗੱਲਾਂ ਨੂੰ ਨਕਾਰਦੀ ਹੈ- 'ਗਲੀ ਹਉ ਸੁਹਾਗਣਿ ਭੈਣੇ, ਕੰਤੁ ਨ ਕਬਹੂ ਮੈ ਮਿਲਿਆ' (ਪੰਨਾ ੪੩੩)। ਕੂੜੀ ਕੂੜੀ ਗਾਉਣ ਦਾ ਕੋਈ ਲਾਭ ਨਹੀਂ। ਕਾਇਆ ਰੂਪੀ ਕਿਲੇ ਨੂੰ ਨੌ ਦਰਵਾਜ਼ੇ ਲਗੇ ਹੋਏ ਹਨ। ਦਸਵਾਂ ਦੁਆਰ ਗੁਪਤ ਹੈ, ਇਸ ਬਾਰੇ ਪਾਵਨ ਵਾਕ ਹਨ:- 'ਦਸਮ ਦੁਆਰਾ ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ' (ਪੰਨਾ ੯੭੪) ਹੈ। ਦਇਆਲ ਪੁਰਖ ਜੀ ਦੇ ਦਰਸ਼ਨ ਕਰਨ ਲਈ ਦਸਮ ਦੁਆਰ ਦਾ ਖੁਲ੍ਹਣਾ ਅਤਿਅੰਤ ਜ਼ਰੂਰੀ ਹੈ ਪਰ ਇਹ ਗੁਰੂ ਦੇ ਸ਼ਬਦ-ਅਭਿਆਸ ਦੁਆਰਾ ਹੀ ਖੁਲ੍ਹਦਾ ਹੈ। ਇਸੇ ਭੇਦ ਨੂੰ ਗੁਰਬਾਣੀ ਵਿਚ ਇਉਂ ਖੋਲ੍ਹਿਆ ਗਿਆ ਹੈ:-

**੧. ਦਸਵੈ ਦੁਆਰਿ ਕੁੰਚੀ ਜਬ ਦੀਜੈ ॥**
**ਤਉ ਦਇਆਲ ਕੋ ਦਰਸਨੁ ਕੀਜੈ ॥** [ਪੰਨਾ ੩੪੧

**੨. ਨਉ ਦਰਵਾਜੇ ਕਾਇਆ ਕੋਟ ਹੈ, ਦਸਵੈ ਗੁਪਤ ਰਖੀਜੈ॥**
**ਬਜਰ ਕਪਾਟ ਨ ਖੁਲਨੀ, ਗੁਰ ਸਬਦਿ ਖੁਲੀਜੈ ॥** [ਪੰਨਾ ੯੫੪

ਸ਼ਬਦ-ਗੁਰੂ ਦਾ ਸਿਧਾਂਤ ਕੇਵਲ ਸਿਖ ਧਰਮ ਵਿਚ ਹੀ ਮੰਨਿਆ ਤੇ ਪ੍ਰਚਾਰਿਆ ਗਿਆ ਹੈ। ਹੋਰ ਧਰਮ ਵਿਅਕਤੀਗਤਿ ਪੂਜਾ ਅਤੇ ਕਰਮ ਕਾਂਡਾਂ ਤੇ ਜ਼ੋਰ ਹੈ।

ਆਦਰਸ਼ਕ ਜੀਵਨ ਜੀਉਣ ਲਈ ਸਭ ਤੋਂ ਪਹਿਲਾਂ 'ਗੁਰ-ਦੀਖਿਆ' ਦੀ ਲੋੜ ਹੈ। 'ਪੜਿਐ ਨਾਹੀ ਭੇਦੁ ਬੁਝਿਐ ਪਾਵਣਾ' (ਪੰਨਾ ੧੪੮) ਵਾਲੀ ਅਮਰ ਸਚਾਈ ਨੂੰ ਕਦੇ ਵੀ ਅਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ:-

**ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ ॥** [ਪੰਨਾ ੧੫੦

ਜੀਵਨ ਵਿਚ ਗੁਰ ਦੀਖਿਆ ਦਾ ਮਨ ਵਿਚ ਵਸਣਾ, ਵਡੇ ਭਾਗ ਹੋਣ ਦੀ ਨਿਸ਼ਾਨੀ ਹੈ। ਅਖਉਤੀ ਗੁਰੂ ਬਣਾ ਕੇ ਉਨ੍ਹਾਂ ਪਾਸੋਂ ਦੀਖਿਆ ਪ੍ਰਾਪਤ ਕਰਕੇ ਕਦੇ ਵੀ ਜਨਮ ਸਫਲ ਨਹੀਂ ਹੋ ਸਕਦਾ। ਗੁਰਵਾਕ ਹਨ:-

**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥**
**ਨਾ ਮੋਹੁ ਤੂਟੈ, ਨਾ ਥਾਇ ਪਾਹਿ ॥** [ਪੰਨਾ ੩੫੬

ਰਿਵਾਜ ਅਨੁਸਾਰ ਕਿਸੇ ਵਿਅਕਤੀ ਨੂੰ ਗੁਰੂ ਧਾਰਨ ਕਰਕੇ ਦੀਖਿਆ (ਸਿਖਿਆ) ਲੈਣ ਨਾਲ ਜੀਵਨ ਦਾ ਕੁਝ ਨਹੀਂ ਸੰਵਰਦਾ-

**ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥**
**ਬਿਨੁ ਪੇਖੇ ਕਹੁ ਕੈਸੋ ਧਿਆਨੁ ॥** [ਪੰਨਾ ੧੧੪੦

ਇਸ ਬੰਨੇ ਸਾਵਧਾਨ ਹੋਣ ਦੀ ਲੋੜ ਹੈ।

ਹਥਲੀ ਪੁਸਤਕ ਲਿਖਣ ਦਾ ਮੁਖ ਮੰਤਵ ਹੀ ਸਮੂਹ ਜਗਿਆਸੂਆਂ ਨੂੰ ਗੁਰੂ

ਆਸ਼ੇ ਅਨੁਸਾਰ ਜੀਵਨ ਸੇਧਾਂ ਪਰਦਾਨ ਕਰਨਾ ਹੈ। [1]ਅੰਮ੍ਰਿਤ ਵੇਲੇ ਜਾਗਣਾ ਤੇ [2]ਇਸ਼ਨਾਨ ਕਰਨਾ, [3]ਨਾਮ ਸਿਮਰਨ ਵਿਚ ਜੁਟਣਾ, [4]ਨਿਤਨੇਮ ਬਾਣੀਆਂ ਦਾ ਪਾਠ ਕਰਨਾ, [5]ਗੁਰ ਦੁਆਰੇ ਜਾਣਾ, [6]ਸਤਿਸੰਗਤ ਕਰਨੀ, [7]ਸ਼ਬਦ-ਕੀਰਤਨ ਆਦਿ-

**੧. ਨਿਤ ਨਿਤ ਜਾਗਰਣੁ ਕਰਹੁ,**
**ਸਦਾ ਸਦਾ ਆਨੰਦੁ, ਜਪਿ ਜਗਦੀਸੁੋਰਾ ॥ [ਪੰਨਾ ੧੦੨੦**

**੨. ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥**
**ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੂ,**
**ਸੁਖ ਸਹਜ ਸੇਤੀ ਘਰਿ ਜਾਤੇ ॥ [ਪੰਨਾ ੧੧੮੫**

**੩. ਸਿਮਰਿ ਸੁਆਮੀ ਅੰਤਰਜਾਮੀ,**
**ਮਾਨੁਖ ਦੇਹ ਕਾ ਇਹੁ ਊਤਮ ਫਲੁ ॥ [ਪੰਨਾ ੭੧੭**

**੪. ਪ੍ਰਭ ਬਾਣੀ ਸਬਦੁ ਸੁਭਾਖਿਆ ॥**
**ਗਾਵਹੁ ਸੁਣਹੁ ਪੜਹੁ ਨਿਤ ਭਾਈ,**
**ਗੁਰ ਪੂਰੈ ਤੂ ਰਾਖਿਆ ॥ [ਪੰਨਾ ੬੧੧**

**੫. ਗੁਰਦੁਆਰੈ ਹੋਇ ਸੋਝੀ ਪਾਇਸੀ ॥ [ਪੰਨਾ ੭੩੦**

**੬. ਕਥਾ ਕੀਰਤਨੁ ਆਨੰਦ ਮੰਗਲ ਧੁਨਿ ,**
**ਪੂਰਿ ਰਹੀ ਦਿਨਸੁ ਅਰੁ ਰਾਤਿ ॥ [ਪੰਨਾ ੮੨੦**

**੭. ਪਾਰਬ੍ਰਹਮੁ ਹੋਆ ਸਹਾਈ ॥**
**ਕਥਾ ਕੀਰਤਨੁ ਸੁਖਦਾਈ ॥ [ਪੰਨਾ ੬੧੬**

ਕਥਾ ਕੀਰਤਨ ਆਦਿ ਸ੍ਰਵਣ ਕਰਕੇ ਜੀਵਨ ਦਾ ਲਾਹਾ ਪ੍ਰਾਪਤ ਕਰਨਾ ਹੈ। ਇਸ ਤੋਂ ਇਲਾਵਾ ਗੁਰੂ ਘਰ ਦੀ ਸੇਵਾ ਤਨ, ਮਨ, ਧਨ ਨਾਲ ਕਰਨੀ, ਅਤੇ ਹੋਰ ਉਪਦੇਸ਼ਾਂ ਤੇ ਪਹਿਰਾ ਦੇਣਾ, ਭਾਵ ਜੀਵਨ ਵਿਚ ਕਮਾਉਣਾ ਹੈ:-

**ੳ. ਬੋਲਹੁ ਸਚੁ ਨਾਮੁ ਕਰਤਾਰ ॥**
**ਫੁਨਿ ਬਹੁੜਿ ਨ ਆਵਣ ਵਾਰ ॥ [ਪੰਨਾ ੧੩੨੯**

**ਅ. ਬੋਲਹੁ ਸਾਚੁ ਪਛਾਣਹੁ ਅੰਦਰਿ ॥**
**ਦੂਰਿ ਨਾਹੀ ਦੇਖਹੁ ਕਰਿ ਨੰਦਰਿ ॥ [ਪੰਨਾ ੧੦੨੬**

**ੲ. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ [ਪੰਨਾ ੪੮੮**

ਉਪਰੋਕਤ ਉਪਦੇਸ਼ ਸਾਰੀ ਮਨੁੱਖਤਾ ਲਈ ਸਰਬ-ਸਾਂਝੇ ਹਨ। ਤੱਤ ਇਹ ਹੈ ਕਿ ਸੱਚ ਨੇ ਹੀ ਸੰਸਾਰ ਸਾਗਰ ਤੋਂ ਜਗਿਆਸੂਆਂ ਦਾ ਜੀਵਨ ਬੇੜਾ ਪਾਰ ਕਰਨਾ ਹੈ, ਹੋਰ ਹੀਲੇ ਵਸੀਲੇ ਸਭ ਬੇ-ਅਰਥ ਹਨ।

ਆਮ ਤੌਰ ਤੇ ਮਨੁੱਖ ਵਿੱਚ ਇਹ ਕਮਜ਼ੋਰੀ ਹੁੰਦੀ ਹੈ ਕਿ ਉਹ ਆਪਣੇ ਜੀਵਨ ਵਲ ਨਹੀਂ ਵੇਖਦਾ, ਦੂਜਿਆਂ ਦੇ ਜੀਵਨ ਉਤੇ ਕਈ ਪ੍ਰਕਾਰ ਦੇ ਉਟੰਕਣ ਕਰਦਾ ਰਹਿੰਦਾ ਹੈ ਜੋ ਜੀਵਨ ਲਈ ਅੜਿਕਾ ਬਣੇ ਰਹਿੰਦੇ ਹਨ। ਇਸ ਲਈ

ਸ੍ਰੇਸ਼ਟ ਕਰਮ ਕਰਨ ਵਾਲੀ ਰੁੱਚੀ ਨੂੰ ਉਤੇਜਤ ਕਰਨ ਦੀ ਲੋੜ ਹੈ। ਕਲਿਜੁਗ ਵਿਚ ਤਾਂ ਗੁਰੂ ਸਾਹਿਬਾਨ ਨੇ ਕੀਰਤਨ ਨੂੰ ਪਰਧਾਨਤਾ ਬਖ਼ਸ਼ੀ ਹੈ:-

੧. **ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥**
**ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥**
**ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥**
**[ਪੰਨਾ ੧੦੭੫**

੨. **ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥**
**ਜਨਮ ਜਨਮ ਕਾ ਰੋਗੁ ਗਵਾਇਆ ॥**
**ਹਰਿ ਕੀਰਤਨੁ ਗਾਵਹੁ ਦਿਨੁ ਰਾਤੀ,**
**ਸਫਲ ਏਹਾ ਹੈ ਕਾਰੀ ਜੀਉ ॥੩॥** **[ਪੰਨਾ ੧੦੮**

੩. **ਸਭਿ ਮਹਿ ਪੂਰਿ ਰਹੇ ਪਾਰਬ੍ਰਹਮ ॥**
**ਨਾਨਕ ਹਰਿ ਕੀਰਤਨੁ ਕਰਿ, ਅਟਲ ਏਹੁ ਧਰਮ॥** **[ਪੰਨਾ ੨੯੯**

(ਇਸ ਤਰ੍ਹਾਂ ਬਹੁਤ ਪ੍ਰਮਾਣ ਹਨ)

ਇਸੇ ਤਰ੍ਹਾਂ ਜੀਵਨ ਦੇ ਅਨੇਕਾਂ ਪਖ ਹਨ, ਉਨ੍ਹਾਂ ਨੂੰ ਵਿਚਾਰਨ ਤੇ ਸਵਾਰਨ ਦੀ ਲੋੜ ਹੈ। ਪਾਤਿਸ਼ਾਹ ਜੀ ਨੇ ਗੁਰਸਿਖ ਪੁਤਰਾਂ ਨੂੰ ਪਿਉ ਦਾਦੇ ਦੇ ਖ਼ਜ਼ਾਨੇ ਦੇ ਜੋ ਦਰਸ਼ਨ ਕਰਾਏ ਹਨ, ਉਹ ਸਭ ਨਾਲੋਂ ਵਧ ਕੀਮਤੀ ਹਨ। ਧੁਰੋਂ ਆਈ ਬਾਣੀ ਦੁਆਰਾ ਕਿਤਨੇ ਪਿਆਰ ਨਾਲ ਦਰਸਾ ਰਹੇ ਹਨ:-

**ਹੀਰਾ ਰਤਨ ਜਵੇਹਰ ਮਾਣਕ, ਬਹੁ ਸਾਗਰ ਭਰਪੂਰੁ ਕੀਆ॥**
**ਜਿਸੁ ਵਡਭਾਗੁ ਹੋਵੈ ਵਡ ਮਸਤਕਿ, ਤਿਨਿ ਗੁਰਮਤਿ ਕਢਿ ਕਢਿ ਲੀਆ॥**
**ਰਤਨੁ ਜਵੇਹਰ ਲਾਲ ਹਰਿਨਾਮਾ, ਗੁਰਿ ਕਾਢਿ ਤਲੀ ਦਿਖਲਾਇਆ॥**
**ਭਾਗਹੀਣ ਮਨਮੁਖਿ ਨਹੀ ਲੀਆ, ਤ੍ਰਿਣ ਓਲੈ ਲਾਖੁ ਛਪਾਇਆ॥**
**[ਪੰਨਾ ੮੮੦**

ਇਹ ਪ੍ਰਕਰਣ ਅਮੁੱਕ ਹੈ। ਅੰਤ ਵਿਚ ਨਿਚੋੜ ਇਹ ਹੈ ਕਿ ਗੁਰਸਿਖ ਜੀਵਨ ਵਿਚ ਇਖਲਾਕ (ਆਚਰਨ) ਦਾ ਉਚਾ ਸੁਚਾ ਹੋਵੇ, ਮਾਨਵਤਾ ਪ੍ਰਤੀ ਹਮਦਰਦੀ ਤੇ ਅਪਣੱਤ ਰਖਣ ਵਾਲਾ। ਸਿਮਰਨ ਤੇ ਸੇਵਾ ਨੂੰ ਸਭ ਨਾਲੋਂ ਸਿਰਮੌਰ ਸਮਝੇ। 'ਸੁਖਮਨੀ' ਬਾਣੀ ਵਿਚ ਅੰਕਿਤ ਉਪਦੇਸ਼ ਹਰੇਕ ਗੁਰਸਿਖ ਨੂੰ ਨਾਮ ਅਭਿਆਸ ਕਮਾਈ ਲਈ ਚੇਤੇ ਰਖਣਾ ਚਾਹੀਦਾ ਹੈ:-

**ਬਾਰੰਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥**
**ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥**
**ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥**
**ਨਾਮੁ ਧਨੁ ਨਾਮੋ ਰੂਪੁ ਰੰਗੁ ॥ ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥**
**ਨਾਮ ਰਸਿ ਜੋ ਜਨ ਤ੍ਰਿਪਤਾਨੇ॥ ਮਨ ਤਨ ਨਾਮਹਿ ਨਾਮਿ ਸਮਾਨੇ॥**
**ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥੬॥**
**[ਪੰਨਾ ੨੮੬**

# ਸੱਚੀ ਆਸ਼ਕੀ ਵਾਲਾ ਜੀਵਨ

**ਗੁਰਮੁਖਿ ਸਾਚੀ ਆਸਕੀ, ਜਿਤੁ ਪ੍ਰੀਤਮੁ ਸਚਾ ਪਾਈਐ ॥**
**ਅਨਦਿਨੁ ਰਹਹਿ ਅਨੰਦਿ, ਨਾਨਕ, ਸਹਜਿ ਸਮਾਈਐ ॥**
**[ਪੰਨਾ ੧੪੨੨**

ਗੁਰਮਤਿ ਵਿਚ ਇਸ਼ਕ ਦੇ ਅਰਥ ਹਨ-ਪ੍ਰੀਤ, ਲਗਾਤਾਰ ਲਗਨ, ਅਰਥਾਤ ਪ੍ਰੇਮ-ਮਗਨਤਾ, ਅਤੇ ਆਸ਼ਕ ਦੇ ਅਰਥ ਹਨ-ਪ੍ਰੇਮੀ, ਪ੍ਰੀਤਵਾਨ।

ਸੱਚਾ ਆਸ਼ਕ ਉਹ ਹੁੰਦਾ ਹੈ ਜਿਸ ਦੇ ਮਨ ਵਿਚੋਂ ਦੁਨਿਆਵੀ ਆਸਾਂ ਅਤੇ ਪਦਾਰਥਕ ਭੋਗਾਂ ਦੀਆਂ ਇੱਛਾਵਾਂ ਦਾ ਅਭਾਵ ਹੋ ਚੁਕਾ ਹੋਵੇ, ਕਿਉਂਕਿ ਆਸ਼ਕ ਦੀ ਵਡੀ ਨਿਸ਼ਾਨੀ ਇਹ ਹੈ ਕਿ ਉਹ ਆਪਣੇ ਪ੍ਰੀਤਮ ਤੋਂ ਬਿਨਾਂ ਜੀਉਂਦਾ ਨਹੀਂ ਰਹਿ ਸਕਦਾ। ਉਹ ਸਦਾ ਹੀ ਆਪਣੇ ਪ੍ਰੀਤਮ ਦੀ ਸਿਫਤ ਵਿਚ ਸਮਾਇਆ ਰਹਿੰਦਾ ਹੈ। ਇਕ ਤਿਲ ਭਰ ਦਾ ਵਿਛੋੜਾ ਉਸ ਨੂੰ ਵਡੇ ਰੋਗ ਦੀ ਨਿਆਈਂ ਭਾਸਦਾ ਹੈ; ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ:-

੧. **ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨਾ ਧੀਰੋਦਿ ॥** **[ਪੰਨਾ ੧੧੦੦**

੨. **ਇਕੁ ਤਿਲੁ ਪਿਆਰਾ ਵੀਸਰੈ, ਰੋਗੁ ਵਡਾ ਮਨ ਮਾਹਿ ॥** **[ਪੰਨਾ ੨੧**

ਕਿਸੇ ਸਿੱਖ ਦਾ ਆਪਣੇ ਮੂੰਹੋਂ ਆਪਣੇ ਆਪ ਨੂੰ ਆਸ਼ਕ ਕਹਿਣਾ ਜਾਂ ਉਸ ਦੇ ਚਾਰ ਅਨੁਆਈਆਂ ਦੇ ਆਖਣ ਨਾਲ ਉਹ ਆਸ਼ਕ ਨਹੀਂ ਬਣ ਸਕਦਾ। ਆਸ਼ਕ ਦੀ ਪਦਵੀ ਬਹੁਤ ਉੱਚੀ ਹੈ। ਅਜ ਕਲ੍ਹ ਵੇਖਣ ਵਿਚ ਆਉਂਦਾ ਹੈ ਕਿ ਜਿੰਨ ਭੂਤ ਕਢਣ ਵਾਲੇ, ਖੁਲ੍ਹੇ ਵਾਲਾਂ ਤੇ ਮਟਿਆਲੀਆਂ ਲਿਟਾਂ ਵਾਲੇ ਭੇਖੀ ਸਾਧੂ, ਸਰੀਰ ਤੇ ਸੁਆਹ ਮਲਣ ਵਾਲੇ ਰਮਤੇ ਸਾਧੂ, ਰਿਧੀ ਸਿਧੀ ਦੀ ਚੇਟਕ ਲਾਉਣ ਵਾਲੇ ਕੰਨ-ਪਾਟੇ ਜੋਗੀ ਆਦਿ ਆਪਣੇ ਆਪ ਨੂੰ ਰੱਬੀ-ਆਸ਼ਕ ਪਰਗਟ ਕਰਦੇ ਥਕਦੇ ਨਹੀਂ। ਜੇ ਉਨ੍ਹਾਂ ਦੀਆਂ ਕਰਤੂਤਾਂ ਵਲ ਝਾਤੀ ਮਾਰੀਏ ਤਾਂ ਬਸ ਤੋਬਾ ਹੀ ਤੋਬਾ।

ਸਚੇ ਆਸ਼ਕ ਬੁੱਧੀ-ਮੰਡਲ ਦੀ ਜਿਲ੍ਹਣ ਵਿਚ ਨਹੀਂ ਪੈਂਦੇ; ਉਹ ਸਦਾ ਹੀ ਸੁਤੰਤਰ ਅਤੇ ਵਲਵਲੇ ਦੇ ਦੇਸ਼ ਵਿਚ ਰਹਿਣਾ ਪਸੰਦ ਕਰਦੇ ਹਨ। ਆਸ਼ਕਾਂ ਦੇ ਵਤਨ ਦਾ ਥਹੁ-ਪਤਾ ਭਗਤ ਰਵਿਦਾਸ ਜੀ ਨੇ ਇਉਂ ਦਿਤਾ ਹੈ:-

**ਬੇਗਮਪੁਰਾ, ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ, ਤਿਹਿ ਠਾਉ ॥**
**ਨਾ ਤਸਵੀਸ, ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ, ਨ ਤਰਸ ਜਵਾਲੁ ॥੧॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**

**ਊਹਾਂ ਖੈਰ ਸਦਾ ਮੇਰੇ ਭਾਈ ॥੧॥ ਰਹਾਉ॥**
**ਕਾਇਮੁ ਦਾਇਮੁ, ਸਦਾ ਪਾਤਿਸਾਹੀ ॥**
**ਦੋਮ ਨ ਸੇਮ, ਏਕ ਸੋ ਆਹੀ ॥**
**ਆਬਾਦਾਨੁ, ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥ ੨ ॥**
**ਤਿਉ ਤਿਉ ਸੈਲ ਕਰਹਿ, ਜਿਉ ਭਾਵੈ ॥**
**ਮਹਰਮ ਮਹਲ, ਨ ਕੋ ਅਟਕਾਵੈ ॥**
**ਕਹਿ ਰਵਿਦਾਸ, ਖਲਾਸ ਚਮਾਰਾ ॥**
**ਜੋ ਹਮ ਸਹਰੀ, ਸੁ ਮੀਤੁ ਹਮਾਰਾ ॥੩॥** [ਪੰਨਾ ੩੪੫

ਆਸ਼ਕ ਆਪਣੇ ਆਪ ਨੂੰ ਸਭ ਤੋਂ ਅਜਾਣ ਅਤੇ ਹੋਰਨਾਂ ਨੂੰ ਆਪਣੇ ਨਾਲੋਂ ਸਿਆਣਾ ਸਮਝਦਾ ਹੈ। ਆਸ਼ਕ ਅਜਿਹਾ ਬਾਂਵਰਾ ਤੇ ਮਸਤਾਨਾ ਨਹੀਂ ਹੁੰਦਾ ਜਿਵੇਂ ਕਿ ਸੁਖ ਨਿਧਾਨ(ਭੰਗ) ਦੀ ਮੌਜ ਲੈਣ ਵਾਲਾ ਜਾਂ ਪੋਸਤੀ, ਸ਼ਰਾਬੀ ਆਦਿ ਨਸ਼ਈ ਮਨੁੱਖ। ਸੱਚਾ ਆਸ਼ਕ ਨਾਮ ਦੇ ਰੰਗ ਤੇ ਰਸ ਵਿਚ ਮਖ਼ਮੂਰ ਹੋ ਕੇ ਆਖਦਾ ਹੈ:-

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗ ਜੀਵਣ ਸੰਸਾਰਿ, ਤਾ ਕੈ ਪਾਛੈ ਜੀਵਣਾ ॥** [ਪੰਨਾ ੮੩

ਆਸ਼ਕ ਦੇ ਹਿਰਦੇ ਵਿਚ ਆਪਣੇ ਪਿਆਰੇ ਨੂੰ ਮਿਲਣ ਦੀ ਇਤਨੀ ਤੀਬਰ ਤਾਂਘ ਹੁੰਦੀ ਹੈ ਕਿ ਉਹ ਆਪਣੇ ਪ੍ਰੀਤਮ ਦੇ ਦਰਸ਼ਨ ਤੋਂ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਂਦਾ ਹੈ। ਜਦੋਂ ਦਰਸ਼ਨ ਕਰਦਾ ਹੈ ਤਾਂ *ਲੋਟ-ਪੋਟ ਹੋ ਜਾਂਦਾ ਹੈ। ਇਥੋਂ ਤੀਕ ਕਿ ਉਸ ਨੂੰ ਆਪਣੇ ਸਰੀਰ ਦੀ ਵੀ ਸੁੱਧ-ਬੁੱਧ ਨਹੀਂ ਰਹਿੰਦੀ:-

**ੳ) ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥**
**ਹਉ ਆਕਲ ਬਿਕਲ ਭਈ ਗੁਰੁ ਦੇਖੇ,**
**ਹਉ ਲੋਟ ਪੋਟ ਹੋਇ ਪਈਆ ॥....** [ਪੰਨਾ ੮੩੬

**ਅ) ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,**
**ਬੁਧ ਕੀ ਨ ਬੁਧਿ ਰਹੀ, ਮਤਿ ਮਹਿ ਨ ਮਤਿ ਹੈ ॥**
**[ਕਬਿਤ ਭਾ. ਗੁਰਦਾਸ ਜੀ ਨੰ : ੨੫**

ਚਿਹਰੇ ਦੀ ਬਾਹਰਮੁਖੀ ਲਾਲੀ ਤੋਂ ਆਸ਼ਕਾਂ ਦੀ ਪਛਾਣ ਨਹੀਂ ਕੀਤੀ ਜਾ ਸਕਦੀ, ਕਿਉਂਕਿ ਕਈ ਸ਼ਰਾਬੀਆਂ ਦੀਆਂ ਅੱਖਾਂ ਤੇ ਚਿਹਰੇ ਨਸ਼ਿਆਂ ਨਾਲ ਲਾਲ ਹੁੰਦੇ ਹਨ। ਕਈ ਲੋਕ ਫ਼ੌਲਾਦ, ਸ਼ਿੰਗਰਫ਼ ਆਦਿ ਕੁਸ਼ਤਿਆਂ ਦੇ ਸੇਵਨ ਨਾਲ ਵੀ ਲਾਲੀ ਹਾਸਲ ਕਰ ਲੈਂਦੇ ਹਨ। ਕਈ ਆਦਮੀਆਂ ਦੇ ਚਿਹਰੇ ਬਾਹਰੋਂ

---

*ਅੰਮ੍ਰਿਤ-ਸੰਚਾਰ ਵੇਲੇ ਜਦੋਂ ਗੁਰੂ-ਕਲਾ ਅੰਮ੍ਰਿਤ-ਅਭਿਲਾਖੀਆਂ ਦੇ ਹਿਰਦੇ ਵਿਚ ਪਰਵੇਸ਼ ਕਰਦੀ ਹੈ ਤਾਂ ਕਈ ਗੁਰਮੁਖ ਵੀਰ ਜਿਨ੍ਹਾਂ ਉਤੇ ਸਤਿਗੁਰੂ ਜੀ ਦੀ ਵਿਸ਼ੇਸ਼ ਨਦਰਿ ਹੁੰਦੀ ਹੈ, ਓਹ ਅੰਮ੍ਰਿਤ ਛਕ ਕੇ ਲੋਟ-ਪੋਟ ਵਾਲੀ ਅਕਹਿ ਅਵਸਥਾ ਵਿਚ ਵਿਚਰਨ ਲਗ ਜਾਂਦੇ ਹਨ।

ਲਾਲ ਹੁੰਦੇ ਹਨ, ਪਰ ਅੰਦਰੋਂ ਸ਼ੂਗਰ ਆਦਿ ਬਿਮਾਰੀਆਂ ਨਾਲ ਖਾਧੇ ਹੋਏ ਹੁੰਦੇ ਹਨ। ਸੋ ਅਸਲੀ ਲਾਲੀ ਭੇਖਾਂ ਨਾਲ ਨਹੀਂ ਆਉਂਦੀ। 'ਨਾਮ ਜਪੰਦੜੀ ਲਾਲੀ' ਸਾਈਂ ਨਾਲ ਸਚਾ ਪ੍ਰੇਮ ਪਾਉਣ ਤੋਂ ਪਿਛੋਂ ਹੀ ਪ੍ਰਾਪਤ ਹੁੰਦੀ ਹੈ। ਗੁਰਦੇਵ ਜੀ ਫੁਰਮਾਉਂਦੇ ਹਨ:-

**੧. ਮੁਹਬਤਿ ਜਿਸੁ ਖੁਦਾਇ ਦੀ, ਰਤਾ ਰੰਗਿ ਚਲੂਲਿ ॥**
**ਨਾਨਕ, ਵਿਰਲੇ ਪਾਈਅਹਿ, ਤਿਸੁ ਜਨ ਕੀਮ ਨ ਮੂਲਿ ॥** [ਪੰਨਾ ੯੬੬
**੨. ਦਿਲ ਦਰਵਾਨੀ ਜੋ ਕਰੇ, ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ, ਲੇਖਾ ਕਰਤੇ ਪਾਸਿ॥** [ਪੰਨਾ ੧੦੯੦

ਆਸ਼ਕ, ਲਗੀ ਹੋਈ ਪ੍ਰੀਤ ਨੂੰ ਸਦਾ ਚਿਤਾਰਦਾ ਰਹਿੰਦਾ ਹੈ। ਇਥੋਂ ਤਕ ਕਿ ਆਪਣਾ ਜੋਬਨ ਵਾਰਨ ਤੋਂ ਵੀ ਨਹੀਂ ਝਿਜਕਦਾ। ਹਾਂ, ਪ੍ਰੀਤ ਖੁਸਣ ਨਾਲ ਉਸ ਦੇ ਮਨ ਵਿਚ ਹੌਲ (ਡਰ) ਪੈ ਜਾਂਦਾ ਹੈ:-

**ਕਹਾ ਭਇਓ, ਜਉ ਤਨੁ ਭਇਓ ਛਿਨੁ ਛਿਨੁ ॥**
**ਪ੍ਰੇਮ ਜਾਇ, ਤਉ ਡਰਪੈ ਤੇਰੋ ਜਨੁ ॥** [ਪੰਨਾ ੪੮੬

ਬਾਬਾ ਫਰੀਦ ਜੀ ਨੇ ਇਸ ਅਵਸਥਾ ਨੂੰ ਸਲੋਕਾਂ ਵਿਚ ਇਉਂ ਕਲਮਬੰਦ ਕੀਤਾ ਹੈ:-

**ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ, ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥**
[ਪੰਨਾ ੧੩੭੯

ਅਜਿਹੀ ਪ੍ਰੀਤਿ ਕਰਨ ਵਾਲਾ ਪਰਧਾਨ ਪੁਰਸ਼ ਮੰਨਿਆ ਜਾਂਦਾ ਹੈ ਅਤੇ ਉਹ ਆਤਮਕ ਖੇਤਰ ਵਿਚ ਅਮਰ ਜੀਵਨ ਵਾਲਾ ਨਜ਼ਰ ਆਉਂਦਾ ਹੈ। ਸਰੀਰਕ ਤੌਰ ਤੇ ਭਾਵੇਂ ਕੋਈ ਮਨੁੱਖ ਜੀਉਂਦਾ ਹੋਵੇ, ਪਰ ਜਿਸ ਵਿਚ ਪ੍ਰੇਮ-ਪਿਆਰ ਦੀ ਰਤੀ ਨਹੀਂ, ਉਹ ਮੁਰਦੇ ਸਮਾਨ ਹੈ:-

**ਮੁਆ ਜੀਵੰਦਾ ਪੇਖੁ, ਜੀਵੰਦੇ ਮਰਿ ਜਾਨਿ ॥**
**ਜਿਨਾ ਮੁਹਬਤਿ ਇਕ ਸਿਉ, ਤੇ ਮਾਣਸ ਪਰਧਾਨ ॥** [ਪੰਨਾ ੧੧੦੨

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸ਼ਕਾਂ (ਦੀਵਾਨਿਆਂ, ਬਉਰਾਨਿਆਂ) ਦੀ ਵਿਆਖਿਆ ਆਪਣੇ ਸ਼ਬਦਾਂ ਵਿਚ ਇਉਂ ਕੀਤੀ ਹੈ:-

**ਕੋਈ ਆਖੈ ਭੂਤਨਾ, ਕੋਈ ਕਹੈ ਬੇਤਾਲਾ ॥**
**ਕੋਈ ਆਖੈ, ਆਦਮੀ, ਨਾਨਕ ਵੇਚਾਰਾ ॥੧॥**
**ਭਇਆ ਦੇਵਾਨਾ ਸਾਹ ਕਾ, ਨਾਨਕ ਬਉਰਾਨਾ॥**
**ਹਉ ਹਰਿ ਬਿਨੁ, ਅਵਰੁ ਨ ਜਾਨਾ ॥੧॥ ਰਹਾਉ॥**
**ਤਉ ਦੇਵਾਨਾ ਜਾਣੀਐ, ਜਾ ਭੈ ਦੀਵਾਨਾ ਹੋਇ ॥**
**ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥੨॥**
**ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥**
**ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ॥੩॥**

**ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰੁ ॥**
**ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ ॥੪॥** [ਪੰਨਾ ੯੯੧

ਗੁਰਮਤਿ ਸਿਧਾਂਤਾਂ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਆਸ਼ਕ ਤੇ ਆਸ਼ਕੀ ਨੂੰ ਹੇਠ ਲਿਖੀ ਪਉੜੀ ਵਿਚ ਇਉਂ ਪ੍ਰਤਿਪਾਦਨ ਕੀਤਾ ਹੈ:-

**ੳ) ਲੇਲੈ ਮਜਨੂੰ ਆਸ਼ਕੀ, ਚਹੁ ਚਕੀ ਜਾਤੀ ॥**
**ਸੋਰਠਿ ਬੀਜਾ ਗਾਵੀਐ, ਜਸੁ ਸੁਘੜਾ ਵਾਤੀ ॥**
**ਸੱਸੀ ਪੁੰਨੂ ਦੋਸਤੀ, ਹੁਇ ਜਾਤਿ ਅਜਾਤੀ ॥**
**ਮਹੀਂਵਾਲ ਨੂੰ ਸੋਹਣੀ, ਨੈ ਤਰਦੀ ਰਾਤੀ ॥**
**ਰਾਂਝਾ ਹੀਰ ਵਖਾਣੀਐ, ਓਹੁ ਪਿਰਮ-ਪਰਾਤੀ ॥**
**ਪੀਰ ਮੁਰੀਦਾਂ ਪਿਰਹੜੀ, ਗਾਵਨਿ ਪਰਭਾਤੀ ॥** [ਵਾਰ ੨੭ ਪਉੜੀ ੧

**ਅ) ਲੈਲੀ ਦੀ ਦਰਗਾਹ ਦਾ ਕੁਤਾ, ਮਜਨੂੰ ਦੇਖਿ ਲੁਭਾਣਾ ॥**
**ਕੁਤੇ ਦੀ ਪੈਰੀਂ ਪਵੈ, ਹੜਿ ਹੜਿ ਹਸੈ ਲੋਕ ਵਿਡਾਣਾ ॥**
**ਮੀਰਾਸੀ ਮੀਰਾਸੀਆਂ, ਨਾਮ ਧਰੀਕੁ ਮੁਰੀਦ ਬਿਬਾਣਾ ॥**
**ਕੁਤਾ ਡੂਮ ਵਖਾਣੀਐ, ਕੁਤਾ ਵਿਚਿ ਕੁਤਿਆਂ ਨਿਮਾਣਾ ॥**
**ਗੁਰਸਿਖ ਆਸ਼ਕ ਸ਼ਬਦ ਦੇ, ਕੁਤੇ ਦਾ ਪੜਕੁਤਾ ਭਾਣਾ ॥**
**ਕਟਨਿ ਚਟਨਿ ਕੁਤਿਆਂ, ਮੋਹੁ ਨ ਧੋਹੁ ਧ੍ਰਿਗਸਤ ਕਮਾਣਾ॥**
**ਅਵਗੁਣਿਆਰੇ ਗੁਣ ਕਰਨ, ਗੁਰਮੁਖ ਸਾਧ ਸੰਗਤਿ ਕੁਰਬਾਣਾ॥**
**ਪਤਿਤ ਉਧਾਰਣ ਬਿਰਦ ਵਖਾਣਾ ॥** [ਵਾਰ ੩੭,ਪਉੜੀ ੩੧

## *ਗੁਰਸਿਖ ਆਸ਼ਕ ਸ਼ਬਦ ਦੇ-*

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਗੁਰੂ ਕੇ ਸਿਖ ਗੁਰੂ-ਸ਼ਬਦ ਦੇ ਆਸ਼ਕ ਹੁੰਦੇ ਹਨ, ਉਹ ਕਿਸੇ ਜਾਤਿ ਜਮਾਤ ਦੇ ਆਸ਼ਕ ਨਹੀਂ ਹੁੰਦੇ। ਉਨ੍ਹਾਂ ਦੇ ਹਿਰਦੇ ਗੁਰੂ-ਪਿਆਰ ਤੇ ਸਤਿਕਾਰ ਨਾਲ ਭਰਪੂਰ ਹੁੰਦੇ ਹਨ। ਉਨ੍ਹਾਂ ਨੂੰ ਗੁਰਦੇਵ ਜੀ ਦੇ ਇਸ ਪਵਿੱਤਰ ਵਾਕ ਤੇ ਪੂਰਨ ਵਿਸ਼ਵਾਸ਼ ਹੁੰਦਾ ਹੈ:-

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ,**
**ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥** [ਪੰਨਾ ੩੧੭

ਸ਼ਬਦ ਦੇ ਆਸ਼ਕ ਗੁਰਸਿਖ, ਗੁਰਸਿਖਾਂ ਦੀ ਪੈਰੀਂ ਪੈਂਦੇ ਹਨ, ਕਿਉਂ? ਇਸ ਲਈ ਕਿ ਉਨ੍ਹਾਂ ਨੂੰ ਗੁਰਸਿਖਾਂ ਵਿਚੋਂ ਖ਼ਾਲਸਾ ਪੰਥ ਦੇ ਵਾਲੀ, ਅੰਮ੍ਰਿਤ-ਦਾਤੇ ਦੇ ਆਤਮਰੰਗੀ ਦਰਸ਼ਨ ਹੁੰਦੇ ਹਨ।

ਗੁਰਮੁਖਾਂ ਦੀ ਸਚੀ ਆਸ਼ਕੀ ਦਾ ਨਮੂਨਾ ਇਹ ਹੈ ਕਿ ਉਹ ਸਦਾ ਹੀ ਖੇੜੇ ਵਿਚ ਰਹਿੰਦੇ ਹਨ ਅਤੇ ਗੁਰੂ-ਗਿਆਨ ਰੂਪੀ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ:-

**੧. ਗੁਰਮੁਖਿ ਸਚੀ ਆਸਕੀ, ਜਿਤੁ ਪ੍ਰੀਤਮੁ ਸਚਾ ਪਾਈਐ ॥**
**ਅਨਦਿਨੁ ਰਹਹਿ ਅਨੰਦਿ, ਨਾਨਕ, ਸਹਜਿ ਸਮਾਈਐ॥** [ਪੰਨਾ ੧੪੨੨

**੨. ਜਿਨਾ ਪਿਰੀ ਪਿਆਰੁ, ਕਿਉ ਜੀਵਨਿ ਪਿਰ ਬਾਹਰੇ ॥**
**ਜਾ ਸਹੁ ਦੇਖਨਿ ਆਪਣਾ, ਨਾਨਕ, ਥੀਵਨਿ ਭੀ ਹਰੇ॥** [ਪੰਨਾ ੧੪੨੨
**੩. ਰਤੇ ਇਸਕ ਖੁਦਾਇ, ਰੰਗ ਦੀਦਾਰ ਕੇ ॥** [ਪੰਨਾ ੪੮੮

ਆਸ਼ਕ ਨੂੰ ਨਾ ਰਾਜ ਦੀ ਲੋੜ ਹੈ, ਨਾ ਮੁਕਤੀ ਦੀ, ਇਸ ਲਈ ਉਹ 'ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ' ਦੀ ਧੁਨੀ ਅਲਾਪਦਾ ਰਹਿੰਦਾ ਹੈ। ਰੱਬੀ ਆਸ਼ਕ ਸਦਾ ਪ੍ਰੇਮ ਦੀ ਮੌਜ ਵਿਚ ਰਹਿੰਦਾ ਹੈ। ਉਹ ਭਾਵੇਂ ਸ਼ੀਸ਼ ਮਹੱਲਾਂ ਵਿਚ ਮਖ਼ਮਲੀ ਗਦੇਲਿਆਂ ਤੇ ਬੈਠੇ, ਚਾਹੇ ਕਰੀਰ ਦਰੱਖ਼ਤ ਦੀ ਛਾਂ ਹੇਠਾਂ ਉਸ ਦਾ ਆਸਣ ਹੋਵੇ; ਚਾਹੇ ਉਹ ਹਿੰਦੁਸਤਾਨ ਵਿਚ ਵਸੇ, ਚਾਹੇ ਅਫ਼ਗਾਨਿਸਤਾਨ ਵਿਚ, ਉਸ ਦੇ ਅੰਗ ਅੰਗ ਵਿਚੋਂ ਸਚੇ ਨਾਮ ਦਾ ਰੰਗ-ਰਸ ਟਪਕਦਾ ਰਹਿੰਦਾ ਹੈ। ਉਹ ਰੱਬੀ ਭਾਣੇ ਵਿਚ ਰਹਿ ਕੇ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ' ਮੰਗਦਾ ਹੋਇਆ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ।

ਜਿਵੇਂ ਸਰਦੀਆਂ ਦੀ ਰੁਤ ਵਿਚ ਕੋਈ ਮਨੁੱਖ ਆਪਣੇ ਮਕਾਨ ਦੇ ਕਮਰੇ ਅੰਦਰ ਅੰਗੀਠੀ ਰਖ ਕੇ ਦਰਵਾਜੇ ਬੰਦ ਕਰ ਲੈਂਦਾ ਹੈ ਤਾਂ ਜੁ ਕਮਰਾ ਛੇਤੀ ਗਰਮ ਹੋ ਜਾਵੇ, ਉਸਦੇ ਅੰਦਰ ਨਿਘ ਆ ਵੜੇ, ਪਰ ਜੇ ਉਹ ਕਮਰਾ ਖੁਲ੍ਹਾ ਰਖੇ ਤਾਂ ਅੰਗੀਠੀ ਦਾ ਥੋੜਾ ਜਿਹਾ ਸੇਕ ਅੰਦਰ ਰਹਿੰਦਾ ਹੈ ਤੇ ਬਾਕੀ ਬਾਹਰ ਨਿਕਲ ਜਾਂਦਾ ਹੈ। ਇਸ ਤਰ੍ਹਾਂ ਸਰੀਰਕ ਨਿਘ ਲੈਣ ਦਾ ਉਪ੍ਰੋਕਤ ਸਾਧਨ ਹੈ ਉਸੇ ਤਰ੍ਹਾਂ ਇਸ਼ਕ ਦੀ ਅੱਗ ਜਦੋਂ ਦਿਲ ਵਿਚ ਬਲਦੀ ਹੈ ਤਾਂ ਬੁਲ੍ਹਾਂ ਨੂੰ ਬੰਦ ਰਖਣਾ ਪੈਂਦਾ ਹੈ। ਪ੍ਰੇਮ ਦੇ ਕਮਰੇ ਵਿਚ ਰੌਲਾ ਪਾਉਣ ਦੀ ਮਨਾਹੀ ਹੈ। ਭਾਈ ਨੰਦ ਲਾਲ ਜੀ ਨੇ ਇਸ਼ਕ ਦੀ ਮੰਜ਼ਲ ਬਾਰੇ ਆਪਣੇ ਵੀਚਾਰ ਇਉਂ ਪਰਗਟਾਏ ਹਨ:-

ਮੰਜ਼ਲੇ ਇਸ਼ਕ ਦਰਾਜ਼ ਅਸਤ, -ਪਾ ਨ ਤਵਾਂ ਰਫ਼ਤ।
ਸਰ ਕਦਮ ਸਾਜ਼ ਕਿ ਤਾ ਦਰ ਰਾਹਿ ਆਂ ਯਾਰ ਸ਼ਵੀ ।

ਭਾਵ:-

ਇਸ਼ਕ ਦਾ ਪੈਂਡਾ ਬਹੁਤ ਲੰਬਾ ਹੈ, ਪੈਰਾਂ ਨਾਲ ਨਹੀਂ ਮੁਕਾਇਆ ਜਾ ਸਕਦਾ,

ਸਿਰ ਨੂੰ ਪੈਰ ਬਣਾ, ਤਾਂ ਜੁ ਯਾਰ ਦੇ ਰਸਤੇ ਵਿਚ ਅਨੋਖੇ ਰੰਗ-ਢੰਗ ਨਾਲ ਜਾ ਸਕੇਂ।

ਸੱਚੇ ਆਸ਼ਕ ਦੀ ਅਵਸਥਾ ਹੁਕਮੀ ਬੰਦੇ ਵਾਲੀ ਹੁੰਦੀ ਹੈ। ਉਹ ਸਾਈਂ ਦੇ ਹੁਕਮ ਨੂੰ ਪਛਾਣਦਾ ਹੈ; ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ॥**

**ਨਾਨਕ ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥** [ਪੰਨਾ ੧੩੯

ਭਾਈ ਨੰਦ ਲਾਲ ਜੀ ਨੇ ਗੁਰਸਿਖ ਆਸ਼ਕ ਦੀ ਮਸਤੀ-ਵਿਲੱਖਣਤਾ ਦਰਸਾਉਂਦੇ ਹੋਏ ਇਹ ਲਿਖਿਆ ਹੈ ਕਿ ਸਿਖ ਧਰਮ ਵਿਚ 'ਆਸ਼ਕ' ਸਿਰ ਤੋਂ ਪੈਰਾਂ ਤੀਕ ਹੋਸ਼ ਵਿਚ ਰਹਿੰਦੇ ਹਨ; ਉਹ ਮਦਹੋਸ਼ ਹੋ ਕੇ ਆਪਣੇ ਆਪ ਨੂੰ ਵੱਡਾ ਪ੍ਰੇਮੀ ਸਦਾਉਣ ਦੀਆਂ ਡੀਂਗਾਂ ਨਹੀਂ ਮਾਰਦੇ। ਉਹ 'ਹਾਲ' ਜਾਂ 'ਸੂਤਰ' ਪੈਣ ਵਾਲਾ ਵਿਖਾਵਾ ਨਹੀਂ ਕਰਦੇ, ਜਿਵੇਂ ਕਿ ਸੂਫ਼ੀ ਤੇ ਨਾਮਧਾਰੀ ਆਦਿ ਮਤਾਂ ਵਾਲੇ ਕਰਦੇ ਹਨ। ਭਾਈ ਸਾਹਿਬ ਦੇ ਬਚਨ:-

ਗੋਯਾ ਨਿਗਾਹੇ ਯਾਰ, ਕਿ ਮਖ਼ਮੂਰ ਗਸ਼ਤਹ-ਏਮ।
ਕਿ ਖ਼੍ਵਾਹਸ਼ੇ ਮਯ-ਰੰਗੀਨ, ਪੁਰ-ਅਸ਼ਰਾਰ ਮੇ ਕੁਨੇਮ।

ਅਰਥਾਤ-ਅਸੀਂ ਪਿਆਰੇ ਪ੍ਰੀਤਮ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਮਸਤ ਹੋ ਗਏ ਹਾਂ ਅਤੇ ਸਾਨੂੰ ਗੁਪਤ ਵਿਕਾਰਾਂ ਨਾਲ ਰੰਗੀ ਹੋਈ ਰੰਗੀਨ ਸ਼ਰਾਬ ਪੀਣ ਦੀ ਕੀ ਇੱਛਾ ਰਹੀ ਹੈ? ਭਾਵ ਕੋਈ ਇੱਛਾ ਨਹੀਂ।

ਇਸ਼ਕ ਦੇ ਰਸਤੇ ਵਿਚ ਬਿਨਾਂ ਪ੍ਰੀਤਮ ਦੇ ਦਰਸ਼ਨਾਂ ਤੋਂ ਜਾਂ ਉਸ ਦੀ ਸਿਫ਼ਤ-ਸਲਾਹ ਤੋਂ ਹੋਰ ਕੋਈ ਗਲ-ਬਾਤ ਹੁੰਦੀ ਹੀ ਨਹੀਂ। ਉਸ ਨੂੰ ਹਰ ਪਾਸੇ, ਹਰੇਕ ਜਿੰਦ ਵਿਚ ਆਪਣਾ ਯਾਰ ਹੀ ਵਿਖਾਈ ਦੇਂਦਾ ਹੈ। ਅਨ ਮਤਾਂ ਦੇ ਜਗਿਆਸੂ ਸ਼ਰਾਬ ਪੀ ਪੀ ਕੇ ਆਪਣੇ ਆਪ ਨੂੰ ਹਾਲੋਂ ਬੇਹਾਲ ਕਰਦੇ ਰਹਿੰਦੇ ਹਨ, ਪਰ ਗੁਰਮਤਿ ਅੰਦਰ ੴ ਤੋਂ ਬਿਨਾਂ ਕਿਸੇ ਦੂਜੇ ਦੀ ਪੂਜਾ ਨਹੀਂ ਕੀਤੀ ਜਾਂਦੀ ਅਤੇ ਸਿਖ ਸਿਰ ਤੋਂ ਲੈ ਕੇ ਪੈਰਾਂ ਤੀਕ ਸਾਵਧਾਨਤਾ (ਹੋਸ਼) ਵਿਚ ਰਹਿੰਦੇ ਹਨ। ਜਿਵੇਂ ਕਿ ਭਾਈ ਸਾਹਿਬ ਗਵਾਹੀ ਦੇਂਦੇ ਹਨ:-

ਦਰ ਮਜ਼ਹਬੇ ਮਾ, ਗੈਰ-ਪ੍ਰਸਤੀ ਨ ਕੁਨੰਦ ।
ਸਰ ਤਾ ਬ-ਕਦਮ ਬਹੋਸ਼, ਮਸਤੀ ਨ ਕੁਨੰਦ।

ਸੋ, ਜਿਹੜਾ ਆਸ਼ਕ ਆਪਣੇ ਪ੍ਰੀਤਮ ਦੇ ਕੀਤੇ ਕੰਮਾਂ ਨੂੰ ਚੰਗਾਂ ਅਤੇ ਮੰਦੇ ਕੰਮਾਂ ਨੂੰ ਮੰਦਾ ਮੰਨਦਾ ਹੈ, ਉਹ ਆਸ਼ਕ ਨਹੀਂ, ਇਕ ਕਾਸ਼ਕ (ਚਮਚਾ) ਸਮਾਨ ਹੈ। ਇਹ ਕਾਹਦੀ ਆਸ਼ਕੀ ਹੋਈ ਕਿ ਜਦੋਂ ਪਿਆਰੇ ਵਲੋਂ ਸੁਖ ਮਿਲਿਆ ਤਾਂ ਪਿਆਰੇ ਦੀ ਉਸਤਤਿ-ਵਡਿਆਈ ਕਰਨੀ ਸ਼ੁਰੂ ਕਰ ਦਿਤੀ, ਜਦੋਂ ਕੋਈ ਦੁਖ-ਬਿਪਤਾ ਆਈ ਤਾਂ ਗਿਲੇ ਉਲਾਂਭੇ ਦੇਣੇ ਸ਼ੁਰੂ ਕਰ ਦਿਤੇ। ਆਸ਼ਕ ਦੀ ਇਹ ਅਵਸਥਾ ਨਹੀਂ, ਆਸ਼ਕ ਤਾਂ ਸਦਾ ਹੀ ਦੁਖ-ਸੁਖ ਵਿਚ ਆਪਣੇ ਸਾਈਂ ਵਿੱਚ ਸਮਾਇਆ ਰਹਿੰਦਾ ਹੈ। ਉਸ ਦੀ ਇਹ ਹਾਲਤ ਹੁੰਦੀ ਹੈ:-

**ਨਾ ਤਿਸੁ ਭੁਖ ਨ ਨੀਦ, ਨ ਖਾਣਾ ਸੋਵਣਾ।** [ਭਾ. ਗੁ. ੩-੧੮

ਇਸ ਲਈ ਗੁਰਸਿਖਾਂ ਨੂੰ ਆਪਣੇ ਜੀਵਨ ਦੀ ਸਫਲਤਾ ਲਈ ਗੁਰਮਤਿ-ਗਾਡੀ-ਰਾਹ ਤੇ ਚਲਣਾ ਚਾਹੀਦਾ ਹੈ। ਅਜਿਹਾ ਕੋਈ ਕਦਮ ਨਹੀਂ ਪੁਟਣਾ ਚਾਹੀਦਾ ਜਿਸ ਨਾਲ ਜੀਵਨ-ਬਾਜ਼ੀ ਹਾਰ ਕੇ ਅਗੇ ਰੱਬੀ ਦਰਬਾਰ ਵਿਚ ਖੁਆਰ ਹੋਣਾ ਪਵੇ। ਆਓ, ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਸਦਕਾ

ਇਸ਼ਕੇ-ਖੁਦਾ ਦੇ ਜਾਚਕ ਬਣੀਏ। ਜੀਵਨ ਵਿਚ ਇਸ਼ਕ ਦੀ ਸਾਰਥਕਤਾ ਨੂੰ ਜਿਵੇਂ ਭਾ. ਸ. ਨੰਦ ਲਾਲ ਜੀ ਨੇ ਬਿਆਨ ਕੀਤਾ ਹੈ, ਉਸ ਨੂੰ ਹਿਰਦੇ ਅੰਦਰ ਟਿਕਾਈਏ:-

**ਬ.ਗੈਰ ਇਸ਼ਕੇ ਖੁਦਾ, ਹੇਚ ਇਸ਼ਕ ਕਾਇਮ ਨੇਸਤ॥**
**ਬ.ਗੈਰ ਆਸ਼ਕੇ ਮੌਲਾ, ਹਮਾ ਫਨਾਹ ਪਿੰਦਾਰ॥**

ਵਾਹਿਗੁਰੂ ਜੀ ਦੇ ਪ੍ਰੇਮ ਤੋਂ ਬਿਨਾ ਹੋਰ ਕੋਈ ਪ੍ਰੇਮ ਸਦੀਵੀ ਨਹੀਂ ਹੈ। ਭਾਵ ਇਕ ਪ੍ਰਭੂ ਦੇ ਆਸ਼ਕ ਤੋਂ ਬਿਨਾ ਹੋਰ ਸਾਰੇ ਨਾਸ਼ਵੰਤ ਸਮਝੋ।

ਜਿਥੋਂ ਤਕ ਜੀਵਨ ਵਿਚ ਪਤੀ ਪਤਨੀ ਅਤੇ ਹੋਰ ਪਰਵਾਰਕ ਝਗੜਿਆਂ ਕਾਰਨ ਨਾਚਾਕੀ ਬਣੀ ਰਹਿੰਦੀ ਹੈ, ਉਸ ਦਾ ਮੂਲ ਕਾਰਨ ਧਨ-ਦੌਲਤ ਦੀ ਵੰਡ ਅਤੇ ਪਦਾਰਥਾਂ ਦੀ ਥੁੜ ਹੈ। ਗੁਰਬਾਣੀ ਵਿਚੋਂ ਇਸ ਬਾਰੇ ਬੜੇ ਸੁੰਦਰ ਸੰਕੇਤ ਉਪਲਬਧ ਹਨ:-

**ੳ. ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥**
**ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ॥** [ਪੰਨਾ ੧੦੧੯

**ਅ. ਕਾਮਣਿ ਲੋੜੈ ਸੁਇਨਾ ਰੁਪਾ,**
**ਮਿਤ੍ਰ ਲੋੜੇਨਿ ਸੁ ਖਾਧਾ ਤਾ ॥**
**ਨਾਨਕ, ਪਾਪ ਕਰੇ ਜੈ ਕਾਰਣਿ, ਜਾਸੀ ਜਮਪੁਰ ਬਾਧਾ ਤਾ॥** [ਪੰਨਾ ੧੫੫

**ੲ. ਇਸਤ੍ਰੀ ਪੁਰਖੈ ਦਾਮਿ ਹਿਤੁ,**
**ਭਾਵੈ ਆਇ ਕਿਥਾਊ ਜਾਈ ॥** [ਭਾ. ਗੁ. ੧-੩੦

ਕਲਿਜੁਗ ਦੇ ਪ੍ਰਭਾਵ ਹੇਠ ਆਈ ਇਸਤਰੀ ਨੂੰ ਪਿਆਰ ਭਾਵੇਂ ਥੋੜਾ ਮਿਲੇ ਪਰ ਉਹ ਚੰਗਾ ਹਾਰ-ਸ਼ਿੰਗਾਰ ਚਾਹੁੰਦੀ ਹੈ। ਅਨੰਦ-ਕਾਰਜ ਦੇ ਅਵਸਰ ਉਪਰ ਮਿਲਿਆ ਉਪਦੇਸ਼:-

**ਨਿਵਣ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥**
**ਏਹ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥** [ਪੰਨਾ ੧੩੮੪

ਉਹ ਭੁਲਾ ਬੈਠਦੀ ਹੈ। ਇਹ ਖਪਾ ਪੂਰਨਾ ਬਹੁਤ ਹੀ ਕਠਿਨ ਹੈ।

ਨੌਜਵਾਨ ਪੀੜ੍ਹੀ ਦਾ ਤਾਂ ਕੀ ਕਹਿਣਾ ਹੋਇਆ ਜਿਹੜੇ 60 ਸਾਲ ਦੀ ਬੁਢੀ ਬੁਢੇ ਹਨ, ਉਹਨਾਂ ਵਿਚ ਨਿਤ ਨਵੇਂ ਦਿਹਾੜੇ ਮੱਥੇ ਉਤੇ ਤਿਊੜੀਆਂ, ਇਕ ਦੂਜੇ ਨੂੰ ਮਿਹਣੇ-ਤਾਹਨੇ, ਕੌੜੇ ਬੋਲ ਅਸ਼ਾਂਤਮਈ ਵਾਤਾਵਰਨ ਦਾ ਕਾਰਨ ਬਣੇ ਰਹਿੰਦੇ ਹਨ। ਅਜਿਹੇ ਝਗੜਿਆਂ ਦਾ ਮੂਲ ਕਾਰਨ ਵਿਚਾਰਾਂ ਦਾ ਵਖਰੇਵਾ ਅਤੇ ਸੁਭਾਵਾਂ ਦੀ ਅਜੋੜਤਾ ਹੁੰਦੀ ਹੈ। ਇਸਤਰੀ ਅਤੇ ਪਤੀ ਦੇ ਪਿਆਰ ਵਿਚ ਫਿੱਕ ਅਤੇ ਵਿੱਥ ਪਾਉਣ ਵਾਲਾ ਵਡਾ ਅਉਗਣ ਮਾਨਸਿਕ ਹਉਮੈ ਹੈ। ਇਸਤ੍ਰੀ ਚਾਹੁੰਦੀ ਹੈ ਕਿ ਹਰ ਕੰਮ ਵਿਚ ਮੇਰੀ ਮਰਜ਼ੀ ਚਲੇ, ਜੋ ਮੈਂ ਆਖਾਂ, ਪਤੀ ਓਹੀ ਕੁਝ ਕਰੇ ਪਰ 'ਅਗਿਆਕਾਰੀ ਸੁਘੜ ਸੁਜਾਣ' ਇਸਤਰੀ ਸਦਾ

ਹੀ ਪ੍ਰਸੰਨ ਰਹਿੰਦੀ ਹੈ ਕਿਉਂਕਿ ਉਸ ਨੂੰ 'ਧਨੁ ਪਿਰੁ ਕਹੀਐ ਸੋਇ' ਦੀ ਪਰਿਭਾਸ਼ਾ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ:-

**ਧਨ ਪਿਰੁ ਏਹਿ ਨ ਆਖੀਅਨਿ, ਬਹਨਿ ਇਕਠੇ ਹੋਇ ॥**
**ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥** [ਪੰਨਾ ੭੮੮

ਸਾਰੇ ਪਾਠਕ ਇਸ ਵੀਚਾਰ ਨਾਲ ਸਹਿਮਤ ਹੋਣਗੇ ਕਿ ਬਨਵਾਸੀਆਂ, ਧੂਣੀ ਤਾਉਣ ਵਾਲਿਆਂ, ਨਿਉਲੀ ਕਰਮ ਕਰਨ ਵਾਲਿਆਂ ਆਦਿ ਨਾਲੋਂ ਗ੍ਰਿਹਸਤੀ ਜੀਵਨ ਕਈ ਗੁਣਾ ਸੁਖਦਾਈ ਹੈ। ਹਾਂ, ਜਿਥੋਂ ਤਕ ਬ੍ਰਹਮ-ਗਿਆਨ ਦਾ ਸਬੰਧ ਹੈ, ਇਕ ਨੁਕਤਾ ਹਰੇਕ ਜਗਿਆਸੂ ਦਾ ਧਿਆਨ ਮੰਗਦਾ ਹੈ, ਉਹ ਹੈ:-

**ਗਿਰਸਤ ਮਹਿ ਚਿੰਤ, ਉਦਾਸ ਅਹੰਕਾਰ ॥**
**ਕਰਮ ਕਰਤ ਜੀਅ ਕਉ ਜੰਜਾਰ ॥** [ਪੰਨਾ ੩੮੫

ਜਿਨ੍ਹਾਂ ਪਾਸ ਧਨ ਨਹੀਂ, ਸੰਤਾਨ ਨਹੀਂ, ਮਕਾਨ ਨਹੀਂ, ਇਤਾਦਿ ਹੋਰ ਝਗੜੇ-ਬਖੇੜੇ ਹਨ, ਉਨ੍ਹਾਂ ਦਾ ਚਿੰਤਾਤੁਰ ਹੋਣਾ ਸੁਭਾਵਿਕ ਹੈ ਪਰ ਜਿਨ੍ਹਾਂ ਪਾਸ ਪੈਸਾ ਵੀ ਹੈ, ਸੰਤਾਨ, ਕੋਠੀਆਂ, ਕਾਰਾਂ, ਨੌਕਰ-ਚਾਕਰ ਵੀ ਹਨ, ਓਹ ਇਉਂ ਚਿੰਤਾ ਵਿਚ ਡੁੱਬੇ ਰਹਿੰਦੇ ਹਨ? ਇਸ ਤੋਂ ਇਹ ਸਿਧ ਹੁੰਦਾ ਹੈ ਕਿ ਭਾਵੇਂ ਕੋਈ ਧਰਮੀ ਹੈ ਜਾਂ ਕੁਕਰਮੀ ਹੈ, ਉਸ ਦੀ ਬ੍ਰਿਤੀ ਵਿਚ ਸੁਧਾਰ ਕਰਨ ਦੀ ਲੋੜ ਹੈ। ਸੀਮਤ ਬ੍ਰਿਤੀ ਦਾ ਗ਼ਮਜ਼ਦਾ ਹੋਣਾ ਸੁਭਾਵਿਕ ਹੈ। ਜਦੋਂ ਤਕ ਮਨੁੱਖ ਦੀ ਬ੍ਰਿਤੀ ਵਿਆਪਕ ਪ੍ਰਭੂ ਵਿਚ ਵਿਚਰਦੀ ਹੋਈ:-

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ॥**
**[ਪੰਨਾ ੪੮੫**

ਦਾ ਰਾਗ ਨਹੀਂ ਅਲਾਪਦੀ ਭਾਵ ਲੀਨ ਨਹੀਂ ਹੁੰਦੀ ਓਦੋਂ ਤਕ ਚਿੰਤਾ ਤੋਂ ਮੁਕਤਿ ਹੋਣ ਦਾ ਪ੍ਰਸ਼ਨ ਹੀ ਨਹੀਂ ਉਠਦਾ। ਸਚਾਈ ਇਹ ਹੈ ਕਿ ਗ੍ਰਿਹਸਤੀ ਜੀਵਨ ਗ਼ਮੀ ਤੇ ਖੁੱਸ਼ੀ, ਦੁਖ ਤੇ ਸੁੱਖ, ਭੁੱਖ ਤੇ ਰਜੇਵਾਂ, ਕੰਗਾਲੀ ਤੇ ਖ਼ੁਸ਼ਹਾਲੀ, ਬੰਧਨ ਤੇ ਆਜ਼ਾਦੀ ਦਾ ਸੰਗ੍ਰਹਿ ਹੈ। ਹਾਂ, ਜਿਸ ਪਾਸ ਨਾਮ-ਬਾਣੀ ਦਾ ਸੱਚਾ ਧਨ ਹੈ, ਉਹ ਸਦਾ ਜੀਵਨ ਮੁਕਤਿ ਵਾਲੇ ਅਨੰਦ ਮਈ ਅਵਸਥਾ ਦਾ ਧਾਰਨੀ ਬਣਿਆ ਰਹਿੰਦਾ ਹੈ:-

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥**
**ਤੈਸਾ ਹਰਖੁ ਤੈਸਾ ਉਸ ਸੋਗੁ ॥ ਸਦਾ ਅਨੰਦੁ ਤਹ ਨਾਹੀ ਬਿਓਗੁ ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**
**ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥**
**ਜੋ ਵਰਤਾਏ ਸਾਈ ਜੁਗਤਿ ॥**
**ਨਾਨਕ, ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥** [ਪੰਨਾ ੨੭੫

ਹਾਂ, ਜਿਥੋਂ ਤਕ ਗ੍ਰਿਹਸਤੀ ਜੀਵਨ ਵਿਚ ਮਰਦ-ਤੀਵੀਂ, ਨੂੰਹ-ਪੁਤਰ, ਧੀ-ਜਵਾਈ ਆਦਿ ਸਨਬੰਧੀਆਂ ਦੇ ਘਰੋਗੀ ਝਗੜੇ ਹਨ ਉਨ੍ਹਾਂ ਵਿਚ ਉਲਝਿਆਂ ਸੁਖਮਈ ਜੀਵਨ ਨੂੰ ਚੰਗਾ ਝਟਕਾ ਵਜਦਾ ਹੈ ਪਰ ਭਾਈ ਭਿਖਾਰੀ ਜੀ ਵਰਗਾ ਕੋਈ ਵਿਰਲਾ ਸਿਖ 'ਤੇਰਾ ਕੀਆ ਮੀਠਾ ਲਾਗੈ' ਦਾ ਅਨੁਆਈ ਬਣਕੇ ਪਰਮੇਸ਼ਰ ਦੇ ਭਾਣੇ ਵਿਚ ਸ਼ਾਕਰ ਰਹਿੰਦਾ ਹੋਇਆ ਆਪਣਾ ਸਭ ਕੁਝ ਸਾਈਂ ਦੇ ਸਮਰਪਿਤ ਕਰ ਸਕਦਾ ਹੈ।

ਜਿਹੜਾ ਸਿਖ ਗੁਰਬਾਣੀ ਨਾਲ ਜੁੜਿਆ ਹੋਇਆ ਹੈ। ਉਹ ਗ੍ਰਿਹਸਤੀ ਜੀਵਨ ਵਿਚ ਪਤੀ-ਪਤਨੀ ਅਤੇ ਹੋਰ ਪਰਵਾਰਕ ਝਗੜਿਆਂ ਤੋਂ ਕਿਨਾਰਾਕਸ਼ੀ ਕਰੀ ਰਖਦਾ ਹੈ। ਸਤਿਨਾਮ ਵਾਹਿਗੁਰੂ ਦੇ ਸਿਮਰਨ ਵਿਚ ਮਸਤ ਰਹਿੰਦਾ ਹੈ।

ਘਰੋਗੀ ਝਗੜੇ ਤਾਂ ਵਿਅਕਤੀਗਤਿ ਹੁੰਦੇ ਹਨ ਪਰ ਅਜਕਲ ਦੇ ਸਿਖ ਰਾਜਨੀਤਕ ਮੰਤਕੀ ਔਰਤਾਂ ਨੂੰ ਸ਼ਹਿ ਦੇ ਰਹੇ ਹਨ ਕਿ ਸਮਾਜ ਅਤੇ ਅਧਿਆਤਮਕ ਖੇਤਰ ਵਿਚ ਤੁਹਾਡਾ ਤੇ ਪੁਰਸ਼ਾਂ ਦਾ ਇਕੋ ਜਿਹਾ ਹੱਕ ਤੇ ਅਧਿਕਾਰ ਹੈ। ਸਿਖ ਮਿਸ਼ਨਰੀ ਵਾਲੇ ਆਗੂ ਵੀ ਬੀਬੀਆਂ ਨੂੰ ਹਲਾ-ਸ਼ੇਰੀ ਦੇ ਰਹੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਖੇ ਬੀਬੀਆਂ ਕਬਯੋਵਾਚ ਬੇਨਤੀ ਚੌਪਈ ਪਾ. ੧੦ ਦਾ ਪਾਠ ਕਰਕੇ ਆਪਣੇ ਕਾਰਜ ਦੀ ਸਫਲਤਾ ਲਈ ਅਰਦਾਸ ਕਰ ਰਹੀਆਂ ਹਨ। ਬੀਬੀਆਂ ਚਾਹੁੰਦੀਆਂ ਹਨ ਕਿ ਉਹਨਾਂ ਨੂੰ ਪਾਲਕੀ ਸਾਹਿਬ ਦੀ ਸੇਵਾ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਫ਼ਰਸ਼ ਆਦਿ ਦੀ ਸੇਵਾ ਵਿਚ ਭਾਗਦਾਰੀ ਦਿਤੀ ਜਾਵੇ।

ਬੀਬੀਆਂ ਨੂੰ ਉਤਸ਼ਾਹਤ ਕਰਨ ਵਾਲੇ ਵਿਅਕਤੀਆਂ ਤੇ ਸੰਸਥਾਵਾਂ ਨੂੰ ਇਹ ਵਿਚਾਰਨਾ ਪਵੇਗਾ ਕੀ ਅਜ ਦੇ ਜ਼ਮਾਨੇ ਵਿਚ ਸਿਖ ਮਰਦਾਂ ਤੇ ਸਿਖ ਇਸਤ੍ਰੀਆਂ ਦੀ ਮਾਨਸਿਕਤਾ ਦਾ ਪੱਧਰ ਇਤਨਾ ਉਚਾ ਹੈ ਜਿਤਨਾ ਕਿ ਪ੍ਰਾਚੀਨ ਮਾਤਾਵਾਂ ਦਾ ਸੀ? ਕੀ ਉਹ ਪੰਥ ਤੋਂ ਆਪਣਾ ਸਭ ਕੁਝ ਕੁਰਬਾਨ ਕਰ ਸਕਦੀਆਂ ਹਨ? ਸਿਆਣੇ ਦੂਰਦਰਸ਼ੀ ਸਿੱਖਾਂ ਦੇ ਇਹ ਵੀਚਾਰ ਹਨ ਕਿ ਜਿਵੇਂ ਸੇਵਾ ਦੀ ਮਰਯਾਦਾ ਚਲੀ ਆ ਰਹੀ ਹੈ, ਇਸ ਵਿਚ ਕੋਈ ਤਬਦੀਲੀ ਕਰਨ ਦੀ ਲੋੜ ਨਹੀਂ ਜਾਪਦੀ। ਪਰਭਾਤ ਫੇਰੀਆਂ ਤੇ ਜੋ ਕੁਝ ਵੇਖਣ ਤੇ ਸੁਣਨ ਵਿਚ ਆਉਂਦਾ ਹੈ, ਉਹ ਧਾਰਮਿਕ ਵਾਤਾਵਰਨ ਦੇ ਅਨਕੂਲ ਨਹੀਂ ਕਹਿਆ ਜਾ ਸਕਦਾ। ਕਲ ਨੂੰ ਕੋਈ ਖੁਨਾਮੀ ਵਾਲੀ ਘਟਨਾ ਵਾਪਰ ਗਈ ਤਾਂ ਸਾਰੇ ਸੰਸਾਰ ਵਿਚ ਸਿਖ ਕੌਮ ਅਤੇ ਅਸਥਾਨ ਦੀ ਬਦਨਾਮੀ ਦਾ ਕਾਰਨ ਬਣ ਸਕਦੀ ਹੈ।

ਸੁਘੜ ਪਾਠਕ ਜਾਣਦੇ ਹਨ ਕਿ ਘਰੋਗੀ ਝਗੜਿਆਂ ਦਾ ਨਿਪਟਾਰਾ ਕਰਨਾ ਕਿਤਨਾ ਔਖਾ ਹੁੰਦਾ ਹੈ। ਕਈ ਰਾਜਨੀਤਕ ਮੰਤਰੀ ਸਿੱਖ ਮਿਸ਼ਨਰੀ ਦੇ ਨੌਜਵਾਨਾਂ ਨੂੰ ਨਾਲ ਲੈ ਕੇ ਸਿਖ ਇਸਤਰੀਆਂ ਨੂੰ ਸ਼ਹਿ ਦੇ ਰਹੇ ਹਨ ਕਿ ਸਮਾਜਕ ਅਤੇ ਅਧਿਆਤਮਕ ਤੌਰ ਤੇ ਪੁਰਸ਼ਾਂ ਤੇ ਇਸਤਰੀਆਂ ਦੇ ਅਧਿਕਾਰ

ਬਰਾਬਰ ਹਨ। ਜੇ ਸਿਖ ਪਾਲਕੀ ਸਾਹਿਬ ਦੀ ਸੇਵਾ ਅਤੇ ਸ੍ਰੀ ਦਰਬਾਰ ਸਾਹਿਬ ਦੀ ਅੰਦਰਲੀ ਸੇਵਾ ਕਰ ਸਕਦੇ ਹਨ ਤਾਂ ਬੀਬੀਆਂ ਨੂੰ ਇਸ ਸੇਵਾ ਤੋਂ ਕਿਉਂ ਪਰੇ ਹਟਾਇਆ ਹੋਇਆ ਹੈ? ਪੰਜਾਂ ਪਿਆਰਿਆਂ ਵਿਚ ਵੀ ਬੀਬੀਆਂ ਨੂੰ ਸ਼ਾਮਲ ਕਰਨ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ ਕਿਉਂਕਿ 'ਸਿਖ ਰਹਿਤ ਮਰਯਾਦਾ' (ਪ੍ਰਵਾਣਿਤ ਸ਼੍ਰੋ.ਗੁ.ਪ੍ਰ.ਕਮੇਟੀ, ਅੰਮ੍ਰਿਤਸਰ) ਵਿਚ 2. ਅੰਮ੍ਰਿਤ ਸੰਸਕਾਰ ਦੇ (ਅ) ਭਾਗ ਵਿਚ ਅੰਕਿਤ ਹੈ:-

"...ਘੱਟ ਤੋਂ ਘੱਟ ਛੇ ਤਿਆਰ ਬਰ-ਤਿਆਰ ਸਿੰਘ ਹਾਜ਼ਰ ਹੋਣ, ਜਿਨ੍ਹਾਂ ਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਣ ਲਈ ਹੋਣ। ਇਨ੍ਹਾਂ ਵਿਚ ਸਿੰਘਣੀਆਂ ਭੀ ਹੋ ਸਕਦੀਆਂ ਹਨ। ਇਨ੍ਹਾਂ ਸਾਰਿਆਂ ਨੇ ਕੇਸੀ ਇਸ਼ਨਾਨ ਕੀਤਾ ਹੋਵੇ।"

'ਅਖੰਡ ਕੀਰਤਨੀ ਜੱਥਾ' ਬੀਬੀਆਂ ਨੂੰ ਕੇਸਕੀ ਸਜਾਏ ਬਿਨਾ ਬੀਬੀਆਂ ਨੂੰ ਖੰਡੇ ਦਾ ਅੰਮ੍ਰਿਤਪਾਨ ਨਹੀਂ ਕਰਾਉਂਦਾ, ਪਰ ਪਾਵਨ ਤਖ਼ਤਾਂ ਉਤੇ ਸਭ ਕੁਝ ਇਸ ਦੇ ਪ੍ਰਤਿਕੂਲ ਹੁੰਦਾ ਹੈ। ਕਈ ਸਿੱਖ ਜਥੇਬੰਦੀਆਂ ਜਿਵੇਂ ਨਿਹੰਗ ਸਿੰਘ ਅਤੇ ਵੱਖੋ ਵੱਖਰੇ ਡੇਰਿਆਂ ਉਤੇ ਵੀ ਅੰਮ੍ਰਿਤ ਸੰਸਕਾਰ ਮਰਯਾਦਾ ਬਾਰੇ ਏਕਤਾ ਨਹੀਂ।

ਬੀਬੀਆਂ ਪਿਛਲੇ ਕਈ ਦਿਨਾਂ ਤੋਂ ਸ੍ਰੀ ਅਕਾਲ ਤਖ਼ਤ ਦੇ ਸਨਮੁਖ ਪਾਠ ਤੇ ਅਰਦਾਸ ਕਰ ਰਹੀਆਂ ਹਨ। ਇਸ ਪਿਛੇ ਵੀ ਸਿਖ ਮਿਸ਼ਨਰੀ ਦੇ ਪ੍ਰਬੰਧਕਾਂ ਦਾ ਹੱਥ ਦਸਿਆ ਜਾਂਦਾ ਹੈ। ਪੁਰਾਤਨ ਸਿਖ ਚਲਦੀ ਆ ਰਹੀ ਪੁਰਾਤਨ ਮਰਯਾਦਾ ਵਿਚ ਕਿਸੇ ਪ੍ਰਕਾਰ ਦੀ ਦਖ਼ਲ ਅੰਦਾਜ਼ੀ ਨੂੰ ਪਸੰਦ ਨਹੀਂ ਕਰਦੇ। ਮੀਟਿੰਗਾਂ ਹੁੰਦੀਆਂ ਰਹਿੰਦੀਆਂ ਹਨ, ਵੇਖੋ ਨਤੀਜਾ ਕੀ ਨਿਕਲਦਾ ਹੈ? ਬਹੁਤ ਵਿਸਥਾਰ ਵਿਚ ਨਾ ਜਾਂਦਾ ਹੋਇਆ ਪਿਆਰ ਤੇ ਨਿੰਮਰਤਾ ਸਹਿਤ ਵੀਰਾਂ ਤੇ ਬੀਬੀਆਂ ਅਗੇ ਜੋਦੜੀ ਹੈ ਕਿ ਉਹ ਪੁਰਾਤਨ ਮਰਯਾਦਾ ਵਿਚ ਭੰਗ ਪਵਾਉਣ ਤੋਂ ਬਚ ਕੇ ਰਹਿਣ, ਜਿਵੇਂ ਸੇਵਾ ਚਲ ਰਹੀ ਹੈ, ਉਸ ਵਿਚ ਸੰਗਤਾਂ ਨਾਲ ਸ਼ਾਮਲ ਹੋ ਕੇ ਦਰਸ਼ਨ ਦੀਦਾਰ ਕਰਕੇ ਜੀਵਨ ਦਾ ਲਾਹ ਖਟਣ। ਕੀ ਸਿਖ ਇਤਿਹਾਸ ਵਿਚ ਕੋਈ ਇਕ ਮਿਸਾਲ ਵੀ ਮੌਜੂਦ ਹੈ ਜਿਸ ਤੋਂ ਇਹ ਤਸਦੀਕ ਹੋਵੇ ਕਿ ਅਮਕੇ ਵੀਰ ਨੂੰ ਅਮਕੇ ਅਸਥਾਨ ਤੇ ਅੰਮ੍ਰਿਤ ਛਕਾਉਣ ਵਾਲੇ ਪੰਜਾਂ ਪਿਆਰਿਆਂ ਵਿਚ ਬੀਬੀ ਵੀ ਸ਼ਾਮਲ ਹੋਈ ਸੀ, ਉਸ ਦਾ ਨਾਮ ਪਤਾ ਦਸਣ ਦੀ ਕਿਰਪਾਲਤਾ ਕਰਨ? ਗੁਰੂ ਸਾਹਿਬ ਦੇ ਮਹਿਲ, ਮਾਤਾਵਾਂ ਤੇ ਹੋਰ ਕਈ ਬਹਾਦਰ ਸਿੰਘਣੀਆਂ ਜੋ ਤਿਆਰ ਬਰ ਤਿਆਰ ਸਨ, ਉਨ੍ਹਾਂ ਨੇ ਆਪਣੇ ਜੀਵਨ-ਕਾਲ ਵਿਚ ਕਦੇ ਵੀ ਅਜਿਹੀ ਮੰਗ ਨਹੀਂ ਕੀਤੀ, ਸਦੀਆਂ ਮਗਰੋਂ ਹੁਣ ਕੀ ਲੋੜ ਪੈ ਗਈ ਹੈ? ਇਸ ਵੇਲੇ ਸਭ ਤੋਂ ਵੱਡੀ ਲੋੜ ਤਾਂ ਗੁਰਸਿਖ ਬਚੇ ਬਚੀਆਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕਰਨੀ, ਅੰਮ੍ਰਿਤ ਵੇਲੇ ਜਾਗਣ,

ਨਾਮ-ਦਾਨ-ਇਸ਼ਨਾਨ ਕਰਨ, ਨਿਤਨੇਮ ਬਾਣੀਆਂ ਦਾ ਪਾਠ ਅਤੇ ਰਹਿਤ ਬਹਿਤ ਵਿਚ ਪਰਪੱਕ ਰਹਿਣ ਲਈ ਸਾਵਧਾਨ ਕਰਨ ਚਾਹੀਦਾ ਹੈ। ਬਾਕੀ ਜੇ ਪ੍ਰਚਲਤ ਮਰਯਾਦਾ ਵਿਚ ਕੋਈ ਵਾਧਾ ਘਾਟਾ ਕਰਨਾ ਹੋਵੇ ਤਾਂ ਸਰਬਤ ਖ਼ਾਲਸੇ ਦਾ ਸਮਾਗਮ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਲੋੜੀਂਦੀ ਕਾਰਵਾਈ ਕੀਤੀ ਜਾ ਸਕਦੀ। ਇਹ ਮਸਲਾ ਗ੍ਰਿਹਸਤੀ ਜੀਵਨ ਨਾਲ ਸੰਬੰਧਤ ਹੋਣ ਕਰਕੇ ਬਿਨਾ ਕਿਸੇ ਲਗ ਲਪੇਟ ਦੇ ਸਿਖ ਜਗਤ ਦੇ ਸਨਮੁਖ ਰਖ ਦਿਤਾ ਹੈ। ਭੁਲਾਂ ਚੁਕਾਂ ਦੀ ਖਿਮਾ ਲਈ ਜਾਚਨਾ ਹੈ।

ਆਸ਼ਕੀ ਬਾਰੇ ਜੋ ਤੱਤ ਆਸਾ ਕੀ ਵਾਰ ਵਿਚ ਦਰਜ ਹੈ, ਉਹ ਚੇਤੇ ਰਖਣ ਵਾਲਾ ਹੈ:-

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ, ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ ॥** [ਪੰਨਾ ੪੭੪

ਪ੍ਰੰਤੂ ਪੰਚਮ ਗੁਰਦੇਵ ਜੀ ਨੇ 'ਆਸ਼ਕ' ਦੀ ਜੋ ਪਰਿਭਾਸ਼ਾ ਨਿਰੂਪਣ ਕੀਤੀ ਹੈ, ਉਹ ਅੰਤਮ ਹੈ:-

**ਆਸਕੁ ਆਸਾ ਬਾਹਰਾ, ਮੂ ਮਨਿ ਵਡੀ ਆਸ ॥**
**ਆਸ ਨਿਰਾਸਾ ਹਿਕੁ ਤੂ, ਹਉ ਬਲਿ ਬਲਿ ਬਲਿ ਗਈਆਸ ॥**
[ਪੰਨਾ ੧੧੦੦

ਭਾਵ ਰੱਬੀ-ਆਸ਼ਕ ਦੁਨਿਆਵੀ ਆਸਾਂ ਤੋਂ ਰਹਿਤ ਹੁੰਦਾ ਹੈ ਜਦੋਂ ਕਿ ਮੇਰਾ ਮਨ ਆਸਾਂ ਨਾਲ ਭਰਿਆ ਹੋਇਆ ਹੈ। ਹੇ ਪ੍ਰਭੂ ! ਕੇਵਲ ਤੂੰ ਹੀ ਆਸਾ ਤੋਂ ਨਿਰਲੇਪ ਹੈਂ, ਇਸ ਲਈ ਮੈਂ ਤੈਥੋਂ ਬਲਿਹਾਰ ਬਲਿਹਾਰ ਜਾਂਦਾ ਹਾਂ।



# ਜੀਵਨ-ਪ੍ਰੀਤਿ ਦਾ ਸੰਕਲਪ

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥ [ਪੰਨਾ ੬੫੯**

ਸੰਸਾਰ ਵਿਚ ਕਈ ਪ੍ਰਕਾਰ ਦੀਆਂ ਪ੍ਰੀਤਾਂ ਹਨ ਜਿਵੇਂ ਇਸਤ੍ਰੀ ਦੀ ਪਤੀ ਨਾਲ, ਮਾਤਾ ਦੀ ਪੁਤਰ ਨਾਲ। ਇਸੇ ਤਰ੍ਹਾਂ ਜਾਨਵਰਾਂ ਤੇ ਪੰਛੀਆਂ ਵਿਚ ਵੀ ਪ੍ਰਸਿਧ ਪ੍ਰੀਤਾਂ ਦਾ ਜ਼ਿਕਰ ਗੁਰਬਾਣੀ ਵਿਚ ਵੀ ਆਇਆ ਹੈ:-

ਮਛੀ ਦੀ ਪਾਣੀ ਨਾਲ, ਪਪੀਹੇ ਦੀ ਸ੍ਵਾਂਤੀ ਬੂੰਦ ਨਾਲ, ਰਾਜੇ ਦੀ ਮਾਇਆ ਦੇ ਪਸਾਰੇ ਨਾਲ, ਆਮ ਮਨੁੱਖ ਦੀ ਧਨ (ਮਾਇਆ) ਖਟਣ ਨਾਲ, ਭਿਖਾਰੀ ਦੀ ਦਾਨੀ ਨਾਲ, ਭੁੱਖੇ ਦੀ ਭੋਜਨ ਨਾਲ, ਚੰਦ ਦੀ ਚਕੋਰ ਨਾਲ ਅਤੇ ਚਕਵੀ ਦੀ ਸੂਰਜ ਨਾਲ। ਇਤਾਦਿ ਪ੍ਰੀਤਾਂ ਦੀ ਗਿਣਤੀ ਬੇਅੰਤ ਹੈ।

ਮੋਟੇ ਰੂਪ ਵਿਚ ਦੋ ਪ੍ਰਕਾਰ ਦੀ ਪ੍ਰੀਤਿ ਪ੍ਰਸਿਧ ਹੈ, ਇਕ ਝੂਠੀ ਅਤੇ ਦੂਜੀ ਸੱਚੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੈਰਾਗ ਦੀ ਮੂਰਤਿ ਸਨ, ਆਪ ਜੀ ਦੇ ਪਾਵਨ ਬਚਨ ਹਨ:-

**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**
**ਅਪਨੇ ਹੀ ਸੁਖ ਸਿਉ ਸਭ ਲਾਗੇ,**
**ਕਿਆ ਦਾਰਾ ਕਿਆ ਮੀਤ॥੧॥ ਰਹਾਉ॥**
**ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਧਿਓ ਚੀਤ॥**
**ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ॥੧॥**
**ਮਨ ਮੂਰਖ ਅਜਹੂ ਨਹ ਸਮਝਤ, ਸਿਖ ਦੈ ਹਾਰਿਓ ਨੀਤ ॥**
**ਨਾਨਕ, ਭਉਜਲੁ ਪਾਰਿ ਪਰੈ, ਜਉ ਗਾਵੈ ਪ੍ਰਭ ਕੇ ਗੀਤ॥**
**[ਦੇਵਗੰਧਾਰੀ ਮਹਲਾ ੯, ਪੰਨਾ ੫੩੬**

ਜਦ ਜਗਤ ਝੂਠਾ ਹੈ, ਇਸ ਵਿਚ ਵਿਚਰਨ ਵਾਲੇ ਸਰੀਰ ਵੀ (ਝੂਠੇ) ਨਾਸ਼ਵੰਤ ਹਨ, ਫਿਰ ਸੰਸਾਰ ਵਿਚ ਜਿਤਨੀ ਸੰਪਦਾ ਹੈ, ਉਹ ਵੀ ਝੂਠੀ ਹੈ, ਝੂਠੇ ਜੀਵ ਦੀ ਪ੍ਰੀਤਿ ਝੂਠ ਨਾਲ ਹੋਣੀ ਸੁਭਾਵਿਕ ਹੈ- 'ਝੂਠੈ ਕੀ ਰੇ ਝੂਠੁ ਪਰੀਤਿ' (ਪੰਨਾ ੫੩੫)। ਜਦ ਸੰਸਾਰ ਵਿਚ ਵਿਚਰਦਿਆਂ ਮਨੁੱਖ ਬੀਮਾਰ ਜਾਂ ਲਾਚਾਰ ਹੋ ਜਾਂਦਾ ਹੈ, ਉਸ ਵੇਲੇ ਪਰਖ ਤੇ ਪ੍ਰਤੀਤ ਹੋ ਜਾਂਦੀ ਹੈ:-

**ਜਬ ਹੀ ਨਿਰਧਨ ਦੇਖਿਓ ਨਰ ਕਉ,**
**ਸੰਗ ਛਾਡਿ ਸਭ ਭਾਗੇ ॥ [ਪੰਨਾ ੬੩੩**

ਜਦੋਂ ਜੀਵ ਸਰੀਰ ਤਿਆਗਦਾ ਹੈ ਓਦੋਂ ਵੀ ਇਸ ਦੇ ਨਾਲ ਪਰਲੋਕ ਵਿਚ ਕੋਈ

ਨਹੀਂ ਜਾਂਦਾ:-

**ਸੰਗਿ ਨ ਕੋਈ ਭਈਆ ਬੇਬਾ ॥**
**ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥** [ਪੰਨਾ ੧੦੨੦

ਮਨੁੱਖ ਦੀ ਮੂਰਖਤਾ ਵੇਖੋ ਜਿਹੜੇ ਪਰਾਲੀ ਵਰਗੇ ਫੋਕੇ ਕੰਮ ਹਨ ਉਨ੍ਹਾਂ ਨਾਲ ਹਿਤ ਚਿਤ ਲਾਈ ਰਖਦਾ ਹੈ, ਪਰ ਸਚੀ ਪ੍ਰੀਤਿ ਇਸ ਨੂੰ ਸੁਖਾਂਦੀ ਹੀ ਨਹੀਂ। ਮਨੁੱਖ ਨਾਲੋਂ ਤਾਂ ਤਿੱਡਾ ਹੀ ਚੰਗਾ ਹੈ ਜਿਹੜਾ ਅਕ ਦੀ ਡਾਲੀ ਤੇ ਬੈਠਾ ਵੀ 'ਖੁਦਾਇ ਖੁਦਾਇ' ਕਰਦਾ ਰਹਿੰਦਾ ਹੈ:-

**ਅਕ ਸਿਉ ਪ੍ਰੀਤਿ ਕਰੇ ਅਕ ਤਿਡਾ, ਅਕ ਡਾਲੀ ਬਹਿ ਖਾਇ॥**
**ਖਸਮੈ ਭਾਵੈ ਓਹੋ ਚੰਗਾ, ਜਿ ਕਰੇ ਖੁਦਾਇ ਖੁਦਾਇ ॥** [ਪੰਨਾ ੧੨੯੬

ਹੋਰ ਸਾਰੀਆਂ ਗੱਲਾਂ ਇਕ ਪਾਸੇ ਰਖੋ, ਜੀਵ ਜੀਵਨ ਕਾਲ ਵਿਚ ਆਪਣੀ ਕਾਇਆ ਨਾਲ ਕਿਤਨਾ ਪਿਆਰ ਕਰਦਾ, ਪਾਲਦਾ ਪੋਸ਼ਦਾ ਹੈ, ਪਰ ਅੰਤ ਕਾਲਿ ਇਹ ਵੀ ਸਾਥ ਨਹੀਂ ਦਿੰਦੀ:-

**ਅਨਿਕ ਜਤਨ ਕਰਿ ਕਾਇਆ ਪਾਲੀ ॥**
**ਮਰਤੀ ਬਾਰ ਅਗਨਿ ਸੰਗਿ ਜਾਲੀ ॥** [ਪੰਨਾ ੩੨੫

ਗੁਰਬਾਣੀ ਵਿਚ ਜਗਿਆਸੂ ਨੂੰ ਇਕ ਅਟਲ ਜੀਵਨ ਸੇਧ ਬਖ਼ਸ਼ਿਸ਼ ਕੀਤੀ ਹੈ:-

**ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ ॥**
[ਪੰਨਾ ੧੧੦੩

**ਝੂਠੀ ਜਗ ਹਿਤ ਕੀ ਚਤੁਰਾਈ ॥**
**ਬਿਲਮ ਨ ਲਾਗੈ ਆਵੈ ਜਾਈ ॥....** [ਪੰਨਾ ੧੦੪੧

ਦੁਨੀਆ ਵਿਚ ਭਾਂਤ ਭਾਂਤ ਦੇ ਪਦਾਰਥ, ਅਨਿਕ ਪ੍ਰਕਾਰੀ ਹਾਰ-ਸ਼ਿੰਗਾਰ, ਸੁੰਦਰ ਬਸਤਰ, ਰਾਸ ਲੀਲਾ, ਨਾਟਕਾਂ ਚੇਟਕਾਂ ਦਾ ਚਾਉ, ਮਨ ਨੂੰ ਮੋਹਣ ਵਾਲੀਆਂ ਇਸਤ੍ਰੀਆਂ ਦੇ ਝੂਠੇ ਹਾਵਾਂ-ਭਾਵਾਂ ਦੇ ਪ੍ਰਭਾਵਾਂ ਵਾਲੇ ਰੰਗ-ਮੰਚ ਉਤੇ ਭਰਮਾਰ ਲਗੀ ਰਹਿੰਦੀ ਹੈ। ਜਿਥੇ ਛਲਨਾਗਨਿ, ਨੌਜਵਾਨਾਂ ਤੇ ਮੁਟਿਆਰਾਂ ਦੀ ਪਰਦਰਸ਼ਨੀ ਲਾ ਕੇ ਜੀਆਂ ਨੂੰ ਝੂਠੀ ਪ੍ਰੀਤਿ ਦੀ ਫਾਹੀ ਵਿਚ ਫਸਾਇਆ ਜਾ ਰਿਹਾ ਹੋਵੇ, ਉਥੇ ਤ੍ਰੈ-ਗੁਣੀਆ ਮਨ ਕਿਵੇਂ ਟਿਕ ਸਕਦਾ ਹੈ? ਅਜਿਹਾ ਕਿਹੜਾ ਮਾਈ ਦਾ ਲਾਲ ਹੈ ਜੋ ਕਾਮ-ਵਾਸ਼ਨਾ ਤੋਂ ਅਭਿੱਜ ਰਹਿ ਸਕਦਾ ਹੈ?

ਸੁਚਜੇ ਪਾਠਕ ਜਾਣਦੇ ਹਨ ਕਿ ਰਾਜਾ ਸ਼ਿਵਨਾਭ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਲਈ ਕਿਵੇਂ ਕਾਮ-ਉਪਜਾਊ ਸੁੰਦਰੀਆਂ ਭੇਜੀਆਂ ਪਰ ਆਪ ਜੀ ਨੇ ਕਹਿਆ:-

**ਗਾਛਹੁ ਪੁਤ੍ਰੀ ਰਾਜ ਕੁਆਰਿ ॥**
**ਨਾਮੁ ਭਣਹੁ ਸਚੁ ਦੋਤੁ ਸਵਾਰਿ ॥....** [ਪੰਨਾ ੧੧੮੭

ਹੇ ਬੱਚੀਓ ! ਜਾਓ! ਅੰਮ੍ਰਿਤ ਵੇਲਾ ਸੰਭਾਲ ਕੇ ਪਰਮੇਸ਼ਰ ਦਾ ਸਚਾ ਨਾਮ ਜਪੋ ਅਤੇ ਆਪਣਾ ਜਨਮ ਸਵਾਰੋ।

ਮਾਝ ਰਾਗ ਵਿਚ ਵੀ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਬਚਨ ਇਸ ਤਰ੍ਹਾਂ ਅੰਕਿਤ ਹਨ:-

**ਅਗਲੀ ਪਾਲਾ ਕਪੜੁ ਹੋਵੈ, ਖਾਣਾ ਹੋਵੈ ਵਾਉ ॥**
**ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ, ਨਾਨਕ, ਸਭੋ ਜਾਉ॥**
**ਭੀ ਤੂਹੈ ਸਾਲਾਹਣਾ, ਆਖਣ ਲਹੈ ਨ ਚਾਉ ॥੪॥ [ਪੰਨਾ ੧੪੨**

ਇਹ ਭਾਵਨਾ ਸਚੇ ਪਰਮੇਸ਼ਰ ਨਾਲ ਸਚੀ ਪ੍ਰੀਤਿ ਦੀ ਪ੍ਰਤੀਕ ਹੈ। ਜਦੋਂ ਤਕ ਹਿਰਦੇ ਅੰਦਰ ਸਚੇ ਸਾਹਿਬ ਦੀ ਪ੍ਰੀਤਿ ਪੈਦਾ ਨਹੀਂ ਹੁੰਦੀ, ਓਦੋਂ ਤਕ ਜਿਤਨਾ ਕਰਮ ਧਰਮ, ਜਪ ਤਪ ਸੰਜਮ ਕੀਤਾ ਸਭ ਚਲਾਇਮਾਨ ਹੈ, ਨਾਲ ਨਿਭਣ ਵਾਲਾ ਨਹੀਂ। ਮਾਇਆ ਦੇ ਮੋਹ ਵਿਚ ਮਨੁੱਖ ਅੰਨ੍ਹਾ ਤੇ ਬੋਲਾ ਬਣਿਆ ਰਹਿੰਦਾ ਹੈ, ਜਿਸ ਕਰਕੇ ਨਾ ਮਾਲਕ ਦੇ ਦਰਸ਼ਨ ਕਰ ਸਕਦਾ ਹੈ, ਨਾ ਉਸ ਦੇ ਪਿਆਰ ਭਰੇ ਅੰਮ੍ਰਿਤ ਬਚਨ ਸੁਣ ਸਕਦਾ ਹੈ। ਇਸ ਬਾਰੇ ਸ੍ਰੀ ਗੁਰੂ ਅਮਰ ਦਾਸ ਜੀ ਨੇ ਪ੍ਰੀਤਿ ਬਾਰੇ ਜੋ ਵਿਵਰਣ ਦਿਤਾ ਹੈ, ਉਹ ਇਸ ਤਰ੍ਹਾਂ ਹੈ:-

**ਹੋਰੁ ਬਿਰਹਾ ਸਭ ਧਾਤੁ ਹੈ, ਜਬਲਗੁ ਸਾਹਿਬ ਪ੍ਰੀਤਿ ਨ ਹੋਇ॥**
**ਇਹੁ ਮਨੁ ਮਾਇਆ ਮੋਹਿਆ, ਵੇਖਣੁ ਸੁਨਣੁ ਨ ਹੋਇ ॥**
**ਸਹ ਦੇਖੇ ਬਿਨ ਪ੍ਰੀਤਿ ਨ ਊਪਜੈ, ਅੰਧਾ ਕਿਆ ਕਰੇਇ ॥**
**ਨਾਨਕ, ਜਿਨਿ ਅਖੀ ਲੀਤੀਆ, ਸੋਈ ਸਚਾ ਦੇਇ ॥ [ਪੰਨਾ ੮੩**

ਕਿਸੇ ਸੂਰਤ ਨੂੰ ਵੇਖੇ ਬਿਨਾ ਉਸ ਨਾਲ ਪ੍ਰੀਤਿ ਦਾ ਪੈਦਾ ਹੋਣਾ ਅਸੰਭਵ ਹੈ। ਗੁਰਬਾਣੀ ਵਿਚ ਸੋਰਠਿ ਦੀ ਵਾਰ ਵਿਚ ਗੁਰੂ ਅਮਰਦਾਸ ਜੀ ਦੇ ਉਪਰੋਕਤ ਵੀਚਾਰ ਨੂੰ ਹੀ ਸੁਭਾਇਮਾਨ ਕੀਤਾ ਹੈ:-

**ਵਿਣੁ ਡਿਠਾ ਕਿਆ ਸਾਲਾਹੀਐ, ਅੰਧਾ ਅੰਧੁ ਕਮਾਇ ॥ [ਪੰਨਾ ੬੪੬**

ਸਚ ਪੁਛੋ ਤਾਂ ਕਲਿਜੁਗੀ ਜੀਵ ਹਡ ਮਾਸ ਦੀਆਂ ਸੂਰਤਾਂ ਤੇ ਮੂਰਤਾਂ ਦੇ ਪੁਜਾਰੀ ਬਣੇ ਹੋਏ ਹਨ। ਨੌਜਵਾਨ ਪੀੜੀ ਕੁਰਾਹੇ ਪਈ ਹੋਈ ਹੈ, ਉਸ ਨੂੰ ਗੁਰੂ ਉਪਦੇਸ਼ਾਂ ਰਾਹੀਂ ਸੁਧਾਰਨ ਦੀ ਲੋੜ ਹੈ। ਅਜੋਕੇ ਨੌਜਵਾਨ ਬਹੁਤੇ ਬੇ-ਮੁਹਾਰੇ ਹਨ। ਜੇ ਕੋਈ ਬਜ਼ੁਰਗ ਇਨ੍ਹਾਂ ਨੂੰ ਗੁਰਮਤਿ ਮਾਰਗ ਉਤੇ ਚਲਣ ਦੀ ਪ੍ਰੇਰਨਾ ਦੇਵੇ ਤਾਂ ਉਹ ਅਗੋਂ ਘੜਿਆ ਘੜਾਇਆ ਉਤਰ ਦਿੰਦੇ ਹਨ- "ਬਾਬਾ ਜੀ ! ਤੁਸੀਂ ਪੁਰਾਣੇ ਜ਼ਮਾਨੇ ਦੀਆਂ ਗਲਾਂ ਕਰਦੇ ਹੋ, ਹੁਣ ਜ਼ਮਾਨਾ ਬਦਲ ਗਿਆ ਹੈ, ਸਮਾਜ ਦੇ ਵੀਚਾਰ ਪਿਛਾਂਹ-ਖਿਚੂ ਨਹੀਂ ਰਹੇ, ਹਾਲਾਤ ਬਦਲ ਗਏ ਹਨ।" ਸੋ, ਗੁਰੂ ਪਿਆਰਿਓ ! ਅਜੋਕੀ ਨੌਜਵਾਨ ਪੀੜੀ ਨੂੰ ਤਾਂ ਟੀ.ਵੀ. ਰਾਹੀਂ ਵੇਖੀਆਂ ਇਸ਼ਕ-ਮੁਸ਼ਕ ਦੀਆਂ ਝਾਕੀਆਂ, ਪ੍ਰੀਤਿ ਕਹਾਣੀਆਂ ਚੇਤੇ ਰਹਿੰਦੀਆਂ ਹਨ। ਟੀ.ਵੀ. ਰਾਹੀਂ ਸਮਾਜ- ਸੁਧਾਰ ਕੀ ਹੋਣਾ ਸੀ, ਸਿਖੀ ਆਚਰਣ ਦਾ ਭੱਠਾ ਹੀ ਬੈਠਦਾ ਜਾ ਰਿਹਾ ਹੈ। ਟੀ.ਵੀ. ਦੇ ਜਾਦੂ ਨੇ ਨੌਜਵਾਨਾਂ ਤੇ ਬੁਢੀਆਂ ਬੁਢਿਆਂ ਦੀ ਸੁਧ ਬੁਧ ਵੀ ਮਾਰ ਦਿਤੀ ਹੈ। ਗੁਰੂ ਸਾਹਿਬ ਨੇ ਮਖ ਤੇ ਹਾਥੀ ਦੀ ਮਿਸਾਲ ਦੇ ਕੇ ਸਾਰੀ ਗਲ ਨੂੰ ਸਰਲ ਭਾਸ਼ਾ ਵਿਚ ਸਾਰਾ ਪਾਜ ਇਉਂ

ਉਘੇੜ ਦਿੱਤਾ ਹੈ:-

**ਮਿਠੈ ਮਖੁ ਮੁਆ, ਕਿਉ ਲਏ ਓਡਾਰੀ ॥**
**ਹਸਤੀ ਗਰਤਿ ਪਇਆ, ਕਿਉ ਤਰੀਐ ਤਾਰੀ ॥**
**ਤਰਣੁ ਦੁਹੇਲਾ ਭਇਆ ਖਿਨ ਮਹਿ, ਖਸਮੁ ਚਿਤਿ ਨ ਆਇਓ॥**
**ਦੂਖਾ ਸਜਾਈ ਗਣਤ ਨਾਹੀ, ਕੀਆ ਆਪਣਾ ਪਾਇਓ ॥**
**ਗੁਝਾ ਕਮਾਣਾ ਪ੍ਰਗਟੁ ਹੋਆ, ਈਤ ਉਤਹਿ ਖੁਆਰੀ ॥**
**ਨਾਨਕ, ਸਤਿਗੁਰ ਬਾਝੁ ਮੂਠਾ, ਮਨਮੁਖੋ ਅਹੰਕਾਰੀ ॥** [ਪੰਨਾ ੪੬੦

ਸ਼ਬਦ-ਗੁਰੂ ਨੇ ਵਿਸ਼ੇ ਵਿਕਾਰਾਂ ਵਿਚ ਤਪਦੇ ਬਲਦੇ ਸੰਸਾਰ ਨੂੰ ਜੋ ਠੰਢ ਪਾਈ ਹੈ ਉਹ ਸਹੀ ਅਰਥਾਂ ਵਿਚ ਪ੍ਰੇਮਾ-ਭਗਤੀ, ਪ੍ਰੀਤਿ ਤੇ ਪਰਤੀਤਿ ਲਈ ਸਹਾਇਕ ਹੈ, ਪਰ ਗੁਰਮੰਤ੍ਰ ਹੀਣਸ ਪ੍ਰਾਣੀ ਇਸ ਪਾਸੇ ਕੰਨ ਹੀ ਨਹੀਂ ਧਰਦੇ, ਓਹ 'ਨਕਟੀ ਕੋ ਠਨਗਨੁ ਬਾਡਾ ਡੂੰ' (ਪੰਨਾ ੪੭੬) ਵਾਲਾ ਚਮਤਕਾਰ ਵੇਖਣ ਲਈ ਹੀ ਉਤਸਕ ਰਹਿੰਦੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਸਿਖਾਂ ਦੀ ਪ੍ਰੀਤਿ ਪ੍ਰਤਿਸ਼ਟਾ ਬਾਰੇ ਜੋ ਅੰਮ੍ਰਿਤ ਬਚਨ ਕਹੇ ਹਨ, ਹਰ ਰੋਜ਼ ਆਸਾ ਦੀ ਵਾਰ ਦੇ ਕੀਰਤਨ ਵਿਚ ਸਰਬਤ ਸੰਗਤਾਂ ਸੁਣਦੀਆਂ ਹਨ:-

੧. **ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ,**
**ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥** [ਪੰਨਾ ੪੫੦

੨. **ਗੁਰਸਿਖਾ ਮਨਿ ਹਰਿ ਪ੍ਰੀਤਿ ਹੈ,**
**ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥** [ਪੰਨਾ ੪੫੧

੩. **ਜਿਨ੍ਹਾ ਅੰਤਰਿ ਗੁਰਮੁਖਿ ਪ੍ਰੀਤਿ ਹੈ,**
**ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥** [ਪੰਨਾ ੪੫੧

ਸੰਸਾਰ ਦੀਆਂ ਪ੍ਰੀਤਾਂ ਝੂਠੀਆਂ ਹਨ। ਸਾਰੀਆਂ ਪ੍ਰੀਤਾਂ ਚੋਂ ਵਡੀ ਪ੍ਰੀਤਿ 'ਅਤਿ ਪ੍ਰੀਤਮ ਮਨਮੋਹਨਾ ਘਟ ਸੋਹਨਾ, ਪ੍ਰਾਨ ਅਧਾਰਾ' (ਪੰਨਾ ੫੪੨) ਦੀ ਹੈ। 'ਮੋਹਨੁ ਪ੍ਰਾਨ ਮਾਨ ਰਾਗੀਲਾ' (ਪੰਨਾ ੪੯੮) ਵੀ ਹੈ। ਉਸ ਦੀ ਲੀਲਾ ਵੇਖ ਕੇ ਮਨ ਮੋਹਿਆ ਜਾਂਦਾ ਹੈ। ਉਹ ਲਾਲ ਹੈ, ਗੁਪਾਲ ਹੈ, ਦਇਆਲੂ ਤੇ ਕਿਰਪਾਲੂ ਹੈ। ਉਹ ਨਿਰਗੁਨ ਸਰੂਪ ਹਰੀ ਸਰਬ ਰੰਗਾਂ ਵਾਲਾ ਹੋਂਦਾ ਹੋਇਆ ਵੀ ਇਕ ਰੰਗੀ ਹੈ, ਭਾਵ ਉਹ ਆਪਣੇ ਆਪ ਵਿਚ ਇਕ-ਰੱਸ ਰਹਿੰਦਾ ਹੈ:-

**ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥**
**ਜਪਿ ਮਨ ਗੋਬਿੰਦ ਏਕੈ, ਅਵਰੁ ਨਹੀ ਕੋ ਲੇਖੈ,**
**ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥੧॥ ਰਹਾਉ॥**
**ਨਿਰਗੁਨ ਹਰੀਆ ਸਰਗੁਨ ਧਰੀਆ, ਅਨਿਕ ਕੋਠਰੀਆ,**
**ਭਿੰਨ ਭਿੰਨ ਭਿੰਨ ਭਿਨ ਕਰੀਆ ॥**
**ਵਿਚਿ ਮਨ ਕੋਟਵਰੀਆ, ਨਿਜ ਮੰਦਰਿ ਪਿਰੀਆ,**
**ਤਹਾ ਆਨਦ ਕਰੀਆ, ਨਹ ਮਰੀਆ ਨਹ ਜਰੀਆ ॥** [ਪੰਨਾ ੭੪੬

ਪ੍ਰੀਤਿ ਦਾ ਮੁੱਢ 'ਬਿਰਹਾ' ਤੋਂ ਬਝਦਾ ਹੈ। ਜਿਸ ਸਰੀਰ ਵਿਚ ਬਿਰਹੁ ਹੀ ਪੈਦਾ ਨਹੀਂ ਹੁੰਦੀ, ਉਹ ਸਰੀਰ ਮਸਾਣ ਸਮਾਨ ਸਮਝੋ। ਬਾਬਾ ਫਰੀਦ ਜੀ ਫੁਰਮਾਉਂਦੇ ਹਨ:-

**ਬਿਰਹਾ ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ॥**
**ਫਰੀਦਾ, ਜਿਤ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਣੁ॥**
[ਪੰਨਾ ੧੩੭੯

ਬਿਰਹਾ ਦੀ ਬਹੁਤਾਤ ਪ੍ਰੀਤਿ ਦਾ ਰੂਪ ਧਾਰਦੀ ਹੈ। ਪ੍ਰੀਤਿਵਾਨ ਪੁਰਸ਼ ਦੀ ਆਤਮਾ ਸਿਵਾਏ ਨਾਮ ਪਦਾਰਥ ਤੇ ਹੋਰ ਕੀਮਤੀ ਤੋਂ ਕੀਮਤੀ ਕਿਸੇ ਵਸਤੂ ਦੀ ਚਾਹਵਾਨ ਨਹੀਂ ਹੁੰਦੀ। ਗੁਰਬਾਣੀ ਵੀ ਅਜਿਹਾ ਮਾਰਗ ਦਰਸ਼ਨ ਕਰਾਉਂਦੀ ਹੈ:

**ਪ੍ਰੀਤਿ ਕਰਹੁ ਸਦ ਏਕ ਸਿਉ, ਇਆ ਸਾਚਾ ਅਸਨੇਹੁ ॥** [ਪੰਨਾ ੨੫੭

ਪ੍ਰਭੂ ਦੀ ਪ੍ਰੀਤਿ ਸਾਰੇ ਕਰਮਾਂ ਧਰਮਾਂ ਤੋਂ ਉਪਰ ਹੁੰਦੀ ਹੈ। ਪ੍ਰੀਤਵਾਨ ਪ੍ਰਭੂ ਮਿਲਾਪ ਦਾ ਵਿਛੋੜਾ ਨਹੀਂ ਸਹਾਰ ਸਕਦਾ:-

**ਵਿਛੋੜਾ ਸੁਣੇ ਡੁਖ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥** [ਪੰਨਾ ੧੧੦੦

ਪ੍ਰੀਤਵਾਨ ਜਗਿਆਸੂ ਦੀ ਅਵਸਥਾ ਬਹੁਤ ਉਚੀ ਹੈ। ਪ੍ਰੇਮੀ ਸਿਖ ਪ੍ਰੀਤਿ ਵਿਚ ਹੀ ਮਗਨ ਰਹਿੰਦਾ ਹੋਇਆ ਕਹਿੰਦਾ ਹੈ:-

**ਪ੍ਰਿਅ ਕੀ ਪ੍ਰੀਤਿ ਪਿਆਰੀ ॥**
**ਮਗਨ ਮਨੈ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ॥** [ਪੰਨਾ ੧੧੨੦

ਭਗਤ ਨਾਮਦੇਵ ਜੀ ਨੇ ਜੋ ਆਪਣੀ ਪ੍ਰੀਤਿ ਲਗੀ ਹੋਈ ਬਾਰੇ ਆਤਮ-ਮਾਰਗੀਆਂ ਨੂੰ ਇਉਂ ਚਾਨਣ ਪਾਇਆ ਹੈ:-

**ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥**
**ਗੋਬਿੰਦੁ ਬਸੈ ਹਮਾਰੈ ਚੀਤਿ ॥** [ਪੰਨਾ ੧੧੬੦

ਭਗਤ ਨਾਮਦੇਵ ਜੀ ਨੇ ਸਚੀ ਪ੍ਰੀਤਿ ਬਾਰੇ ਇਕ ਹੋਰ ਨੁਕਤਾ ਵੀ ਦਸਿਆ-

**ਸਾਈ ਪ੍ਰੀਤਿ ਜਿ ਆਪੇ ਲਾਏ ॥** [ਪੰਨਾ ੧੧੬੪

ਭਾਵ ਸਚੀ ਪ੍ਰੀਤਿ ਉਹ ਹੈ ਜੋ ਪਰਮੇਸ਼ਰ ਆਪ ਜੀਵ ਦੇ ਹਿਰਦੇ ਵਿਚ ਲਾਉਂਦਾ ਹੈ। ਇਸ ਨਿਰਣੇ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣ ਰਾਹੀਂ ਵੀ ਹੁੰਦੀ ਹੈ:-

**ਫਰੀਦਾ, ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇਇ ॥**
**ਆਪਣਾ ਲਾਇਆ ਪਿਰਮੁ ਨ ਲਗਈ, ਜੇ ਭਾਵੈ ਤੈ ਦੇਇ ॥**
[ਪੰਨਾ ੧੩੭੯

ਇਕ ਹੋਰ ਸਲੋਕ ਰਾਹੀਂ ਪ੍ਰੀਤਿ ਦਾ ਇਉਂ ਉਲੇਖ ਕੀਤਾ ਹੈ:-

**ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕ ਗਏ ਕੁਮਲਾਇ ॥**
[ਪੰਨਾ ੧੩੭੯

ਸਾਚੀ ਪ੍ਰੀਤਿ ਤੋਂ ਬਿਨਾ ਹੋਰ ਚਾਹੇ ਪਰਵਾਰ ਦੀ ਪ੍ਰੀਤਿ, ਚਾਹੇ ਹੋਰ ਯਾਰਾਂ ਦੋਸਤਾਂ ਦੀ ਪ੍ਰੀਤਿ ਹੋਵੇ, ਮੈਲੀ ਕੁਚੈਲੀ ਤੇ ਪਲੀਤ ਹੀ ਹੁੰਦੀ ਹੈ। ਸਚੀ ਪ੍ਰੀਤਿ ਦੀ ਨਿਸ਼ਾਨੀ ਇਹ ਹੈ ਕਿ ਉਹ ਜੁਗੋ ਜੁਗ ਲੱਗੀ ਰਹਿੰਦੀ ਹੈ ਭਾਵ ਸਦਾ ਲਈ ਕਾਇਮ ਦਾਇਮ ਰਹਿੰਦੀ ਹੈ ਜਿਵੇਂ ਕਿ ਗੁਰਦੇਵ ਪਿਤਾ ਜੀ ਦੇ ਕਰਤਾਰੀ ਬਚਨ ਹਨ:-

**ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣ ਨ ਜਾਇ॥**
**ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ॥ [ਪੰ. ੪੩੨**

ਪ੍ਰਭੂ ਦੀ ਪ੍ਰੀਤਿ ਨਾਲ ਜੀਵਨ ਵਿਚ ਕਿਹੜੇ ਕਿਹੜੇ ਗੁਣ ਤੇ ਲਾਭ ਪ੍ਰਾਪਤ ਹੁੰਦਾ ਹੈ, ਉਸ ਦੀ ਮਹਿਮਾ ਦਾ ਵਰਨਣ ਇਸ ਤਰ੍ਹਾਂ ਕੀਤਾ ਗਿਆ ਹੈ:-

**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥**
**ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥**
**ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥੧॥**
**ਸੁਨਹੁ ਮੀਤ, ਐਸਾ ਪ੍ਰੇਮ ਪਿਆਰੁ ॥**
**ਜੀਅ ਪ੍ਰਾਨ ਘਟ ਘਟ ਆਧਾਰੁ ॥੧॥ ਰਹਾਉ॥**
**ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ॥**
**ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥**
**ਪ੍ਰਭ ਕੀ ਪ੍ਰੀਤਿ ਇਹੁ ਭਵਜਲ ਤਰੈ ॥**
**ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥**
**ਪ੍ਰਭ ਕੀ ਪ੍ਰੀਤਿ ਸਗਲ ਉਧਾਰੈ॥**
**ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥ [ਪੰਨਾ ੩੯੧**

ਇਸ ਪ੍ਰੀਤਿ ਦੀ ਮਹੱਤਤਾ ਨੂੰ ਪਰਮੇਸ਼ਰ ਆਪ ਜਾਣਦਾ ਹੈ ਜਾਂ ਉਹ ਜਾਣਦਾ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਆਪਣੀ ਪ੍ਰੀਤਿ ਟਿਕਾਂਦਾ ਹੈ। 'ਗੁੰਗੇ ਦੀ ਮਿਠਿਆਈ' ਵਾਂਗ ਓਹੀ ਉਸ ਦਾ ਰੱਸ ਜਾਣਦਾ ਤੇ ਮਾਣਦਾ ਹੈ:-

**ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ, ਕੈ ਜਾਨੈ ਜਿਸੁ ਮਨਿ ਧਰੈ ॥**
**ਜਨ ਨਾਨਕ ਹਰਿ ਦੇਖਿ ਸੁਖੁ ਪਾਵੈ, ਸਭ ਤਨ ਕੀ ਭੂਖ ਟਰੈ ॥**
**[ਪੰਨਾ ੧੨੬੩**

ਜਿਸ ਜਗਿਆਸੂ ਦੇ ਹਿਰਦੇ ਵਿਚ ਪ੍ਰੀਤਿ ਵੱਸ-ਧੱਸ ਜਾਂਦੀ ਹੈ ਉਸ ਦੇ ਅੰਦਰ ਸਦਾ ਪ੍ਰੀਤਿ ਦੀ ਲਗਨ ਬਣੀ ਰਹਿੰਦੀ ਹੈ। ਜਿਵੇਂ ਭਗਤ ਰਵਿਦਾਸ ਜੀ ਆਖਦੇ ਹਨ:-

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ [ਪੰਨਾ ੬੯੪**

ਜਗਿਆਸੂ ਤਨ, ਧਨ ਤੇ ਹੋਰ ਪਦਾਰਥ ਸਭ ਕੁਝ ਦੇ ਸਕਦਾ ਹੈ, ਪਰ ਮਨ ਨਹੀਂ ਦੇ ਸਕਦਾ। ਮਨ ਦਿਤੇ ਬਿਨਾ ਰਾਮ ਦੀ ਪ੍ਰਾਪਤੀ ਨਹੀਂ ਹੁੰਦੀ। ਭਗਤ ਕਬੀਰ ਜੀ ਦੇ ਬਚਨ ਹਨ:-

**ਕੰਚਨ ਸਿਉ ਪਾਈਐ ਨਹੀ ਤੋਲਿ ॥**

**ਮਨੁ ਦੇ ਰਾਮੁ ਲੀਆ ਹੈ ਮੋਲਿ ॥** [ਪੰਨਾ ੩੨੭

ਸੋ, ਸਭ ਤੋਂ ਮਹਿੰਗੀ 'ਪ੍ਰੀਤਿ' ਹੈ।

ਭਗਤਾਂ ਨੇ ਆਤਮ-ਰੰਗ ਦੀ ਮਸਤੀ ਵਿਚ ਪਰਮਾਤਮਾ ਨੂੰ ਇਹ ਆਖਣ ਤੋਂ ਵੀ ਰਤੀ ਭਰ ਝਿਝਕ ਨਹੀਂ ਕੀਤੀ:-

**ਜਉ ਹਮ ਬਾਧੇ ਮੋਹ ਫਾਸ, ਹਮ ਪ੍ਰੇਮ ਬੰਧਨ ਤੁਮ ਬਾਧੇ ॥**
**ਅਪਨੇ ਛੂਟਨ ਕਉ ਜਤਨ ਕਰਹੁ, ਹਮ ਛੂਟੇ ਤੁਮ ਆਰਾਧੇ॥** [ਪੰਨਾ ੬੫੮

ਮੋਹ, ਪ੍ਰੀਤਿ ਅਤੇ ਪ੍ਰੇਮ ਤਿੰਨਾਂ ਦੇ ਅਰਥਾਂ ਵਿਚ ਭੇਦ ਹੈ। 'ਮੋਹ' ਤਾਂ ਕਾਲਖ ਰੂਪ ਤੇ ਝੂਠ ਹੈ:-

**ਮੋਹ ਮਾਇਆ ਵੇ ਸਭ ਕਾਲਖਾ,**
**ਇਨਿ ਮਨਮੁਖਿ ਮੂੜਿ ਸਜੁਤੀਆ ॥** [ਪੰਨਾ ੭੭੬

'ਪ੍ਰੀਤਿ' ਜਿਵੇਂ ਜਿਵੇਂ ਵਧਦੀ ਹੈ, 'ਪ੍ਰੇਮ' ਦਾ ਰੂਪ ਹੋ ਨਿਬੜਦੀ ਹੈ। ਗੁਰੂ ਨਾਨਕ ਦੇਵ ਜੀ ਨੇ ਇਥੋਂ ਤਕ ਕਹਿ ਦਿਤਾ ਹੈ:-

**ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ॥ ਕਰਮੀ ਮਿਲੈ ਵਡਾਈ ॥** [ਪੰਨਾ ੧੩੩੦

ਭਾ.ਸ. ਗੁਰਦਾਸ ਜੀ ਦੀਆਂ ਵਾਰਾਂ ਵਿਚੋਂ 'ਪ੍ਰੀਤਿ-ਪ੍ਰੇਮ' ਉਤੇ ਕਈ ਪ੍ਰਮਾਣ ਦਿਤੇ ਜਾ ਸਕਦੇ ਹਨ ਪਰ ਪਹਿਲਾਂ ਹੀ ਇਸ ਵਿਸ਼ੇ ਤੇ ਕਾਫ਼ੀ ਪ੍ਰਮਾਣ ਦਿਤੇ ਜਾ ਚੁਕੇ ਹਨ। ਸਾਖੀਆਂ ਵੀ ਕਈ ਹਨ ਜਿਵੇਂ ਸੰਮਨ ਤੇ ਮੂਸਨ ਆਦਿ ਦੀ ਪਰ ਜਗਿਆਸੂ ਦੇ ਹਿਰਦੇ ਵਿਚ ਇਕੋ ਸਿਕ ਰਹਿੰਦੀ ਹੈ-

**ਪ੍ਰਿਅ ਕੀ ਪ੍ਰੀਤਿ ਪਿਆਰੀ ॥**
**ਮਗਨ ਮਨ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ॥** [ਪੰਨਾ ੧੧੨੦

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਿਸ਼ੇ ਸਭ ਤੋਂ ਵੱਡੀ ਗਲ ਕੀਤੀ ਹੈ ਕਿ ਪ੍ਰਭੂ ਪ੍ਰੀਤਿ-ਹੀਣ ਨੂੰ ਮੁਰਦਾ ਗਰਦਾਨਿਆ ਹੈ:-

**ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ, ਜਿਹ ਪ੍ਰੀਤਿ ਨਹੀ ਭਗਵੰਤ॥** [ਪੰਨਾ ੨੫੩

ਮਨੁੱਖ ਭਾਵੇਂ ਕਿਤਨਾ ਹੀ ਸੋਹਣਾ, ਉਚੀ ਕੁਲ ਵਾਲਾ, ਸਿਆਣਾ, ਮੂੰਹ-ਜ਼ਬਾਨੀ ਗਿਆਨ ਦੀਆਂ ਗੱਲਾਂ ਕਰਨ ਵਾਲਾ ਅਤੇ ਧਨਵਾਨ ਹੋਵੇ, ਪਰ ਜਿਹੜੇ ਹਿਰਦੇ ਪ੍ਰਭੂ ਪ੍ਰੀਤਿ ਤੋਂ ਸਖਣੇ ਹਨ, ਗੁਰਮਤਿ ਸਿਧਾਂਤ ਅਨੁਸਾਰ ਓਹ ਮਨੁੱਖ ਮਿਰਤਕ (ਮੁਰਦੇ) ਹੀ ਆਖੇ ਜਾਂਦੇ ਹਨ। ਗੁਰੂ ਘਰ ਵਿਚ ਕਰਮ ਕਾਂਡੀਆਂ, ਸ਼ਾਸਤਰੀਆਂ, ਗਿਆਨੀਆਂ-ਧਿਆਨੀਆਂ ਤੇ ਤੀਰਥ-ਇਸ਼ਨਾਨੀਆਂ ਆਦਿ ਦੀ ਕੋਈ ਕੀਮਤ ਨਹੀਂ। ਗੁਰਮਤਿ ਅਨੁਸਾਰ ਉਹ ਚੰਡਾਲ ਚੰਗਾ ਹੈ ਜਿਸ ਦੇ ਮਨ ਵਿਚ ਪ੍ਰਿਥਵੀ ਦਾ ਮਾਲਕ ਵਸਦਾ ਹੈ। ਸੋ, ਪਰਮਾਰਥ ਵਿਚ ਪ੍ਰੇਮ-ਭਾਵਨਾ ਹੀ ਸਿਰਮੌਰ ਹੈ ਫੌਕੀ ਸਰੀਰਕ ਸੁਹੱਪਣਤਾ ਦਾ ਗੁਰੂ ਘਰ ਵਿੱਚ ਕੋਈ ਮੁੱਲ ਨਹੀਂ।



# ਜੀਵਨ ਮੁਕਤੀ ਦਾ ਸੰਕਲਪ

**ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ ॥**
**[ਪੰਨਾ ੫੨੨**

ਇਸ ਸਚਾਈ ਤੋਂ ਸਾਰਾ ਸੰਸਾਰ ਜਾਣੂੰ ਹੈ ਕਿ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟਮਾਨ ਸਾਰਾ ਪਸਾਰਾ ਕਰਤਾ ਪੁਰਖ ਜੀ ਦਾ ਇਕ ਖੇਲੁ ਹੈ। ਭਾਂਤ ਭਾਂਤ ਦੀ ਪ੍ਰਕ੍ਰਿਤੀ ਅਤੇ ਜੀਆਂ ਦਾ ਸੁਮੇਲ ਜੀਵ-ਰਚਨਾ ਦਾ ਇਕ ਅਦਭੁਤ ਨਜ਼ਾਰਾ ਹੈ ਕਿਉਂਕਿ ਜਿਤਨੇ ਜੀਵ ਵੇਖਣ ਵਿਚ ਆਉਂਦੇ ਹਨ, ਉਨ੍ਹਾਂ ਦੀ ਸ਼ਕਲ ਤੇ ਅਕਲ ਇਕ ਦੂਜੇ ਨਾਲ ਉਕੀ ਨਹੀਂ ਮਿਲਦੀ। ਗੁਰਬਾਣੀ ਵਿੱਚ ਇਸ ਬਾਰੇ ਇਉਂ ਸੰਕੇਤ ਮਿਲਦਾ ਹੈ:-

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**
**ਕੋਇ ਨ ਕਿਸਹੀ ਜੇਹਾ ਉਪਾਇਆ ॥**
**ਆਪੇ ਫਰਕੁ ਕਰੇ ਵੇਖਿ ਵਿਗਸੈ,**
**ਸਭਿ ਰਸ ਦੇਹੀ ਮਾਹਾ ਹੇ ॥** **[ਪੰਨਾ ੧੦੫੬**

'ਮੁਕਤਿ' (ਮੁਕਤੀ) ਕੋਈ ਨਵਾਂ ਸ਼ਬਦ ਨਹੀਂ, ਪ੍ਰਾਚੀਨ ਤੇ ਨਵੀਨ ਧਰਮ ਗ੍ਰੰਥ ਇਸ ਸ਼ਬਦ ਦੀ ਵਰਤੋਂ ਨਾਲ ਭਰੇ ਪਏ ਹਨ ਕਿਉਂਕਿ ਮਨੁੱਖ ਦੇ ਸਰੀਰ ਤਿਆਗਣ ਮਗਰੋਂ ਉਸ ਦੇ ਮਾਤਾ ਪਿਤਾ ਅਤੇ ਹੋਰ ਮਿੱਤਰ ਸਨਬੰਧੀ ਸਾਰੇ ਹੀ 'ਮੁਕਤਿ' ਲਈ ਅਰਦਾਸਾਂ ਕਰਦੇ ਹਨ ਪਰ ਇਹ ਸਮਾਜਕ ਬਾਹਰਲਾ ਵਿਖਾਵਾ ਹੀ ਹੁੰਦਾ ਹੈ। ਸ਼ੋਕਮਈ ਪਰਵਾਰ ਦੇ ਮੈਂਬਰ ਭਾਵੇਂ ਕਈ ਪ੍ਰਕਾਰ ਦੇ ਮਿੱਥੇ ਹੋਏ ਕਰਮ ਕਾਂਡ ਅਤੇ ਹੋਰ ਕ੍ਰਿਆ-ਕਰਮ ਆਦਿ ਕਰਦੇ ਰਹਿੰਦੇ ਹਨ, ਪ੍ਰੰਤੂ ਉਨ੍ਹਾਂ ਦੀ ਤਸੱਲੀ ਨਹੀਂ ਹੁੰਦੀ ਕੀ ਜਾਣੀਏ ਪ੍ਰਾਣੀ ਦੀ ਮੁਕਤੀ ਹੋਈ ਹੈ ਜਾਂ ਨਹੀਂ। ਗੁਰਬਾਣੀ ਇਸ ਬਾਰੇ ਇਉਂ ਚਾਨਣ ਪਾਉਂਦੀ ਹੈ:-

**ਕਰਮ ਧਰਮ ਕਰਿ ਮੁਕਤਿ ਮੰਗਾਹੀ ॥**
**ਮੁਕਤਿ ਪਦਾਰਥੁ ਸਬਦਿ ਸਲਾਹੀ ॥**
**ਬਿਨੁ ਗੁਰਸਬਦੈ ਮੁਕਤਿ ਨ ਹੋਈ ॥**
**ਪਰਪੰਚੁ ਕਰਿ ਭਰਮਾਈ ਹੇ ॥** **[ਮਾਰੂ ਸੋਲਹੇ ਮ:੧, ਪੰਨਾ ੧੦੨੪**

ਕਰਮ ਧਰਮ ਕਰਨੇ ਚੰਗੇ ਹਨ ਜੇ ਸ਼ੁੱਧ ਹਿਰਦੇ ਨਾਲ ਕੀਤੇ ਜਾਣ। ਪ੍ਰਭੂ ਨਾਲ ਜੁੜਨਾ ਜੀਵ ਦਾ ਫਰਜ਼ ਹੈ, ਪਰ ਜੀਵ ਹਰੀ ਨਾਲ ਪ੍ਰੇਮ ਕਰਨ ਤੋਂ ਸਦਾ ਪਛੜਿਆ ਰਹਿੰਦਾ ਹੈ। ਕਰਮ ਧਰਮ ਕਰਕੇ ਮਨੁੱਖ ਮੈਂ-ਮੇਰੀ ਦੇ ਹੰਕਾਰ ਵਿਚ ਹੀ ਆਫਰਿਆ ਰਹਿੰਦਾ ਹੈ। ਹੰਕਾਰੀ ਜੀਊੜਾ ਦੁਨੀਆ ਦੇ ਰੰਗ ਮੰਚ ਵੇਖ ਕੇ

ਮਾਇਕੀ ਵਾਤਾਵਰਨ ਦੇ ਪ੍ਰਭਾਵ ਹੇਠ ਰੰਗ-ਰਲੀਆਂ ਮੰਨਾਉਣ ਵਿੱਚ ਹੀ ਮਸਤ ਹੋਇਆ ਰਹਿੰਦਾ ਹੈ। ਜਿਸ ਕਾਰਜ ਲਈ ਮਨੁਖਾ ਜਨਮ ਮਿਲਿਆ ਹੈ, ਉਸ ਤੋਂ ਅਵੇਸਲਾ ਮਨੁੱਖ ਨਾ ਦੀਨ ਜੋਗਾ ਤੇ ਨਾ ਦੁਨੀਆ ਜੋਗਾ ਭਾਵ ਕਿਸੇ ਲੇਖੇ ਵਿਚ ਨਹੀਂ। ਨਾਮ-ਸਿਮਰਨ ਵਲੋਂ ਲਾ-ਪਰਵਾਹੀ ਹੀ ਜੀਵ ਲਈ ਦੁੱਖਾਂ ਦਾ ਕਾਰਨ ਬਣਦੀ ਹੈ। ਦੁੱਖ ਸੁੱਖ ਵੀ ਕੁਝ ਪੂਰਬਲੇ ਜਨਮਾਂ ਦੇ ਸੰਚਿਤ ਕਰਮਾਂ ਦੇ ਰੂਪ ਵਿਚ ਹਰੇਕ ਜੀਵ ਦੇ ਮੱਥੇ ਉਤੇ ਲਿਖੇ ਹੋਏ ਹੁੰਦੇ ਹਨ। ਵਰਤਮਾਨ ਜਨਮ ਵਿਚ ਸ਼ਬਦ ਸੁਰਤਿ ਦਾ ਸੰਗਮ ਨਾ ਹੋਣ ਕਾਰਨ ਮਨੁੱਖ ਦਰਿ ਦਰਿ ਧੱਕੇ ਖਾਂਦਾ ਰਹਿੰਦਾ ਹੈ। ਹਰ ਪ੍ਰਕਾਰ ਦੁੱਖਾਂ ਤੋਂ ਸਦਾ ਲਈ ਖਲਾਸੀ ਪਾਉਣ ਦਾ ਨਾਮ ਹੀ 'ਮੁਕਤੀ' ਹੈ।

ਭਾਰਤੀ ਧਰਮ-ਦਰਸ਼ਨਾਂ ਵਿਚ ਮੁਕਤੀ ਬਾਰੇ ਆਮ ਤੌਰ ਤੇ ਚਰਚਾ ਚਲਦੀ ਰਹਿੰਦੀ ਹੈ। ਭਾਵੇਂ ਮੁਕਤੀ ਦੇ ਸਰੂਪ ਬਾਰੇ ਧਾਰਮਿਕ ਮੁੱਖੀਆਂ ਵਿਚ ਮਤ ਭੇਦ ਹਨ ਪਰ ਇਸ ਦੇ ਬਾਵਜੂਦ ਵੀ 'ਮੁਕਤੀ' ਦੀ ਹੋਂਦ ਨੂੰ ਕਿਸੇ ਧਰਮ ਨੇ ਵੀ ਨਹੀਂ ਨਕਾਰਿਆ, ਸਗੋਂ ਮੁਕਤੀ ਵਾਲੀ ਭਾਵਨਾ ਸਵੀਕਾਰ ਕੀਤੀ ਹੈ।

ਸੰਸਾਰ ਵਿਚ ਵਿਚਰਦਿਆਂ ਜੀਵ ਕਈ ਪ੍ਰਕਾਰ ਦੇ ਸਰੀਰਕ ਦੁਖਾਂ ਤੋਂ ਛੁਟਕਾਰਾ ਪਾਉਣ ਲਈ ਜਤਨਸ਼ੀਲ ਰਹਿੰਦਾ ਹੈ, ਨਾਲ ਹੀ ਮਾਨਸਿਕ ਦੁੱਖਾਂ ਦੀ ਨਵਿਰਤੀ ਲਈ ਗਿਆਨ-ਗੋਸ਼ਟੀ ਰਾਹੀਂ ਮੁਕਤੀ ਲਈ ਆਸਾਵੰਦ ਵੀ ਰਹਿੰਦਾ ਹੈ। ਦੁਨੀਆ ਵਿਚ ਦੁੱਖਾਂ ਦੀ ਭਰਮਾਰ ਹੈ ਪਰ ਸਭ ਤੋਂ ਵੱਡਾ ਦੁਖ ਜਨਮ ਮਰਣ ਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਡਹੰਸ ਰਾਗ ਵਿਚ ਇਸ ਚੇਤਨਾ ਨੂੰ ਇਉਂ ਨਿਰੂਪਣ ਕੀਤਾ ਹੈ:-

ਜੰਮਣੁ ਮਰਣੁ ਵਡਾ ਵੇਛੋੜਾ, ਬਿਨਸੈ ਜਗੁ ਸਬਾਏ ॥
ਲਬਿ ਧੰਧੈ ਮਾਇਆ ਜਗਤੁ ਭੁਲਾਇਆ,
ਕਾਲੁ ਖੜਾ ਰੂਆਏ ॥ [ਪੰਨਾ ੫੮੧-੮੨

ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬੀ ਮਹਾਨ ਕੋਸ਼ ਵਿਚ 'ਮੁਕਤਿ' ਬਾਰੇ ਖੋਜ ਦੇ ਅਧਾਰ ਤੇ ਜੋ ਜਾਣਕਾਰੀ ਦਿਤੀ ਹੈ, ਪਾਠਕਾਂ ਲਈ ਲਾਹੇਵੰਦੀ ਹੈ, ਪਰ ਖ਼ਾਲਸਾ ਟ੍ਰੈਕਟ ਸੁਸਾਇਟੀ ਵਲੋਂ ਪ੍ਰਕਾਸ਼ਤ ਕੀਤੇ ਗੁਰੂ ਗ੍ਰੰਥ ਕੋਸ਼ ਵਿਚ ਮੁਕਤੀ ਸਬੰਧੀ ਦਿਤੀ ਖੋਜ ਸੰਖੇਪ ਰੂਪ ਵਿਚ ਵਧੇਰੇ ਲਾਭਕਾਰੀ ਹੈ। ਵੇਖੋ ਮਹਾਨ ਕੋਸ਼ ਪੰਨਾ 1132 ।

ਜਿਵੇਂ ਚਾਰ ਖਾਣੀਆਂ ਤੇ ਚਾਰ ਬਾਣੀਆਂ ਹਨ ਤਿਵੇਂ ਭਾਰਤੀ ਚਿੰਤਕਾਂ ਨੇ ਚਾਰ ਪ੍ਰਕਾਰ ਦੀਆਂ ਮੁਕਤੀਆਂ ਮੰਨੀਆਂ ਹਨ:-

੧) ਸਾਲੋਕਯ- ਆਪਣੇ ਇਸ਼ਟ ਦੇ ਲੋਕ ਵਿੱਚ ਨਿਵਾਸ ਕਰਨਾ।
੨) ਸਾਮੀਪਯ- ਇਸ਼ਟ ਦੇ ਨਿਕਟਵਰਤੀ ਹੋਣਾ।
੩) ਸਾਰੂਪਯ- ਇਸ਼ਟ ਦੇ ਤੁਲਯ ਸ਼ਕਲ ਦਾ ਹੋਣਾ।

੪) ਸਾਯੁਜਯ- ਉਪਾਸ਼ਯ ਨਾਲ ਉਪਾਸ਼ਕ ਦਾ ਜੁੜ ਜਾਣਾ

**ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ,**
**ਦੂਲਹ ਪ੍ਰਭ ਕੀ ਸਰਨਿ ਪਰਿਓ ॥ [ਮਾਰੂ ਨਾਮਦੇਵ- ਪੰਨਾ ੧੧੦੫**

ਭਾਵ ਜਦੋਂ ਪ੍ਰਭੂ ਪਤੀ ਦੀ ਸ਼ਰਨ ਪਏ ਤਾਂ ਚਾਰੇ ਮੁਕਤੀਆਂ, ਸਿਧੀਆਂ ਆਦਿਕ ਮਿਲ ਕੇ ਇਕੱਠੀਆਂ ਹੋਈਆਂ ਅਤੇ ਮਿਲ ਗਈਆਂ।

ਧਾਰਮਿਕ ਖੇਤਰ ਵਿਚ ਮੁਕਤੀ ਦਾ ਸੰਕਲਪ ਜਗਿਆਸੂਆਂ ਨੂੰ ਚੈਨ ਨਾਲ ਇਕ ਥਾਂ ਤੇ ਟਿਕਣ ਨਹੀਂ ਦਿੰਦਾ, ਕਈਆਂ ਨੂੰ ਤੀਰਥਾਂ ਅਤੇ ਮੜ੍ਹੀਆਂ, ਮੱਠਾਂ ਆਦਿ ਤੇ ਫਿਰਾਈ ਜਾਂਦਾ ਹੈ। ਮਾਇਆ-ਮਮਤਾ ਦੇ ਬੰਧਨਾਂ ਤੋਂ ਛੁਟਕਾਰਾ ਪਾਉਣਾ ਤੇ ਪਰਮੇਸ਼ਰ ਦੇ ਨਾਮ ਵਿਚ ਸਮਾਉਣਾ ਹੀ ਅਸਲ ਵਿਚ ਜੀਵਨ-ਮੁਕਤੀ ਹੈ। ਜੇ ਵਿਸ਼ੇ ਦੀ ਡੂੰਘਾਈ ਵਿਚ ਜਾਈਏ ਤਾਂ ਪਰਤੀਤ ਹੁੰਦਾ ਹੈ ਕਿ ਸਾਰੀ ਖਲਬਲੀ ਵਖ ਵਖ ਧਰਮਾਂ ਤੇ ਫ਼ਿਰਕਿਆਂ ਨੇ ਪਾਈ ਹੋਈ ਹੈ। ਗੁਰਮਤਿ ਅਨੁਸਾਰ ਮੁਕਤੀ ਲਈ ਸਭ ਤੋਂ ਵਿਸ਼ੇਸ਼ ਗੁਰ-ਪਰਮੇਸ਼ਰ ਜੀ ਦੀ ਸ਼ਰਣ ਵਿੱਚ ਆਉਂਣਾ ਹੈ, ਇਹ ਸਭ ਤੋਂ ਵੱਡੀ ਸਾਧਨਾ ਹੈ। ਗੁਰਵਾਕ ਹਨ:-

**ੳ. ਜੋ ਸਰਣਿ ਆਵੈ ਤਿਸੁ ਕੰਠਿ ਲਾਵੈ,**
**ਇਹੁ ਬਿਰਦੁ ਸੁਆਮੀ ਸੰਦਾ ॥ [ਪੰਨਾ ੫੪੪**
**ਅ. ਜਿਤੇ ਸਰਨ ਐ ਹੈ ਤਿਤਿਓ ਰਾਖ ਲੈ ਹੈ ॥**
**ਬਿਨਾ ਸਰਨ ਤਾ ਕੀ ਨਹੀ ਔਰ ਓਟੰ ॥ [ਪਾ. ੧੦**

ਹਰ ਰੋਜ਼ 'ਆਸਾ ਕੀ ਵਾਰ' ਦੇ ਕੀਰਤਨ ਵਿਚ ਪਾਠਕ ਪੜ੍ਹਦੇ ਸੁਣਦੇ ਹਨ:-

**ਜੀਵਨ ਮੁਕਤੁ ਸੋ ਆਖੀਐ ਮਰਿ ਜੀਵੈ ਮਰੀਆ ॥ [ਪੰਨਾ ੪੪੯**

ਜੀਵਤ ਭਾਵ ਤੋਂ ਮਰਨਾ ਭਾਵ ਪੂਰਨ ਤੌਰ ਤੇ ਆਪਣਾ ਆਪਾ ਸਮਰਪਿਤ ਕਰਨਾ ਮੁਕਤੀ ਦਾ ਪ੍ਰਤੀਕ ਹੈ। ਮਾਰੂ ਰਾਗ ਵਿਚ ਪੰਨਾ ੧੦੧੦ ਉਤੇ ਮੁਕਤੀ ਬਾਰੇ ਗੁਰੂ ਬਾਬਾ ਜੀ ਨੇ ਇਹ ਨਿਰਣਾ ਕਰ ਦਿਤਾ ਹੈ:-

**ਜੀਵਨ ਮੁਕਤੁ ਸੋ ਆਖੀਐ, ਜਿਸੁ ਵਿਚਹੁ ਹਉਮੈ ਜਾਇ॥ [ਪੰਨਾ ੧੦੧੦**

ਗੁਰਦੇਵ ਪਿਤਾ ਜੀ ਨੇ ਜਿਥੇ ਹਉਮੈ ਨੂੰ ਦੀਰਘ ਰੋਗ ਦਸਿਆ ਹੈ, ਉਥੇ ਮਾਇਆ ਬਾਰੇ ਲਿਖਿਆ ਹੈ-"ਮਾਇਆ ਜੇਵਡੁ ਦੁਖੁ ਨਹੀ, ਸਭ ਭਵਿ ਥਕੇ ਸੰਸਾਰੁ" (ਪੰਨਾ ੩੯)। ਜਦ ਤਕ ਇਹਨਾਂ ਦੋਵੇਂ ਬਲਾਵਾਂ ਤੋਂ ਜੀਵ ਦੀ ਖ਼ਲਾਸੀ ਨਹੀਂ ਹੁੰਦੀ, ਓਦੋਂ ਤਕ ਇਹ ਨਾ ਜੀਵਨ-ਮੁਕਤੀ ਦਾ ਅਧਿਕਾਰੀ ਬਣ ਸਕਦਾ ਹੈ ਨਾ ਸਫਲਤਾ ਪ੍ਰਾਪਤ ਕਰ ਸਕਦਾ ਹੈ। ਗੁਰਮਤਿ ਦਾ ਸਿਧਾਂਤ ਹੈ:-

**ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥**
**[ਪੰਨਾ ੧੩੯੯**

ਗੁਰੂ ਦਾ ਸਿੱਖ ਕਰਮ ਕਾਂਡਾਂ ਵਿਚ ਨਹੀਂ ਪੈਂਦਾ, ਉਹ ਤਾਂ ਕੇਵਲ ਸ਼ਬਦ ਦਾ ਆਸ਼ਕ (ਪ੍ਰੇਮੀ) ਬਣਨ ਦੀ ਲੋਚਾ ਰਖਦਾ ਹੈ। ਪ੍ਰੇਮਾ-ਭਗਤੀ ਦਾ ਦੀਵਾਨਾ

ਬਣ ਕੇ ਨਾਮ ਰੱਸ ਚਖਦਾ ਹੈ। ਭਾ.ਸ. ਗੁਰਦਾਸ ਜੀ ੩੭ਵੀਂ ਵਾਰ ਦੀ ੩੧ਵੀਂ ਪਉੜੀ ਵਿੱਚ ਜ਼ਿਕਰ ਕੀਤਾ ਹੈ:-

**ਗੁਰਸਿਖ ਆਸ਼ਕ ਸਬਦ ਦੇ, ਕੁਤੇ ਦਾ ਪੜਕੁਤਾ ਭਾਣਾ ॥**

ਗੁਰਮਤਿ ਅਨੁਆਈਆਂ ਦੀ ਪਰੰਪਰਾਵਾਦੀ ਵੀਚਾਰਾਂ ਨਾਲ ਅਸੰਮਤੀ ਹੈ। ਉਨ੍ਹਾਂ ਦੇ ਵੀਚਾਰ ਵਿਚ ਪ੍ਰਭੂ ਪਿਆਰ ਹੀ ਸਭ ਕੁਝ ਹੈ। ਪੁਤਰਾਂ, ਧੀਆਂ, ਇਸਤ੍ਰੀ, ਮਿਤਰਾਂ ਸਨਬੰਧੀਆਂ, ਮਹਲ-ਮਾੜੀਆਂ ਆਦਿ ਸਭ ਮਾਇਆ ਦਾ ਪਰਛਾਵਾਂ ਹੈ। ਮੁਕਤੀ ਦੇ ਮਾਰਗ ਵਿਚ ਮਾਇਆ ਮੋਹ ਵੱਡੀ ਰੁਕਾਵਟ ਹੈ। ਗੁਰ ਪਾਤਿਸ਼ਾਹ ਜੀ ਨੇ ਮਾਇਆ ਬਾਰੇ ਜੋ ਤੱਤ ਕਢਿਆ ਹੈ, ਉਸ ਦਾ ਵਰਨਣ ਇਉਂ ਉਪਲਬਧ ਹੈ:-

**੧. ਮਾਇਆ ਮਗਨੁ ਨਰਕਿ ਲੈ ਜਾਈ ॥** [ਪੰਨਾ ੧੯੬

**੨. ਮਾਇਆ ਮਗਨੁ ਪਰਮ ਪਦ ਦੂਰਿ ॥** [ਪੰਨਾ ੨੨੬

ਜੋ ਮਨੁੱਖ ਮਾਇਆ ਵਿਚ ਮਸਤ ਰਹਿੰਦਾ ਹੈ, ਮੁਕਤੀ ਉਸ ਤੋਂ ਦੂਰ ਰਹਿੰਦੀ ਹੈ। ਗੁਰਮਤਿ ਵਿਚ ਜੀਵਨ ਮੁਕਤੀ ਦਾ ਸਮੁੱਚਾ ਭਾਵ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਧਰਮ ਦੀ ਕਿਰਤ ਵਿਰਤ ਕਰਕੇ ਪਰਵਾਰ ਦੀ ਪਾਲਨਾ ਕਰਨੀ ਉਚਿਤ ਹੈ।ਮੋਹ ਮਾਇਆ ਨੂੰ ਕਾਲਖ ਸਮਝ ਕੇ ਇਸ ਤੋਂ ਪਰੇ ਰਹਿਣਾ ਹੀ ਠੀਕ ਹੈ। ਸਰਬਤ ਦਾ ਭਲਾ ਮੰਗਣਾ ਕਿਸੇ ਪਦਾਰਥ ਦੀ ਪਕੜ-ਜਕੜ ਤੋਂ ਮੁਕਤਿ ਹੋਣਾ, ਨਿੰਦਾ, ਚੁਗਲੀ ਹਰਾਮ ਖੋਰੀ ਤੋਂ ਬਚਣਾ ਹੀ ਉਤਮ ਜੀਵਨ ਦੀ ਨਿਸ਼ਾਨੀ ਹੈ। ਸਹੀ ਅਰਥਾਂ ਵਿੱਚ ਨਾਮ-ਸਿਮਰਨ ਅਭਿਆਸ ਵਿਚ ਲਿਵਲੀਨ ਹੋਣਾ ਮੁਕਤੀ ਦਾ ਸੂਚਕ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਤੋੜੈ ਬੰਧਨ ਹੋਵੈ ਮੁਕਤੁ, ਸਬਦਿ ਮੰਨਿ ਵਸਾਏ ॥** [ਪੰਨਾ ੬੨੦

ਮੁਕਤੀ ਬਾਰੇ ਗੁਰਬਾਣੀ ਵਿਚੋਂ ਹੋਰ ਅਗਵਾਈ ਇਸ ਤਰ੍ਹਾਂ ਮਿਲਦੀ ਹੈ:-

**ੳ. ਸੋ ਜਨੁ ਮੁਕਤੁ ਜਿਸੁ ਏਕ ਲਿਵਲਾਗੀ, ਸਦਾ ਰਹੇ ਹਰਿ ਨਾਲੇ ॥**
**ਤਿਨ ਕੀ ਗਹਣ ਗਤਿ ਕਹੀ ਨ ਜਾਈ, ਸਚੈ ਆਪਿ ਸਵਾਰੇ ॥**
[ਪੰਨਾ ੭੯੬

**ਅ. ਮੁਕਤਿ ਬਪੜੀ ਭੀ ਗਿਆਨੀ ਤਿਆਗੇ ॥** [ਪੰਨਾ ੧੦੭੮

ਸ੍ਰੀ ਗੁਰੂ ਅਮਰਦਾਸ ਜੀ ਨੇ ਬਿਲਾਵਲ ਰਾਗੁ ਵਿਚ ਵਾਹਿਗੁਰੂ ਜੀ ਨੂੰ ਸੰਬੋਧਨ ਕਰਦੇ ਹੋਏ ਬੜੇ ਪਿਆਰ ਵਾਲੇ ਬਚਨ ਕਹੇ ਹਨ:-

**ਤੂ ਦਇਆਲੁ ਦਇਆਪਤਿ ਦਾਤਾ, ਕਿਆ ਏਹਿ ਜੰਤ ਵਿਚਾਰੇ ॥**
**ਮੁਕਤ ਬੰਧ ਸਭਿ ਤੁਝ ਤੇ ਹੋਏ, ਐਸਾ ਆਖਿ ਵਖਾਣੇ ॥**
**ਗੁਰਮੁਖਿ ਹੋਵੈ ਸੋ ਮੁਕਤੁ ਕਹੀਐ, ਮਨਮੁਖ ਬੰਧ ਵਿਚਾਰੇ ॥** [ਪੰਨਾ ੭੯੬

ਮੁਕਦੀ ਗਲ, ਜਿਹੜਾ ਗੁਰਮੁਖਿ ਹੋ ਜਾਂਦਾ ਹੈ ਉਹ ਬੰਧਨ ਰਹਿਤ ਅਤੇ ਜੀਵਨ ਮੁਕਤ ਹੋ ਜਾਂਦਾ ਹੈ।

ਲਗਪਗ ਹਰੇਕ ਜਗਿਆਸੂ ਦੇ ਮਨ ਵਿਚ ਇਹ ਵੀਚਾਰ ਸਮਾਇਆ ਹੋਇਆ ਹੈ ਕਿ ਇਹ ਸਰੀਰ ਛੱਡਣ ਭਾਵ ਮਰਨ ਮਗਰੋਂ ਮੁਕਤੀ ਮਿਲਦੀ ਹੈ ਪਰ ਇਹ ਵੀਚਾਰ ਗੁਰਮਤਿ ਦੇ ਪ੍ਰਤਿਕੂਲ ਹੈ। ਜਿਹੜਾ ਗੁਰਮੁਖਿ ਜਗਿਆਸੂ ਗੁਰਬਾਣੀ ਤੇ ਗੁਰਮਤਿ ਵੀਚਾਰਾਂ ਦਾ ਅਧਿਐਨ ਕਰਦਾ ਹੈ, ਉਸ ਨੂੰ ਚਾਨਣ ਹੋ ਜਾਂਦਾ ਹੈ:- "ਅੰਮ੍ਰਿਤੁ ਪੀਵੈ, ਅਮਰੁ ਸੋ ਹੋਇ" (ਪੰਨਾ ੨੮੭)। ਅੰਮ੍ਰਿਤ ਨਾਮ ਨਾਲੋਂ ਵਧੇਰੇ ਸ਼ਕਤੀ ਵਾਲੀ ਕੋਈ ਸੰਜੀਵਨੀ ਬੂਟੀ ਨਹੀਂ। ਸਰੀਰਕ ਜੀਵਨ ਕੀ ਹੈ? ਕੇਵਲ ਸੁਆਸਾਂ ਦਾ ਹਿਚਕੋਲਣਾ (ਹਲ ਚਲ)। ਨਾਮ ਤੋਂ ਬਿਨਾ ਕੇਵਲ ਸੁਆਸ ਹੀ ਵਿਅਰਥ ਨਹੀਂ, ਸਭ ਕੁਝ ਹੀ ਵਿਅਰਥ ਹੈ:-

**ਬਿਰਥਾ ਨਾਮ ਬਿਨਾ ਤਨੁ ਅੰਧ ॥**
**ਮੁਖਿ ਆਵਤ ਤਾ ਕੈ ਦੁਰਗੰਧ ॥** [ਪੰਨਾ ੨੬੯

ਗੁਰੂ ਦਰਸਾਏ ਆਸ਼ਿਆਂ-ਆਦਰਸ਼ਾਂ ਅਤੇ ਨਿਯਮਾਂ ਉਤੇ ਅਧਾਰਤ ਜੀਵਨ ਹੀ 'ਮੁਕਤਿ ਜੀਵਨੁ' ਹੈ। ਜੀਵਨ ਮੁਕਤਿ ਹੋਏ ਪੁਰਸ਼ ਦੀ ਇਹ ਨਿਸ਼ਾਨੀ ਹੈ ਕਿ ਉਹ ਸੁਆਸ ਸੁਆਸ ਨਾਮ ਸਿਮਰਨ ਕਰਦਾ ਹੈ ਅਤੇ ਉਸ ਦਾ ਮੁਖੜਾ ਸਦਾ ਹੀ ਕੰਵਲ ਫੁਲ ਵਾਂਗ ਖਿੜਿਆ ਰਹਿੰਦਾ ਹੈ। ਹਾਂ, ਉਹ ਜਗਿਆਸੂ ਜੀਵਨ ਮੁਕਤੁ ਹੈ ਜਿਸ ਨੂੰ ਪ੍ਰਭੂ ਦੀ ਆਗਿਆ ਪਿਆਰੀ ਲਗਦੀ ਹੈ:-

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥** [ਪੰਨਾ ੨੭੫

ਅੰਮ੍ਰਿਤ ਨਾਲ ਭਿੱਜੇ ਹੋਏ ਪੂਰਨ ਪ੍ਰਤੀਤ ਵਾਲੇ ਅਜਿਹੇ ਬਚਨ ਕਿਸੇ ਵਿਰਲੀ ਆਤਮਾ ਦੇ ਹਿਰਦੇ ਚੋਂ ਨਿਕਲਦੇ ਹਨ ਜੋ ਕੇਵਲ ਪ੍ਰਭੂ ਦੇ ਚਰਨਾਂ ਦੀ ਪ੍ਰੀਤੀ ਚਾਹੁੰਦੇ ਹਨ। ਸੱਚ ਜਾਣੋ ਜੀਵਨ-ਮੁਕਤੀ ਦਾ ਸਿਖਰ ਇਹ ਹੈ:-

੧. **ਰਾਜੁ ਨ ਚਾਹਉ ਮੁਕਤਿ ਨ ਚਾਹਉ,**
**ਮਨਿ ਪ੍ਰੀਤਿ ਚਰਨ ਕਮਲਾਰੇ ॥** [ਪੰਨਾ ੫੩੪

੨. **ਓਹਾ ਪ੍ਰੇਮ ਪਿਰੀ ॥੧॥ ਰਹਾਉ॥**
**ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥**
**ਰਾਜ ਨ ਭਾਗ ਨ ਹੁਕਮ ਨ ਸਾਦਨ ॥**
**ਕਿਛੁ ਕਿਛੁ ਨ ਚਾਹੀ ॥੨॥** [ਪੰਨਾ ੪੦੬

ਜਿਸ ਮਨੁੱਖ ਨੂੰ ਜੀਵਨ ਦੀ ਕਦਰ ਨਹੀਂ ਅਤੇ ਨਾ ਹੀ ਜੀਵਨ-ਪ੍ਰਯੋਜਨ ਬਾਰੇ ਕੋਈ ਸੂਝ-ਬੂਝ ਹੈ, ਉਸ ਨੂੰ ਜੀਵਨ ਮੁਕਤੀ ਨਾਲ ਕੀ ਸਰੋਕਾਰ ਹੋ ਸਕਦਾ ਹੈ? ਜਿਹੜਾ ਜੀਵ ਪਰਮੇਸ਼ਰ ਦਾ ਨਾਮ ਹੀ ਨਹੀਂ ਮੰਨਦਾ ਉਹ ਮਨੁੱਖ ਮੂਰਖਾ ਸਿਰ ਮੂਰਖ ਹੈ। ਗੁਰਵਾਕ ਹਨ:-

**ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ ॥** [ਪੰਨਾ ੧੦੧੫

ਭਾ. ਸ. ਗੁਰਦਾਸ ਜੀ ਜੋ ਸਿਖ ਧਰਮ ਦੇ ਮਹਾਨ ਵਿਗਿਆਤਾ ਹਨ, ਨੇ ਆਪਣੀਆਂ ਰਚਿਤ ਵਾਰਾਂ ਦੇ ਆਦਿ ਵਿਚ ਜੋ ਮੂਲ ਮੰਗਲ ਦਿਤਾ ਹੈ, ਉਸ

ਵਿਚ 'ਮੁਕਤਿ ਪਦਾਰਥ' ਦਾ ਸੰਕੇਤ ਇਉਂ ਦਿੱਤਾ ਹੈ:-

**ਨਮਸਕਾਰ ਗੁਰਦੇਵ ਕੋ, ਸਤਿਨਾਮੁ ਜਿਸੁ ਮੰਤ੍ਰ ਸੁਣਾਇਆ ॥**
**ਭਵਜਲ ਵਿਚੋ ਕਢਿ ਕੇ ਮੁਕਤਿ ਪਦਾਰਥ ਮਾਹਿ ਸਮਾਇਆ ॥**
**ਜਨਮ ਮਰਣ ਭਉ ਕਟਿਆ, ਸੰਸਾ ਰੋਗ ਵਿਯੋਗ ਮਿਟਾਇਆ ॥**
**ਸੰਸਾ ਇਹੁ ਸੰਸਾਰੁ ਹੈ, ਜਨਮ ਮਰਣ ਵਿਚਿ ਦੁਖ ਸਬਾਇਆ ॥**
**ਜਮਦੰਡ ਸਿਰੋਂ ਨ ਉਤਰੈ, ਸਾਕਤ ਦੁਰਜਨ ਜਨਮੁ ਗਵਾਇਆ ॥**
**ਚਰਨ ਗਹੇ ਗੁਰਦੇਵ ਕੇ, ਸਤਿ ਸਬਦ ਦੇ ਮੁਕਤ ਕਰਾਇਆ ॥...**

ਮੁਕਤੁ ਕਉਣ ਹੈ? ਗੁਰਬਾਣੀ ਇਸ ਬਾਰੇ ਚਾਨਣ ਬਖ਼ਸ਼ਦੀ ਹੈ:-

੧. **ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥**
**ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥** [ਪੰਨਾ ੧੦੧

੨. **ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥**
**ਸੋ ਮੁਕਤਾ ਸਾਗਰ ਸੰਸਾਰਾ ॥** [ਪੰਨਾ ੧੦੧

੩. **ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥**
**ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ ॥** [ਪੰਨਾ ੫੧੯

੪. **ਸੋ ਮੁਕਤੁ ਨਾਨਕ, ਜਿਸੁ ਸਤਿਗੁਰੁ ਚੰਗਾ ॥** [ਪੰਨਾ ੧੩੦੫

੫. **ਹਰਖ ਸੋਗ ਜਾ ਕੈ ਨਹੀ, ਬੈਰੀ ਮੀਤ ਸਮਾਨ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥**
[ਪੰਨਾ ੧੪੨੭

ਮੇਰੇ ਠਾਕੁਰ ਦੇ ਸੇਵਕ ਜਨ ਸੰਸਾਰ ਤੇ ਪਰਵਾਰ ਵਿਚ ਇਸ ਤਰ੍ਹਾਂ ਅਲਿਪਤ ਰਹਿੰਦੇ ਹਨ ਜਿਸ ਤਰ੍ਹਾਂ ਮੁਰਗਾਬੀ ਪਾਣੀ ਵਿਚ ਰਹਿੰਦਿਆਂ ਆਪਣੇ ਖੰਭ ਨਹੀਂ ਭਿਜਣ ਦਿੰਦੀ:-

**ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ,**
**ਜਿਉ ਮੁਰਗਾਈ ਪੰਕੁ ਨ ਭੀਜੈ ॥** [ਪੰਨਾ ੧੩੨੪

ਕੁਝ ਫੁਟਕਲ ਪ੍ਰਮਾਣ-

੧. **ਹਰਿ ਕਾ ਸੇਵਕ ਸਦ ਹੀ ਮੁਕਤਾ ॥**
**ਜੋ ਕਿਛੁ ਕਰੈ ਸੋਈ ਭਲ ਜਨ ਕੈ,**
**ਅਤਿ ਨਿਰਮਲ ਦਾਸ ਕੀ ਜੁਗਤਾ ॥** [ਪੰਨਾ ੩੯੮

੨. **ਮੁਕਤਿ ਬੈਕੁੰਠਿ ਸਾਧ ਕੀ ਸੰਗਤਿ,**
**ਜਨ ਪਾਇਓ ਹਰਿ ਕਾ ਧਾਮ ॥** [ਪੰਨਾ ੬੮੨

੩. **ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ,**
**ਨਿਤ ਆਸਾ ਆਸ ਕਰੀਜੈ ॥**
**ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ,**
**ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥** [ਪੰਨਾ ੧੩੨੪

ਮੁਕਤੀ ਦੇ ਮਾਰਗ ਵਿਚ ਰੋੜਾ ਅਟਕਾਉਣ ਵਾਲੀਆਂ ਮਨੁੱਖ ਦੀਆਂ ਆਪਣੀਆਂ ਰੁਚੀਆਂ ਹਨ। ਜਿਨ੍ਹਾਂ ਦੀ ਵਿਸ਼ੇ ਭੋਗਾਂ ਵਾਲੀ ਇਛਾ ਹੀ ਨਹੀਂ ਮੁੱਕੀ, ਓਹ ਮੂਰਖ ਜੀਵ ਦਿਨ ਰਾਤਿ ਸੋਚਾਂ, ਫਿਕਰਾਂ ਤੇ ਦੁੱਖਾਂ ਵਿਚ ਗ੍ਰਸੇ ਰਹਿੰਦੇ ਹਨ। ਜਿਹੜਾ ਸਰੀਰ ਰੂਪੀ ਬੇੜਾ ਤ੍ਰਿਸ਼ਨਾ ਰੂਪੀ ਤੂਫ਼ਾਨ ਦੀਆਂ ਲਹਿਰਾਂ ਨਾਲ ਘਿਰਿਆ ਹੋਇਆ ਹੋਵੇ, ਉਸ ਦਾ ਬਚਾਉ ਕਿਵੇਂ ਹੋ ਸਕਦਾ ਹੈ? ਮਾਇਆ ਦਾ ਮਤਵਾਲਾ ਜੀਵ ਸੁੰਦਰ ਰੂਪ, ਰਾਜ-ਭਾਗ ਸੁਆਦਲੇ ਭੋਜਨ, ਸੁੰਦਰ ਬਸਤ੍ਰ, ਗਹਿਣੇ, ਪੁਤਰਾਂ, ਮਿਤਰਾਂ, ਸਾਕ-ਸਬੰਧੀਆਂ, ਇਸਤ੍ਰੀ ਦੇ ਹਾਵਾਂ-ਭਾਵਾਂ ਵਿਚ ਹੀ ਲਪੇਟਿਆ ਰਹਿੰਦਾ ਹੈ ਜਿਸ ਕਰਕੇ ਉਹ ਅੰਧਾ ਮਹਾਂ-ਅਗਿਆਨੀ ਮੁਕਤੀ ਦਾ ਅਧਿਕਾਰੀ ਹੀ ਨਹੀਂ ਬਣ ਸਕਦਾ। ਰਸਮੀ ਤੌਰ ਤੇ ਸਿਖੀ ਧਾਰਿਆਂ ਕੁਝ ਨਹੀਂ ਬਣਦਾ, ਮਨ ਬਾਂਛਤ ਫਲਾਂ ਦੀ ਪ੍ਰਾਪਤੀ ਓਦੋਂ ਤੱਕ ਨਹੀਂ ਹੁੰਦੀ, ਜਦੋਂ ਕਿ ਜੀਵ ਗੁਰੂ ਪਰਾਇਣ ਨਹੀਂ ਹੁੰਦਾ।

ਜੀਵਨ ਮੁਕਤਿ ਓਹੀ ਕਹੀਦੇ ਹਨ ਜਿਹੜੇ ਮਾਇਆ ਵਲੋਂ ਮਰ ਕੇ ਪਰਮੇਸ਼ਰ ਦੇ ਪ੍ਰੇਮ ਵਿਚ ਜੀਊਂਦੇ ਪਏ ਹਨ। ਪਰਮੇਸ਼ਰ ਦੇ ਪ੍ਰੇਮ ਭਜਨ ਵਿਚ ਲੀਨ ਹੋ ਕੇ ਹੀ ਮਾਇਆ ਦੇ ਵਾ-ਵਿਰੋਲਿਆ ਤੋਂ ਬਚਿਆ ਜਾ ਸਕੀਦਾ ਹੈ। ਗੁਰਮਤਿ ਵਿਧਾਨ ਅਨੁਸਾਰ ਕਲਜੁਗ ਵਿਚ ਨਾਮ ਤੋਂ ਬਿਨਾ ਹੋਰ ਕਿਸੇ ਕਰਮ ਨਾਲ ਮੁਕਤੀ ਨਹੀਂ ਮਿਲ ਸਕਦੀ। ਭਾ.ਸ. ਗੁਰਦਾਸ ਜੀ ਦੇ ਬਚਨ ਹਨ:-

**ਕਲਿ ਜੁਗਿ ਨਾਉ ਅਰਾਧਣਾ, ਹੋਰ ਕਰਮ ਕਰਿ ਮੁਕਤਿ ਨ ਪਾਏ ॥**

**[ਵਾਰ ੨੩-੧੭**

ਜਿਹੜੇ ਜਗਿਆਸੂ ਗੁਰੂ ਦੀ ਚਰਨ ਸਰਨ ਵਿਚ ਡਿੱਗ ਪੈਂਦੇ ਹਨ, ਉਨ੍ਹਾਂ ਦੇ ਜਨਮਾਂ ਜਨਮਾਤਰਾਂ ਦੇ ਪਾਪ ਕਟੇ ਜਾਂਦੇ ਹਨ। ਉਨ੍ਹਾਂ ਨੂੰ ਸਹਜੇ ਹੀ ਜੀਵਨ ਮੁਕਤੀ ਪ੍ਰਾਪਤ ਹੋ ਜਾਂਦੀ ਹੈ:-

**ਪੈਰੀ ਪੈ ਪਾ ਖਾਕ ਹੋਇ, ਜੀਵਨ ਮੁਕਤਿ ਸਹਜ ਘਰਿ ਆਏ ॥**

**[ਵਾਰ ੧੬-੧੯**

ਜਿਸ ਜੀਵ ਦਾ ਹਰੀ ਵਰਗਾ ਮਾਲਕ ਹੋਵੇ, ਬੇਅੰਤ ਮੁਕਤੀਆਂ ਉਸ ਅਗੇ ਤਰਲੇ ਕਢਦੀਆਂ ਰਹਿੰਦੀਆਂ ਹਨ। ਜਨਕ ਬਾਰੇ ਭਾ.ਸ. ਗੁਰਦਾਸ ਜੀ ਨੇ ਲਿਖਿਆ ਹੈ:-

**ਭਗਤਿ ਵਡਾ ਰਾਜਾ ਜਨਕ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ ॥**
**ਦੇਵ ਲੋਕ ਨੂੰ ਚਲਿਆ, ਗਣ ਗੰਧਰਬ ਸਭਾ ਸੁਖਵਾਸੀ ॥....**
**ਨਰਕਹੁੰ ਛੁਟੇ ਜੀਅ ਜੰਤ, ਕਟੀ ਗਲਹੁੰ ਸਿਲਕ ਜਮ ਫਾਸੀ ॥**
**ਮੁਕਤਿ ਜੁਗਤਿ ਨਾਵੈ ਕੀ ਦਾਸੀ ॥** **[ਵਾਰ ਭਾ.ਗੁ. ੧੦-੫**

ਭਾਈ ਸਾਹਿਬ ਜੀ ਦੀ ਰਚਨਾ ਵਿਚੋਂ ਜੀਵਨ ਮੁਕਤੀ ਬਾਰੇ ਕੁਝ ਪ੍ਰਮਾਣ ਹੇਠ ਦਰਜ ਕੀਤੇ ਜਾਂਦੇ ਹਨ:-

**੧. ਗੁਰਮੁਖਿ ਜੀਵਨ ਮੁਕਤਿ ਕਰਿ,**

**ਮਨਮੁਖ ਫਿਰਿ ਫਿਰਿ ਜਨਮ ਮਰੰਦੇ ॥** [ਭਾ. ਗੁ. ਵਾਰ ੫-੧੫

੨. **ਆਸਾ ਵਿਚਿ ਨਿਰਾਸ ਹੋਇ,**
**ਜੀਵਨ ਮੁਕਤਿ ਜੁਗਤਿ ਜੀਵਾਹੀ ॥** [ਭਾ. ਗੁ. ਵਾਰ ੬-੧੫

੩. **ਕੇਤੜਿਆ ਜੀਵਨ ਮੁਕਤਿ, ਬ੍ਰਹਮ ਗਿਆਨੀ ਬ੍ਰਹਮ ਵੀਚਾਰੀ ॥**
[ਭਾ. ਗੁ. ਵਾਰ ੮-੧੪

੪. **ਜੀਵਣਿ ਮੁਕਤਿ ਸਚਾਵਾ ਚੋਲਾ ॥** [ਭਾ. ਗੁ. ਵਾਰ ੮-੧੪

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਮੁਕਤੀ ਬਾਰੇ ਇਉਂ ਜ਼ਿਕਰ ਆਉਂਦਾ ਹੈ:-

ੳ) ਮਰਦਾਨਿਆ ਜੋ ਸਤਸੰਗ ਨਹੀ ਕਰਦੇ ਸੋ ਨਿਸਫਲ ਹੈਨਿ। ਮਨੁਖਾ ਦੇਹ ਜੋ ਭਗਵੰਤ ਨੇ ਦਿਤੀ ਹੈ ਸੋ ਪਰਉਪਕਾਰ ਵਾਸਤੇ ਸਤਸੰਗ ਕਰਣ ਨੂੰ ਤੇ ਨਾਮ ਜਪਣੇ ਨੂੰ ਪਰਉਪਕਾਰ ਕੀਏ ਤੇ ਦੇਹੀ ਸਫਲ ਹੋਂਦੀ ਹੈ। ਸਤਸੰਗਤ ਕਰਣ ਤੇਂ ਪਵਿਤ੍ਰ ਹੋਵੀਦਾ ਹੈ। ਨਾਮ ਦੇ ਪ੍ਰਤਾਪ ਤੇ ਸਦਗਤੀ ਪ੍ਰਾਪਤ ਹੁੰਦੀ ਹੈ।

ਅ) ਬਾਬੇ ਨਾਨਕ ਜੀ ਕਹਿਆ-"ਪੀਰ ਜੀ! ਖ਼ੁਦਾ ਦਾ ਯਾਦ ਕਰਨਾ, ਬਜ਼ੁਰਗਾਂ ਦੀ ਸੁਹਬਤ ਕਰਨਾ, ਖ਼ੁਦਾ ਦਾ ਖੌਫ਼ ਦਿਲ ਅੰਦਰ ਕਰਨਾ, ਇਨਾਂ ਕਰਮਾਂ ਤੋਂ ਮੁਕਤਿ ਪਦਵੀ ਮਿਲੇਗੀ।

ਅੰਤ ਵਿੱਚ ਇਹ ਗਲ ਚੇਤੇ ਰਖਣ ਵਾਲੀ ਹੈ ਕਿ ਜੀਵਨ-ਮੁਕਤੀ ਪੁੰਨ ਦਾਨ ਆਦਿਕ ਕਰਮਾਂ ਨਾਲ ਜਾਂ ਜਪ, ਤਪ, ਸੰਜਮ, ਹਠ-ਸਾਧਨਾ ਨਾਲ ਨਹੀਂ ਮਿਲਦੀ। ਗੁਰੂ ਦੀ ਦਸੀ ਹੋਈ ਕਾਰ ਕਰਦਿਆਂ ਹੋਰ ਸਭ ਝਾਕਾਂ ਮੁਕਾਅ ਕੇ ਗੁਰੂ ਦੀ ਨਦਰਿ ਨਾਲ ਹੀ ਮੁਕਤੀ ਦਾ ਪਾਤਰ ਬਣ ਸਕੀਦਾ ਹੈ। ਇਹ ਵਿਸ਼ਾ ਪੂਰੀ ਪੁਸਤਕ ਦਾ ਹੈ। ਸੰਖੇਪ ਵਿਚ ਇਕ ਗਲ ਪਲੇ ਬੰਨਣ ਦੀ ਲੋੜ ਹੈ ਕਿ ਮਰਨ ਮਗਰੋਂ ਮੁਕਤੀ ਕਿਸੇ ਅਰਥ ਨਹੀਂ, ਜੀਵਨ-ਮੁਕਤੀ ਹੀ ਵੱਡਾ ਖ਼ਜ਼ਾਨਾ ਹੈ। ਭਗਤ ਨਾਮਦੇਵ ਜੀ ਦੇ ਬਚਨ ਹਨ:-

**ਸੂਦ ਸੂਦ ਕਰਿ ਮਾਰਿ ਉਠਾਇਓ, ਕਹਾ ਕਰਉ ਬਾਪੁ ਬੀਠੁਲਾ॥**
**ਮੂਏ ਹੋਏ ਜਉ ਮੁਕਤਿ ਦੇਹੁਗੇ, ਮੁਕਤਿ ਨ ਜਾਨੈ ਕੋਇਲਾ॥** [ਪੰ. ੧੨੯੨

"ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ" (ਪੰਨਾ ੯੩) ਵਾਲਾ ਸੰਕੇਤ ਵੀ ਜੀਵਨ ਅਗਵਾਈ ਲਈ ਇਕ ਕੀਮਤੀ ਅਤੇ ਅਲੱਭ ਤੋਹਫ਼ਾ ਹੈ। ਸਾਰੀ ਵੀਚਾਰ ਦਾ ਸਿਧਾਂਤਕ ਨਿਚੋੜ ਇਹ ਹੈ ਕਿ ਮਾਇਆ ਅਤੇ ਹਉਮੈ ਤੋਂ ਅਲੇਪ ਰਹਿ ਕੇ ਹੀ ਸਚ ਸਰੂਪ ਵਿਚ ਮਨ ਲੀਨ ਹੁੰਦਾ ਹੈ ਅਤੇ ਅਜਿਹੀ ਪ੍ਰਾਪਤੀ ਹੀ ਸਤਿਗੁਰੂ ਜੀ ਨੇ 'ਮੁਕਤੀ' ਨੂੰ 'ਬਪੁੜੀ' ਆਖਿਆ ਹੈ। ਗਿਆਨੀ ਪੁਰਸ਼ ਇਸ ਮੁਕਤੀ ਦਾ ਸਦਾ ਤਿਆਗ ਕਰਦੇ ਹਨ। ਓਹ ਤਾਂ ਸਾਈਂ ਦੀ ਹਜ਼ੂਰੀ ਵਿੱਚ ਨਾਮ-ਸਿਮਰਨ ਵਾਲੇ ਰੰਗ-ਰਸ ਦੇ ਮੁਕਾਬਲੇ ਤੇ ਸਭ ਕੁਝ ਤੁੱਛ ਮੰਨਦੇ ਹਨ। ਇਹੋ ਹੀ 'ਜੀਵਨ-ਮੁਕਤੀ' ਹੈ।

# ਪਰਉਪਕਾਰੀ ਜੀਵਨ

**ਜਨਮ ਮਰਣ ਦੁਹਹੂ ਮਹਿ ਨਾਹੀ,**
**ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ,**
**ਹਰਿ ਸਿਉ ਲੈਨਿ ਮਿਲਾਏ॥** [ਸੂਹੀ ਮਹਲਾ ੫- ੭੪੯

ਕੋਸ਼ਾਂ ਅਨੁਸਾਰ 'ਪਰਉਪਕਾਰੀ' ਦੇ ਅਰਥ ਹਨ- ਦੂਜਿਆਂ ਦੀ ਸਹਾਇਤਾ ਕਰਨ ਵਾਲੇ। ਦੂਜਿਆਂ ਨਾਲ ਨੇਕੀ ਭਲਿਆਈ ਕਰਨ ਵਾਲੇ, ਦੂਜਿਆਂ ਦਾ ਜੀਵਨ ਸੁਧਾਰਨ ਦੇ ਹਿਤਕਾਰੀ।

ਆਪਣੇ ਪਰਵਾਰ ਦੀ ਪਾਲਨਾ ਕਰਨ ਹਿਤ ਮਾਇਆ, ਪਦਾਰਥ ਆਦਿ ਦੇਣੇ 'ਪਰਉਪਕਾਰ' ਨਹੀਂ, ਡਿਊਟੀ ਹੈ। ਹੰਕਾਰੀ ਤੇ ਵਿਕਾਰੀ ਜੀਵ ਕਦੇ ਵੀ ਉਪਕਾਰੀ ਨਹੀਂ ਬਣ ਸਕਦਾ ਕਿਉਂਕਿ ਉਹ ਮਨ ਦੀਆਂ ਤਰੰਗਾਂ ਅਤੇ ਇੰਦ੍ਰੀਆਂ ਦੀ ਤ੍ਰਿਪਤੀ ਲਈ ਮਨੋਰੰਜਨ ਭਾਵਨਾਵਾਂ ਵਿਚ ਫਸਿਆ ਰਹਿੰਦਾ ਹੈ। ਅਵਗੁਣਾਂ ਦੇ ਹੇਠ ਦਬਿਆ ਹੋਇਆ ਮਨੁੱਖ 'ਅਪਕਾਰੀ' (ਦੂਜਿਆਂ ਨੂੰ ਦੁਖ ਦੇਣ ਵਾਲਾ) ਹੋ ਸਕਦਾ ਹੈ ਪਰ 'ਅਪਨਾ ਬਿਗਾਰਿ ਬਿਰਾਨਾ ਸਾਂਢੇ' (ਪੰਨਾ ੮੭੫) ਵਾਲੀ ਬ੍ਰਿਤੀ ਵਾਲਾ ਨਹੀਂ ਬਣ ਸਕਦਾ। ਅਵਗੁਣ ਦੁਖਾਂ ਕਲੇਸ਼ਾਂ ਦਾ ਕਾਰਨ ਬਣਦੇ ਹਨ, ਪਰਾਇਆ ਬੁਰਾ ਮੰਗਣ ਦੇ ਪ੍ਰੇਰਕ ਹੁੰਦੇ ਹਨ, ਜਿਹੜੇ ਕਿ ਦੁਰਾਚਾਰੀ ਜੀਵਨ ਦੇ ਪ੍ਰਤੀਕ ਹੁੰਦੇ ਹਨ। ਸ਼ੁਭ ਗੁਣ ਸਦਾ ਹੀ ਫੁਲਵਾੜੀ ਵਾਂਗ ਹਰੇਕ ਨੂੰ ਸੁੱਖਾਂ ਦੀ ਰਸ-ਭਿੰਨੀ ਸੁਗੰਧੀ ਵੰਡਦੇ ਹਨ। ਸ਼ੇਖ ਫਰੀਦ ਜੀ ਨੇ ਮਨ ਨੂੰ ਜਾਗਰੂਕ ਕੀਤਾ ਹੈ:-

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥** [ਪੰਨਾ ੧੩੮੧

ਗੁਰਬਾਣੀ, ਪਰਉਪਕਾਰ ਦੀ ਦਾਤੀ ਹੈ। ਇਸ ਵਿਚ ਪਰਮਾਣ ਵਜੋਂ ਕੁਝ ਵਿਸ਼ੇਸ਼ ਪੰਕਤੀਆਂ ਪਾਠਕਾਂ ਦੀ ਜਾਣਕਾਰੀ ਲਈ ਅੰਕਿਤ ਕੀਤੀਆਂ ਜਾਂਦੀਆਂ ਹਨ-

੧. **ਸਾਜਨੁ ਬੰਧ ਸੁਮਿਤ੍ਰੁ ਸੋ, ਹਰਿ ਨਾਮੁ ਹਿਰਦੈ ਦੇਇ ॥**
**ਅਉਗਣ ਸਭਿ ਮਿਟਾਇ ਕੈ, ਪਰਉਪਕਾਰੁ ਕਰੇਇ ॥** [ਪੰਨਾ ੨੧੮
੨. **ਮਿਥਿਆ ਤਨ ਨਹੀ ਪਰਉਪਕਾਰਾ ॥** [ਪੰਨਾ ੨੬੯
੩. **ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥** [ਪੰਨਾ ੨੭੩
੪. **ਹਰਿ ਜਨ ਊਤਮ, ਊਤਮ ਬਾਣੀ, ਮੁਖਿ ਬੋਲਹਿ ਪਰਉਪਕਾਰੇ ॥**

**ਜੋ ਜਨ ਸੁਣੈ ਸਰਧਾ ਭਗਤਿ ਸੇਤੀ, ਕਰਿ ਕਿਰਪਾ ਹਰਿ ਨਿਸਤਾਰੇ ॥**
**[ਗੂਜਰੀ ਮ: ੪- ਪੰਨਾ ੪੯੩**

**੫. ਪਰਉਪਕਾਰੀ ਸਰਬ ਸਧਾਰੀ, ਸਫਲ ਦਰਸਨ ਸਹਜਇਆ ॥**
**[ਦੇਵਗੰਧਾਰੀ ਮਹਲਾ ੫, ਪੰਨਾ ੫੩੩**

**੬. ਪਰਉਪਕਾਰੁ ਨਿਤ ਚਿਤਵਤੇ, ਨਾਹੀ ਕਛੁ ਪੋਚ ॥**
**[ਬਿਲਾਵਲ ੫- ਪੰਨਾ ੮੧੪**

ਜੀਵਨ ਦੇ ਅਨੇਕਾਂ ਪੱਖ ਹਨ ਪਰ ਮੁਖ ਤੌਰ ਤੇ 'ਸੰਸਾਰੀ' ਤੇ 'ਕਰਤਾਰੀ' ਦੋ ਅਜਿਹੇ ਪਖ ਹਨ ਜਿਨ੍ਹਾਂ ਵਿਚ ਜੀਵ ਤਾਣੇ ਪੇਟੇ ਵਾਂਗ ਤਣੇ ਹੋਏ ਹਨ। ਖ਼ੁਦਮੁਖ਼ਤਾਰੀ ਹਰੇਕ ਜੀਵ ਚਾਹੁੰਦਾ ਹੈ। ਮਨ ਦੀਆਂ ਖ਼ਾਹਿਸ਼ਾਂ, ਧਨ ਕਮਾਉਣ, ਸੰਤਾਨ ਲਈ ਮਕਾਨ, ਦੁਕਾਨ ਹੋਰ ਲੋੜੀਂਦਾ ਸਮਾਨ ਉਪਲਬਧ ਕਰਾਉਣ ਲਈ ਦਿਨ ਰਾਤ ਟਕਰਾਂ ਮਾਰਦਾ ਰਹਿੰਦਾ ਹੈ-'ਹਾਇ ਹਾਇ ਕਰੇ ਦਿਨੁ ਰਾਤਿ, ਮਾਇਆ ਦੁਖਿ ਮੋਹਿਆ ਜੀਉ' (ਪੰਨਾ ੬੯੦)।

ਕਰਤਾਰੀ ਜੀਵਨ ਦਾ ਅਨੁਆਈ ਧਰਮ ਦੀ ਕਿਰਤ, ਸਤਿਸੰਗਤ ਨਾਮ-ਚਿੰਤਨ ਤੇ ਪਰਉਪਕਾਰ ਕਰਨ ਹਿਤ ਸਦਾ ਸੰਘਰਸ਼ ਕਰਦਾ ਰਹਿੰਦਾ ਹੈ। ਸਿਖ ਧਰਮ ਦੇ ਮਹਾਨ ਵਿਗਿਅਤਾ ਭਾ.ਸ. ਗੁਰਦਾਸ ਜੀ ਨੇ ਗੁਰਸਿਖ ਦੀ ਨਿਤ-ਕ੍ਰਿਆ ਨੂੰ ਇਉਂ ਉਜਾਗਰ ਕੀਤਾ ਹੈ:-

**ਗੁਰਸਿਖ ਭਲਕੇ ਉਠ ਕਰਿ, ਅੰਮ੍ਰਿਤ ਵੇਲੇ ਸਰੁ ਨਾਵੰਦਾ॥**
**ਗੁਰ ਕੈ ਬਚਨ ਉਚਾਰਿ ਕੈ, ਧ੍ਰਮਸਾਲਾ ਦੀ ਸੁਰਤਿ ਕਰੰਦਾ ॥**
**ਸਾਧ ਸੰਗਤਿ ਵਿਚ ਜਾਇਕੈ, ਗੁਰਬਾਣੀ ਦੇ ਪ੍ਰੀਤਿ ਸੁਣੰਦਾ ॥**
**ਸੰਕਾ ਮਨਹੁ ਮਿਟਾਇਕੈ, ਗੁਰਸਿਖ਼ਾਂ ਦੀ ਸੇਵ ਕਰੰਦਾ ॥**
**ਕਿਰਤ ਵਿਰਤ ਕਰਿ ਧਰਮ ਦੀ, ਲੈ ਪਰਸਾਦਿ ਆਣਿ ਵਰਤੰਦਾ॥**
**ਗੁਰਸਿਖਾਂ ਨੋ ਦੇਇ ਕਰਿ, ਪਿਛੋ ਬਚਿਆ ਆਪ ਖਵੰਦਾ ॥**
**ਕਲੀ ਕਾਲ ਪਰਗਾਸ ਕਰਿ, ਗੁਰੁ ਚੇਲਾ ਚੇਲਾ ਗੁਰ ਸੰਦਾ ॥**
**ਗੁਰਮੁਖਿ ਗਾਡੀ ਰਾਹੁ ਚਲੰਦਾ ॥ [ਵਾਰ ੪੦-੧੧**

ਪਰਉਪਕਾਰੀ ਸਿਖ ਸਰਬਤ ਦੇ ਭਲੇ ਦਾ ਹਿਤਕਾਰੀ, ਵਿਸ਼ੇਸ਼ ਕਰਕੇ ਗੁਰਸਿਖੀ ਜੀਵਨ ਵਾਲਿਆਂ ਦਾ ਸਹਚਾਰੀ ਹੁੰਦਾ ਹੈ। ਸਚ ਪੁਛੋ ਤਾਂ ਪਰਉਪਕਾਰ ਵਾਲਾ ਗੁਣ ਸਿਖ ਨੂੰ ਪਿਉ ਦਾਦੇ ਪਾਸੋਂ ਵਿਰਸੇ ਵਿਚ ਮਿਲਿਆ ਹੋਇਆ ਹੈ।

ਮਹਾਨ ਪਰਉਪਕਾਰ ਵਾਲੀ ਭੂਮਿਕਾ ਜੋ ਪਾਤਿਸ਼ਾਹਾਂ ਦੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਨਿਭਾਹੀ, ਉਸ ਦੀ ਬਰਾਬਰੀ ਸੰਸਾਰ ਦਾ ਕੋਈ ਮਹਾਂਪੁਰਖ ਨਹੀਂ ਕਰ ਸਕਦਾ। ਗਰੀਬਾਂ, ਭੁੱਖਿਆਂ, ਨੰਗਿਆਂ, ਕੋਹੜੀਆਂ, ਚੋਰਾਂ, ਠੱਗਾਂ, ਡਾਕੂਆਂ, ਜੁਆਰੀਆਂ, ਵਿਕਾਰੀਆਂ ਅਤੇ ਅਧਰਮੀਆਂ ਨੂੰ ਜੀਵਨ ਮਾਰਗ ਦੀ ਪਰਦਰਸ਼ਨੀ ਕਰਕੇ ਸਚ-ਮਾਰਗ ਉਤੇ ਚਲਾਉਣ ਦਾ ਜੋ ਪਰਉਪਕਾਰ ਕੀਤਾ ਹੈ, ਮਾਨੋ ਉਨ੍ਹਾਂ ਦਾ

ਜੀਵਨ ਉਧਾਰ ਕਰ ਦਿਤਾ ਹੈ। ਇਸ ਕਾਰਨ ਹੀ ਗੁਰਬਾਣੀ ਵਿਚ ਗੁਰਦੇਵ ਜੀ ਦੀ ਉਪਮਾ ਕੀਤੀ ਗਈ ਹੈ:-

**ਨਾਰਾਇਣ ਨਰਪਤਿ ਨਮਸਕਾਰੈ ॥**
**ਐਸੇ ਗੁਰ ਕਉ ਬਲਿ ਬਲਿ ਜਾਈਐ,**
**ਆਪਿ ਮੁਕਤੁ ਮੋਹਿ ਤਾਰੈ ॥** **[ਕਾਨੜਾ ਮਹਲਾ ੫, ੧੩੦੧**

ਇਹ ਧੰਨ ਗੁਰੂ ਨਾਨਕ ਸਾਹਿਬ ਹੀ ਹਨ ਜਿਨ੍ਹਾਂ ਨੇ ਮਲਕ ਭਾਗੋ ਦੇ ਬ੍ਰਹਮ ਯੱਗ ਵਿਚ ਵੰਡੇ ਗਏ ਪੂੜਿਆਂ ਤੋਂ ਲਹੂ ਦੀ ਧਾਰਾ ਅਤੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਚੋਂ ਦੁਧ ਦੀਆਂ ਧਾਰਾਂ ਕਢ ਕੇ ਧਰਮੀ ਅਤੇ ਅਧਰਮੀ ਜੀਵਨ ਦੀ ਪਰਦਰਸ਼ਨੀ ਕਰਕੇ ਸਮਾਜ ਵਿਚ ਸੁਧਾਰ ਕਰਨ ਹਿਤ ਜਾਗ੍ਰਤੀ ਪਰਦਾਨ ਕੀਤੀ। ਪਰਉਪਕਾਰ ਕਰਨ ਲਈ ਜੋ ਉਪਦੇਸ਼ ਮੀਰ ਬਾਬਰ ਨੂੰ ਗੁਰੂ ਬਾਬਾ ਜੀ ਨੇ ਦਿਤਾ, ਉਸ ਦਾ ਸੰਕੇਤ ਭਾਈ ਬਾਲੇ ਵਾਲੇ ਜਨਮਸਾਖੀ ਵਿਚੋਂ ਇਸ ਤਰ੍ਹਾਂ ਮਿਲਦਾ ਹੈ:-

"ਮੀਰ ਬਾਬਰ ਨੇ ਕਹਿਆ, 'ਹੇ ਫ਼ਕੀਰ ! ਮੁਝ ਕੋ ਤੁਸੀਂ ਕੁਛ ਉਪਦੇਸੋ, ਤਾਂ ਸ੍ਰੀ ਗੁਰੂ ਜੀ ਨੇ ਕਹਿਆ, ਹੇ ਪਾਤਸ਼ਾਹ ! ਤੁਸਾਂ ਧਰਮ ਦਾ ਨਿਆਉਂ ਕਰਨਾ ਅਤੇ ਪਰਉਪਕਾਰ ਕਰਨਾ"।

'ਸਤਿ ਕਰਤਾਰ ਸਤਿ ਕਰਤਾਰ' ਦੀ ਧੁਨੀ ਲਾਉਣ ਵਾਲੇ ਧੰਨ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੀ ਪ੍ਰੀਖਿਆ ਲਈ। ਘਾਹ ਦੀਆਂ ਗਿਲੀਆਂ ਪੰਡਾਂ ਸਿਰ ਤੇ ਚੁਕਾਉਣੀਆਂ, ਨਿਰਮਾਣਤਾ ਵਾਲਾ ਨਾਮ-ਮਾਰਗ, ਹੁਕਮੀ ਬੰਦਾ ਬਣਨ ਦੀ ਜਾਚ ਸਿਖਾਉਣੀ, ਗੁਰ ਗਦੀ ਦਾ ਅਧਿਕਾਰੀ ਬਣਾਉਣਾ ਪਰਉਪਕਾਰੀ ਜੀਵਨ ਦੀ ਮਾਨੋ ਨੀਂਹ ਰਖੀ। ਭਾਈ ਲਹਿਣਾ ਜੀ ਪ੍ਰੀਖਿਆ ਚੋਂ ਪਾਸ ਹੋਏ, ਬਾਕੀ ਸਾਰੇ ਭਜ ਗਏ ਕੇਵਲ ਆਪ ਹੀ ਰਹੇ, ਗੁਰੂ ਨਾਨਕ ਦੇ ਚਰਨ ਗਹੇ। ਹੁਕਮ ਮੰਨਣ ਦੇ ਫਲਸਰੂਪ ਹੀ ਗੁਰ ਗਦੀ ਦੇ ਅਧਿਕਾਰੀ ਬਣੇ:-

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜਾਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥...**
**ਲੰਗਰੁ ਚਲੈ ਗੁਰਸਬਦਿ ਹਰਿ, ਤੋਟਿ ਨ ਆਵੀ ਖਟੀਐ ॥**
**ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ ॥ [ਪੰਨਾ ੯੬੬**

ਗਲ ਕੀ "ਆਪ ਖਹਦੀ ਖੈਰਿ ਦਬਟੀਐ" ਇਹ ਮਹਾਨ ਪਰਉਪਕਾਰੀ ਜੀਵਨ ਦੇ ਦਰਸ਼ਨ ਹਨ।

'ਗੁਰੂ ਅਮਰਦਾਸ ਕੀ ਅਕਥ ਕਥਾ ਹੈ, ਏਕ ਜੀਹ ਕਛੁ ਕਹੀ ਨ ਜਾਈ' (ਪੰਨਾ ੧੪੦੯) ਅਨੁਸਾਰ ਆਪ ਜੀ ਦੇ ਸਮੂਹ ਗੁਣਾਂ ਦਾ ਕਉਣ ਵਰਨਣ ਕਰੇ? ਸ੍ਰੀ ਗੁਰੂ ਅੰਗਦ ਦੇਵ ਜੀ ਸਪੁਤਰੀ ਬੀਬੀ ਅਮਰੋ ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ, ਇਕ ਦਿਨ ਅੰਮ੍ਰਿਤ ਵੇਲੇ ਦੁੱਧ ਰਿੜਕਦੀ ਹੋਈ ਮਧੁਰ ਸੁਰ ਵਿਚ ਗੁਰਬਾਣੀ ਦਾ ਪਾਠ ਕਰ ਰਹੀ ਸੀ।

ਆਪ ਜੀ ਨੇ ਬੜੇ ਧਿਆਨ ਨਾਲ ਪਾਠ ਸੁਣਿਆ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਵਨ ਦਰਸ਼ਨ ਕਰਨ ਦੀ ਚਾਹਨਾ ਪ੍ਰਗਟ ਕੀਤੀ, ਉਸ ਵੇਲੇ ਆਪ ਦੀ ਉਮਰ 62 ਸਾਲ ਅਤੇ ਗੁਰੂ ਅੰਗਦ ਦੇਵ ਜੀ ਦੀ ਉਮਰ 36 ਵਰ੍ਹਿਆਂ ਦੀ ਸੀ। ਆਪ ਜੀ ਖੰਡੂਰ ਸਾਹਿਬ ਗਏ, ਤਨ ਤੇ ਮਨ ਨਾਲ ਸੇਵਾ ਕੀਤੀ, ,ਸਿਖੀ ਦੀ ਦਾਤ ਪ੍ਰਾਪਤ ਹੋ ਗਈ। ਫਿਰ ਜੋ ਘਾਲ ਆਪ ਜੀ ਨੇ ਕੀਤੀ, ਉਸ ਦੀ ਮਿਸਾਲ ਜਗਤ ਵਿਚ ਕਿਤੋਂ ਨਹੀਂ ਮਿਲਦੀ। ਤਿੰਨ ਕੋਹਾਂ ਤੇ ਬਿਆਸਾ ਤੋਂ ਜਲ ਲਿਆ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਾਉਣਾ, ਫਿਰ ਲੰਗਰ ਦੀ ਸੇਵਾ ਕਰਨੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੋਵੇਂ ਪੁੱਤਰ ਦਾਤੂ ਤੇ ਦਾਸੂ ਗੁਰਗੱਦੀ ਪ੍ਰਾਪਤ ਨਾ ਕਰ ਸਕੇ, ਪਰ ਸੇਵਾ ਦਾ ਸਦਕਾ ਆਪ ਜੀ ਨੂੰ ਗੁਰਗਦੀ ਪ੍ਰਾਪਤ ਹੋਈ। ਜਨਤਾ ਦੇ ਇਸ਼ਨਾਨ ਪਾਨ ਲਈ ਬਉਲੀ ਸਾਹਿਬ ਦੀ ਜੋ ਸੇਵਾ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤੀ, ਇਕ ਯਾਦਗਾਰੀ ਸੇਵਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਜਿਨ੍ਹਾਂ ਦਾ ਪਹਿਲਾ ਨਾਮ ਜੇਠਾ ਸੀ, ਯਤੀਮੀ ਵਾਲਾ ਜੀਵਨ ਬਿਤਾਇਆ। ਘੁੰਗਣੀਆਂ ਵੇਚੀਆਂ, ਪਰ ਲੋਕ-ਲਜਿਆ ਤੋਂ ਮੁਕਤਿ ਹੋ ਕੇ ਆਪ ਜੀ ਨੇ ਜੋ ਸੇਵਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕੀਤੀ, ਉਸ ਦੀ ਮਿਸਾਲ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ। ਆਪ ਜੀ ਦੀ ਸੇਵਾ ਉਤੇ ਪ੍ਰਸੰਨ ਹੋ ਕੇ ਗੁਰੂ ਕਾ ਚਕ ਵਸਾਉਣ ਦਾ ਹੁਕਮ ਮਿਲਿਆ "ਬੈਠਾ ਸੋਢੀ ਪਾਤਿਸਾਹ ਰਾਮਦਾਸ ਸਤਿਗੁਰੂ ਕਹਾਵੈ" ਦਾ ਜਿਨ੍ਹਾਂ ਸੰਗਤਾਂ ਨੇ ਪਰਤੱਖ ਦਰਸ਼ਨ ਕੀਤਾ, ਓਹ ਨਿਹਾਲ ਹੋਈਆਂ, ਤੇ ਹੁਣ ਵੀ ਨਿਹਾਲ ਹੋ ਰਹੀਆਂ ਹਨ, ਮਨ ਬਾਂਛਤ ਫਲ ਪਾ ਰਹੀਆਂ ਹਨ। ਸੰਗਤਾਂ ਨੂੰ ਮੁਠੀ ਚਾਪੀ ਕਰਨੀ, ਪਖਾ ਝਲਣਾ, ਜੋੜਿਆਂ ਦੀ ਸੇਵਾ ਕਰਨੀ, ਅਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿੱਸੇ ਆਈ, ਸਰੋਵਰ-ਸੇਵਾ ਨੂੰ ਸਪੰਨ ਕੀਤਾ। ਅੰਮ੍ਰਿਤਸਰ ਦੇ ਆਸ ਪਾਸ ਪਿੰਡਾਂ ਵਿਚ ਸਿਖੀ ਦਾ ਪਰਚਾਰ ਕੀਤਾ। ਆਪ ਜੀ ਦਾ ਕੀਤਾ ਹੋਇਆ ਪਰਉਪਕਾਰ ਧੁਰੋਂ ਆਈ ਬਾਣੀ ਇਕਤਰ ਕਰਨੀ, ਆਦਿ ਗ੍ਰੰਥ ਦਾ ਇਕ ਸਰੂਪ ਤਿਆਰ ਕਰਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਕਰਨਾ, ਇਸ ਤੋਂ ਹੋਰ ਵੱਡਾ ਕਿਹੜਾ ਪਰਉਪਕਾਰ ਹੋ ਸਕਦਾ ਹੈ? ਇਥੇ ਹੀ ਬਸ ਨਹੀਂ, ਤੱਤੀਆਂ ਤਵੀਆਂ ਤੇ ਬੈਠ ਕੇ, ਉਬਲਦੀ ਦੇਗ ਵਿਚ ਬੈਠਦੇ ਹੋਈ ਰਬੀ ਭਾਣੇ ਨੂੰ ਮੰਨਣਾ 'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕ ਮਾਗੈ॥" (ਪੰਨਾ ੩੯੪) ਇਹ ਜਾਪ ਕੇਵਲ ਆਪ ਜੀ ਦੇ ਹਿੱਸੇ ਹੀ ਆਇਆ ਹੈ। ਇਸ ਮਹਾਨ ਸ਼ਹੀਦੀ ਸਾਕੇ ਤੋਂ ਸਿਖ ਜਗਤ ਚੰਗੀ ਤਰ੍ਹਾਂ ਜਾਣੂੰ ਹੈ। ਹਾਂ, ਆਪ ਜੀ ਨੇ ਆਪਣੇ ਜੀਵਨ ਕਾਲ ਵਿਚ ਹੀ ਦਲ ਭੰਜਨ ਗੁਰੁ ਸੂਰਮਾ ਵਡਾ ਜੋਧਾ ਬਹੁ ਪਰਉਪਕਾਰੀ' ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਗਦੀ ਸੌਂਪ

ਦਿਤੀ ਸੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਤੇ ਪੀਰੀ ਦੋ ਤਲਵਾਰਾਂ ਪਹਿਨੀਆਂ, ਸ੍ਰੀ ਅਕਾਲ ਤਖ਼ਤ ਸਾਹਿਬ ਬਣਵਾਇਆ, ਯੋਧੇ, ਢਾਢੀ ਬੀਰ-ਰਸ ਉਤੇਜਤ ਕਰਨ ਲਈ ਤਿਆਰ ਕੀਤੇ ਜਿਨ੍ਹਾਂ ਨੇ ਜ਼ੁਲਮ ਤੇ ਜ਼ਾਲਮਾਂ ਦਾ ਡਟ ਕੇ ਟਾਕਰਾ ਕੀਤਾ। ਗੁਰੂ ਪਾਤਿਸ਼ਾਹ ਨੇ ਤੁਰਕਾਂ ਨਾਲ 4 ਲੜਾਈਆਂ ਕੀਤੀਆਂ। ਆਪ ਜੀ ਦੇ ਜੀਵਨ ਕਾਲ ਵਿਚ ਪਰਉਪਕਾਰ ਵਾਲੀ ਘਟਨਾ ਸੰਖੇਪ ਰੂਪ ਵਿਚ ਪਾਠਕਾਂ ਦੇ ਪੇਸ਼ ਕੀਤੀ ਗਈ ਹੈ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਬਹੁਤ ਹੀ ਕੋਮਲ ਸੁਭਾਵ ਵਾਲੇ ਅਤੇ ਦੁਖੀਆਂ ਦੀ ਪੀੜਾ ਹਰਨ ਵਾਲੇ ਸਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਸ਼ਾਹ ਜਹਾਨ ਦਾ ਪੁਤਰ ਦਾਰਾ ਸ਼ਕੋਹ ਬਹੁਤ ਸਖ਼ਤ ਬੀਮਾਰ ਹੋ ਗਿਆ। ਹਕੀਮਾਂ ਤੇ ਵੈਦਾਂ ਨੂੰ ਦਵਾਈ ਤਿਆਰ ਕਰਨ ਲਈ ਜੜੀ ਬੂਟੀ, ਹਰੜ ਤੇ ਲੌਂਗਾਂ ਦੀ ਲੋੜ ਪਈ ਜੋ ਕਿਤੋਂ ਨਹੀਂ ਮਿਲੇ। ਆਖ਼ਰ ਗੁਰੂ ਸਾਹਿਬ ਜੀ ਦੇ ਦਵਾਖਾਨੇ ਚੋਂ ਮਿਲੇ ਅਤੇ ਦਾਰਾ ਸ਼ਕੋਹ ਨਵਾਂ ਨਰੋਆ ਹੋ ਗਿਆ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਪੰਜ ਵਰ੍ਹਿਆਂ ਦੀ ਉਮਰ ਵਿਚ ਗੁਰਗਦੀ ਤੇ ਸਥਾਪਤ ਕੀਤਾ ਗਿਆ। ਆਪ ਜੀ ਦਾ ਦਰਸ਼ਨ ਕਰਕੇ ਕਈ ਕੁਸ਼ਟੀ ਤੇ ਰੋਗੀ ਅਰੋਗ ਹੋਏ। ਆਪ ਜੀ ਆਪਣੇ ਪਾਸ ਜੋ ਰੁਮਾਲ ਰਖਦੇ ਸਨ, ਓਹ ਰੋਗੀਆਂ ਦੇ ਪਿੰਡੇ ਤੇ ਫੇਰ ਦਿੰਦੇ ਸਨ। ਇਸ ਪਰਉਪਕਾਰ ਦਾ ਸਦਕਾ ਹੀ ਅਰਦਾਸ ਵਿਚ ਆਪ ਜੀ ਨੂੰ ਧਿਆਉਣ ਦਾ ਆਦੇਸ਼ ਦਿੱਤਾ ਹੈ:-

**ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸੁ ਡਿਠੈ ਸਭਿ ਦੁਖ ਜਾਇ ॥**

ਔਰੰਗਜ਼ੇਬ ਨੇ ਕਿਸੇ ਨੂੰ ਲਾਲਚ, ਕਿਸੇ ਨੂੰ ਡਰ ਦੇ ਕੇ ਅਨੇਕਾਂ ਹਿੰਦੂ ਤੁਰਕ ਬਣਾਏ, ਸਰਮਦ ਵਰਗੇ ਮਸਤ ਫ਼ਕੀਰ ਤੇ ਸੰਤ ਭਗਤ ਮਰਵਾ ਦਿਤੇ। ਹਿੰਦੂਆਂ ਨੇ ਬ੍ਰਾਹਮਣਾਂ ਅਗੇ ਫ਼ਰਿਆਦ ਕੀਤੀ ਪਰ ਕਿਸੇ ਨੇ ਸਹਾਇਤਾ ਨਾ ਕੀਤੀ। ਆਖ਼ਰ ਸਭ ਬ੍ਰਾਹਮਣਾਂ ਖਤਰੀਆਂ ਨੇ ਇਹ ਸਲਾਹ ਪਕਾਈ ਕਿ ਗੁਰੂ ਤੇਗ ਬਹਾਦਰ ਸਾਹਿਬ ਪਾਸ ਜਾਈਏ। ਜਦ ਤਕ ਕੋਈ ਮਹਾਂਪੁਰਸ਼ ਧਰਮ ਲਈ ਆਪਣਾ ਬਲੀਦਾਨ ਨਹੀਂ ਦਿੰਦਾ, ਹਿੰਦੂ ਧਰਮ ਦਾ ਬਚਣਾ ਔਖਾ ਹੈ। ਆਖ਼ਰ ਆਪ ਔਰੰਗਜ਼ੇਬ ਪਾਸ ਦਿਲੀ ਗਏ। ਆਪ ਜੀ ਨੂੰ ਚਾਂਦਨੀ ਚੌਂਕ, ਦਿਲੀ ਵਿਚ ਆਪਣੇ ਸੀਸ ਦਾ ਬਲੀਦਾਨ ਦੇਣਾ ਪਿਆ। ਮਗਰੋਂ ਸਾਹਿਬ-ਏ- ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਰਖਿਆ ਲਈ ਸਾਰਾ ਸਰਬੰਸ ਹੀ ਵਾਰ ਦਿੱਤਾ:-

ਨਾ ਕਾਹੂੰ ਅਬ ਕੀ ਨਾ ਕਾਹੂੰ ਤਬ ਕੀ
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ
ਤੋ ਸੁੰਨਤ ਹੋਤੀ ਸਭ ਕੀ । [ਬੁਲੇ ਸ਼ਾਹ

ਸੋ, ਗੁਰੂ ਪਾਤਿਸ਼ਾਹ ਜੀ ਦੇ ਪਰਉਪਕਾਰਾਂ ਦਾ ਕੋਈ ਅੰਤ ਹੀ ਨਹੀਂ ਪਾ ਸਕਦਾ। 'ਤੇ ਸੰਤ ਭਲੇ ਗੁਰਸਿਖ ਹੈ, ਜਿਨ ਨਾਹੀ ਚਿੰਤੁ ਪਰਾਈ ਚੁਖਾ' ਖ਼ਾਲਸਾ ਪੰਥ ਦਾ ਇਤਿਹਾਸ ਮਹਾਨ ਹਸਤੀਆਂ ਦੇ ਪਰਉਪਕਾਰੀ ਕਰਣੀਆਂ ਨਾਲ ਭਰਪੂਰ ਹੈ। ਜੇ ਪ੍ਰੇਮੀ ਜਨ ਅਧਿਐਨ ਕਰਕੇ ਆਪਣਾ ਜੀਵਨ ਵੀ ਉਸੇ ਤਰ੍ਹਾਂ ਢਾਲਣ ਲਈ ਜਤਨਸ਼ੀਲ ਹੋਣ ਤਾਂ ਫਿਰ ਸਭ ਫਤਿਹ ਹੀ ਫਤਿਹ ਹੈ।

ਇਸ ਵਿਸ਼ੇ ਤੇ ਭਾ.ਸ. ਗੁਰਦਾਸ ਜੀ ਦੀਆਂ ਵਾਰਾਂ ਚੋਂ ਜੋ ਪ੍ਰਮਾਣ ਮਿਲਦੇ ਹਨ, ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ:-

**ਪਰਉਪਕਾਰੀ ਗੁਰੂ ਪਿਆਰੇ** [੪-੧

**ਧਾਵਨ ਪਰਉਪਕਾਰ ਨੋ ਗੁਰਸਿਖਾ ਨੋ ਖੋਜ ਲਹੰਦੇ** [੬-੧੨

**ਵਤਨ ਪਰਉਪਕਾਰ ਨੋ ਕਰ ਪਾਰ ਵਸਾਂਦੇ** [੯-੧੯
**ਗੁਰ ਉਪਦੇਸੁ ਆਵੇਸੁ ਕਰਿ,**

**ਪਰਉਪਕਾਰਿ ਅਚਾਰਿ ਲੁਭਾਇਆ॥** [੧੧-੪

**ਹਉ ਤਿਸ ਦੈ ਚਉਖੰਨੀਐ, ਪਰਉਪਕਾਰ ਕਰੈ ਰੰਗ ਮਾਣੈ॥** [੧੨-੫

**ਪਰਉਪਕਾਰ ਸਰਚਿ ਭਗਤਿ ਨੀਸਾਣੀਐ ॥** [੧੪-੭

**ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ॥** [੨੯-੧੩

ਭਾਈ ਸਾਹਿਬ ਜੀ ਨੇ ਦੂਸਰੀ ਪਾਤਿਸ਼ਾਹੀ ਦੇ ਪਰਉਪਕਾਰੀ ਸਿਖਾਂ ਦੇ ਨਾਵਾਂ ਦੀ ਸੂਚੀ ਦਿਤੀ ਹੈ ਅਤੇ ਸ਼੍ਰੋਮਣੀ ਗੁਣ ਨੂੰ ਇਉਂ ਵਰਨਣ ਕੀਤਾ ਹੈ:-

**ਪਰਉਪਕਾਰੀ ਮਿਲਨਿ ਹਸੰਦੇ** [੬-੧੪





Page

# ਜੀਵਨ ਨਿਰਲੇਪਤਾ

ਸਾਦਾ, ਸਰਲ, ਨਿਰਛਲ ਤੇ ਨਿਰਲੇਪਤਾ ਵਾਲਾ ਜੀਵਨ ਜਿਊਣਾ ਕੋਈ ਸਾਧਾਰਨ ਗਲ ਨਹੀਂ। ਜਦੋਂ 'ਸੰਤ ਸਮੂਹ ਅਨੇਕ ਮਤੀ ਕੇ' ਵਲ ਨਿਗਾਹ ਮਾਰੀਏ ਤਾਂ ਉਨ੍ਹਾਂ ਦੇ ਵਖ ਵਖ ਭੇਸ, ਵਖ ਵਖ ਸਿਖਿਆ, ਵਖ ਵਖ ਸਾਧਨ, ਵਖੋ ਵਖਰੀ ਰਹਿਣੀ ਬਹਿਣੀ ਦੀ ਪਕੜ ਅਤੇ ਬੋਲ-ਬਾਣੀ ਤੋਂ ਸਾਰਾ ਪੜਦਾ ਉਘੜਾ ਆਉਂਦਾ ਹੈ:-

**ਘਾਟਿ ਨ ਕਿਨਹੀ ਕਹਾਇਆ॥**
**ਸਭ ਕਹਤੇ ਹੈ ਪਾਇਆ ॥**
**ਜਿਸੁ ਮੇਲੇ ਸੋ ਭਗਤਾ ॥** [ਪੰਨਾ ੭੧

ਨਿਰਲੇਪਤਾ ਦਾ ਰਾਗ ਅਲਾਪਣ ਵਾਲੀਆਂ ਕਈ ਆਤਮਾਵਾਂ ਹਨ ਪਰ ਜਦ ਉਨ੍ਹਾਂ ਦੇ ਨੇੜੇ ਹੋ ਕੇ ਬੋਲ-ਬਾਣੀ ਸੁਣੋਗੇ ਤਾਂ ਸਚਾਈ ਬਾਰੇ ਤੁਸੀਂ ਝਟ ਅਨੁਮਾਨ ਲਾ ਲਵੋਗੇ।

ਗੁਰਬਾਣੀ ਦੇ ਰਸੀਏ ਪਾਠਕ ਇਸ ਤੱਤ ਤੋਂ ਭੰਲੀ ਭਾਂਤ ਜਾਣੂ ਹਨ ਕਿ 'ਧੰਨ ਗੁਰੂ ਨਾਨਕ ਦੇਵ ਜੀ ਨੇ 'ਓਅੰਕਾਰੁ' ਅਤੇ 'ਸਿਧ ਗੋਸਟਿ' ਬਾਣੀ ਵਿਚ ਇਸ ਵਿਸ਼ੇ ਤੇ ਜੋ ਚਾਨਣ ਪਾਇਆ ਹੈ ਉਹ ਸਹੀ ਅਰਥਾਂ ਵਿਚ ਜਗਿਆਸੂ ਲਈ ਮਾਰਗ ਦਰਸ਼ਨ ਹੈ। ਸਿਧਾਂ ਜੋਗੀਆਂ ਨੇ ਸਮਾਜਕ ਜੀਵਨ ਨੂੰ ਤਿਲਾਂਜਲੀ ਦੇ ਕੇ, ਜੰਗਲਾਂ, ਪਹਾੜਾਂ ਦੀਆਂ ਕੰਦਰਾਂ ਵਿਚ ਰੁੱਖਾਂ ਬਿਰਛਾਂ ਹੇਠ ਰਹਿ ਕੇ ਅੰਨ ਤਿਆਗ ਕੇ ਸ਼ਕਰਕੰਦੀ, ਮੂਲੀਆਂ, ਗਾਜਰਾਂ ਖਾ ਕੇ ਪੇਟ ਭਰਨਾ, ਤੀਰਥਾਂ ਉਤੇ ਇਸ਼ਨਾਨ ਕਰਨਾ ਹੀ 'ਸੁਖ-ਫਲ' ਦੀ ਪ੍ਰਾਪਤੀ ਦਾ ਜੀਵਨ-ਨਿਸ਼ਾਨਾ ਮਿਥ ਲਇਆ ਸੀ ਪਰ ਧੰਨ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਸਮਝਾਇਆ ਕਿ ਹਾਟੀ-ਬਾਟੀ ਤੋਂ ਜੁਦਾਅ ਹੋਣ ਨਾਲ ਨਿਰਲੇਪਤਾ ਨਸੀਬ ਨਹੀਂ ਹੁੰਦੀ। ਇਸ ਦੀ ਪ੍ਰਾਪਤੀ ਲਈ ਅਗਿਆਨਤਾ ਦੀ ਨੀਂਦ ਤਿਆਗਣੀ, ਪਰ ਤਨ, ਪਰ ਧਨ ਤੋਂ ਬਚਣ ਦੀ ਲੋੜ ਹੈ। ਦਸਮੇਸ਼ ਪਿਤਾ ਜੀ ਨੇ ਸ਼ਬਦ ਹਜ਼ਾਰੇ ਪਾ: ੧੦ ਬਾਣੀ ਵਿੱਚ ਪਰਮੇਸ਼ਰ ਨੂੰ ਪ੍ਰਾਪਤ ਕਰਨ ਦੀ ਜੋ ਜੁਗਤੀ ਦਰਸਾਈ ਹੈ, ਉਸ ਨਾਲ ਨਿਰਲੇਪਤਾ ਸੁਤੇ ਹੀ ਜੀਵਨ ਵਿਚ ਪ੍ਰਵੇਸ਼ ਕਰ ਜਾਂਦੀ ਹੈ:-

**ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤ ॥੨॥**
**ਕਾਮ ਕ੍ਰੋਧ ਅਹੰਕਾਰ ਲੋਭ ਹਠ, ਮੋਹ ਨ ਮਨ ਸੋ ਲਾਵੈ ॥**
**ਤਬ ਹੀ ਆਤਮ ਤਤ ਕੋ ਦਰਸੈ, ਪਰਮ ਪੁਰਖ ਕਹਿ ਆਵੈ॥**

'ਸਿਧ ਗੋਸਟਿ' ਵਿਚ ਇਕ ਅਜਿਹੀ ਪੰਕਤੀ ਹੈ-

**ਤੀਰਥਿ ਨਾਈਐ ਸੁਖੁ ਫਲੁ ਪਾਈਐ,**
**ਮੈਲੁ ਨ ਲਾਗੈ ਕਾਈ ॥** [ਪੰਨਾ ੯੩੯

ਇਹ ਵੀਚਾਰ 'ਲੋਹਾਰੀਪਾ' ਜੋਗੀ ਦਾ ਹੈ ਪਰ ਕਈ ਅਖਉਤੀ ਸੰਤ ਭੋਲੇ ਭਾਲੇ ਲੋਕਾਂ ਨੂੰ ਇਸ ਪੰਕਤੀ ਦੇ ਪ੍ਰਭਾਵ ਹੇਠ ਵੱਡੇ ਵੱਡੇ ਇਸ਼ਤਿਹਾਰਾਂ ਰਾਹੀਂ ਇਸ ਪੰਕਤੀ ਦਾ ਪਰਚਾਰ ਕਰਦੇ ਹਨ। ਤੀਰਥਾਂ ਤੇ ਇਸ਼ਨਾਨ ਕਰਨ ਦੀ ਪ੍ਰੇਰਨਾ ਦਿੰਦੇ ਹਨ। ਸਪੈਸ਼ਲ ਟਰੇਨਾਂ ਤੇ ਬਸਾਂ ਚਲਾਉਂਦੇ ਹਨ, ਪੈਸੇ ਕਮਾਉਂਦੇ ਹਨ, ਕੀ ਇਸੇ ਦਾ ਨਾ ਨਿਰਲੇਪਤਾ ਹੈ? ਇਹ ਗੁਰਮਤਿ ਨਹੀਂ, ਜੋਗੀ ਮਤਿ ਦਾ ਪ੍ਰਚਾਰ ਹੈ। ਗੁਰੂ ਪਾਤਿਸ਼ਾਹ ਜੀ ਨੇ ਤਾਂ ਇਸ ਬਾਰੇ ਨਿਰਣਾ ਹੀ ਕਰ ਦਿਤਾ ਹੈ:-

**ਤੀਰਥੁ ਹਮਰਾ ਹਰਿ ਕੋ ਨਾਮੁ ॥**
**ਗੁਰਿ ਉਪਦੇਸਿਆ ਤਤੁ ਗਿਆਨੁ ॥** [ਪੰਨਾ ੧੧੪੨

ਨਿਰਲੇਪਤਾ ਦਾ ਭਾਵ ਮਨੁੱਖਤਾ ਨਾਲੋਂ ਟੁੱਟਣਾ ਨਹੀਂ, ਸਭ ਨਾਲ ਜੀਵਨ ਸਾਂਝ ਬਣਾਉਣੀ ਹੈ:-

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ,**
**ਸਤਿਗੁਰ ਤੇ ਸੋਝੀ ਪਾਈ ॥ ੨ ॥**
**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ,**
**ਤਉ ਮੇਲੁ ਕੀਓ ਮੇਰੈ ਰਾਜਨ ॥੩॥** [ਪੰਨਾ ੬੭੧

ਲੋੜ ਹੈ ਗੁਰ-ਸ਼ਬਦ ਵਿਚ ਜੁੜਨਾ ਅਤੇ ਸੰਕਲਪਾਂ, ਵਿਕਲਪਾਂ, ਵਿਸ਼ੇ ਵਿਕਾਰਾਂ ਨਾਲ ਅਜੋੜਤਾ ਪੈਦਾ ਕਰਨ ਦੀ। ਜੇ ਸਤੁ, ਸੰਤੋਖ, ਸੰਜਮ ਆਦਿ ਦੈਵੀ ਗੁਣਾ ਦੀ ਰਾਸਿ ਪਲੇ ਹੋਵੇ ਤਾਂ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਵਿਸ਼ੇ ਵਿਕਾਰਾਂ ਦੀ ਕੁਸੰਗਤ ਤੋਂ ਬਚ ਸਕੀਦਾ ਹੈ। ਨਿਰਲੇਪਤਾ ਲਈ ਗੁਣਾਂ ਦੀ ਰਾਸਿ ਪਲੇ ਬੰਨਣ ਦੀ ਲੋੜ ਹੈ। ਆਰੰਭਕ ਸਿਖਿਆ-

1. ਗੁਰੂ ਵਾਲਾ ਬਣਨਾ
2. ਅੰਮ੍ਰਿਤ ਵੇਲਾ
3. ਪਹਿਲੀ ਅਵਸਥਾ ਵਿਚ ਇਸ਼ਨਾਨ ਕਰਕੇ ਜਿਹਵਾ ਨਾਲ ਨਾਮ ਜਪਣਾ
4. ਨਾਮ ਦਾ ਲਗਾਤਾਰੀ ਜਾਪ ਜਿਉਂ ਜਿਉਂ ਅੰਤਰਮੁਖੀ ਹੁੰਦਾ ਜਾਵੇਗਾ, ਤ੍ਰਿਉਂ ਤਿਉਂ ਸਿਮਰਨ ਦਾ ਰੂਪ ਧਾਰਨ ਕਰੀ ਜਾਵੇਗਾ।

ਜਿਵੇਂ ਮੋਟਰ ਚਲਾਉਣ ਤੋਂ ਪਹਿਲਾਂ ਇੰਜਣ ਸਟਾਰਟ ਕਰਨਾ ਪੈਂਦਾ ਹੈ, ਜੇ ਕੋਈ ਖ਼ਰਾਬੀ ਹੋਵੇ ਤਾਂ ਪਾਣੀ ਵੀ ਪਾਣਾ ਪੈਂਦਾ ਹੈ, ਧੱਕਾ ਵੀ ਮਾਰਨਾ ਪੈਂਦਾ ਹੈ, ਪਰ ਜਦੋਂ ਸਟਾਰਟ ਹੋ ਜਾਂਦਾ ਹੈ ਤਾਂ ਇੰਜਣ ਆਪ ਮੁਹਾਰੇ ਦੌੜਨ ਲਗ

ਜਾਂਦਾ ਹੈ। ਇਸੇ ਤਰ੍ਹਾਂ ਸਿਮਰਨ ਲਈ ਪਹਿਲਾਂ ਨਾਮ ਅਭਿਆਸ ਦੀ ਲੋੜ ਹੈ। ਜਦੋਂ ਮਨ ਬ੍ਰਿਤੀ ਇਕਾਗਰ ਹੋ ਗਈ, ਨਾਮ ਵਸ ਗਿਆ, ਫਿਰ 'ਅਨੰਦ' ਬਾਣੀ ਵਾਲਾ ਬਚਨ "ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ, ਜਾ ਹਰਿ ਵਸੈ ਮਨਿ ਆਇ" (ਪੰਨਾ ੯੨੧)। ਜਦੋਂ ਮਨ ਬ੍ਰਿਤੀ ਅੰਤਰਮੁਖੀ ਹੋ ਜਾਂਦੀ ਹੈ, ਇਕਾਗਰਤਾ ਸੁਤੇ ਹੀ ਆ ਜਾਂਦੀ ਹੈ, ਫਿਰ ਆਪਮੁਹਾਰੇ ਨਾਮ ਦਾ ਰੱਸ ਵੀ ਬੱਝ ਜਾਂਦਾ ਹੈ।

ਮਾਨਸਿਕ ਸ਼ਕਤੀਆਂ ਪ੍ਰਾਪਤ ਕਰਨ ਲਈ ਭਾਂਤ ਭਾਂਤ ਦੀਆਂ ਪ੍ਰਦਰਸ਼ਨੀਆਂ ਰਾਹੀਂ ਲੋਕਾਂ ਨੂੰ ਪ੍ਰਭਾਵਤ ਕਰਕੇ ਆਪਣੇ ਮਗਰ ਲਾਉਣਾ, ਆਪਣੇ ਚੇਲੇ-ਚਾਟੜੇ ਬਣਾਉਣਾ ਇਸ ਦਾ ਨਾਮ ਜੀਵਨ ਨਿਰਲੇਪਤਾ ਨਹੀਂ, ਇਹ ਹਉਮੈਂ ਦੀ ਪਕੜ ਹੈ। ਸਿਖ ਧਰਮ ਦੇ ਮਹਾਨ ਵਿਦਵਾਨ ਭਾ.ਸ. ਗੁਰਦਾਸ ਜੀ ਨੇ ਜੋਗੀਆਂ ਦੇ ਪਖ ਨੂੰ ਨਕਾਰਿਆ ਤੇ ਸ਼ਰਮਿੰਦਾ ਕੀਤਾ ਹੈ:-

**ਹੋਇ ਅਤੀਤ ਗ੍ਰਿਹਸਤ ਤਜਿ,**
**ਫਿਰ ਉਨਹੂ ਕੇ ਘਰਿ ਮੰਗਣ ਜਾਈ ॥** [ਵਾਰ ੧-੪

ਰੂਪੋਂ ਕੁ ਰੂਪ ਹੋ ਕੇ ਜਿਹੜੇ ਘਰ ਘਰ ਭਿਖਿਆ ਮੰਗਦੇ ਹਨ ਨਿਰਲੇਪਤਾ ਉਨ੍ਹਾਂ ਦੇ ਨੇੜੇ ਹੀ ਨਹੀਂ ਲਗਦੀ। ਹਰੇਕ ਜੀਵ ਨੂੰ ਪੰਜ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵੈਰੀਆਂ ਨਾਲ ਸੰਘਰਸ਼ ਕਰਨ ਦੀ ਲੋੜ ਹੈ। ਪਦਾਰਥਵਾਦ ਦੀ ਜਿਲਣ ਵਿਚ ਨਹੀਂ ਖੁਭਣਾ ਚਾਹੀਦਾ। ਸੰਜਮ ਵਿਚ ਰਹਿ ਕੇ ਗੁਰਮਤੀ ਜੀਵਨ ਦੀ ਸੋਝੀ ਆਉਂਦੀ ਹੈ।

ਪਵਿਤਰ ਜੀਵਨ ਦੀ ਸੂਝ ਬੂਝ ਸਤਿਗੁਰੂ ਦੇ ਮਿਲਿਆਂ ਪਲੇ ਪੈਂਦੀ ਹੈ। ਪਰਮੇਸ਼ਰ, ਬਾਹਰ ਦੀ ਭਾਵ ਸਰੀਰਕ ਸਵਛਤਾ ਨਹੀਂ ਵੇਖਦਾ, ਨਾ ਓਹ ਚਿਟੇ ਕਪੜਿਆਂ ਅਤੇ ਨਾਂਹ ਮਾਲਾ ਫੇਰਨ ਤੇ ਰੀਝਦਾ ਹੈ, ਓਹ ਤਾਂ ਹਿਰਦੇ ਦੀ ਪਵਿਤਰਤਾ ਵੇਖਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸੂਹੀ ਰਾਗ ਵਿਚ ਮਾਇਆ ਵਿਚ ਵਿਚਰਦਿਆਂ ਇਸਦੇ ਮੋਹ ਤੋਂ ਰਹਿਤ ਹੋ ਕੇ ਪ੍ਰਭੂ ਵਿਚ ਲਿਵ ਲਾਓਣੀ ਦਰਸਾਈ ਹੈ:-

**ਅੰਜਨ ਮਾਹਿ ਨਿਰੰਜਨਿ ਰਹੀਐ,**
**ਜੋਗ ਜੁਗਤਿ ਇਵ ਪਾਈਐ ॥** [ਪੰਨਾ ੭੩੦

ਨਿਰੀਆਂ ਗਲਾਂ ਮਾਰਨ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਸਾਹਿਬ ਨੇ ਸਪਸ਼ਟ ਸ਼ਬਦਾਂ ਵਿਚ ਜੋਗੀਆਂ ਨੂੰ ਸੁਣਾ ਦਿਤਾ:-

**ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥**
**ਗ੍ਰਿਹ ਸਰੀਰ ਮਹਿ ਹਰਿ ਨਾਮੁ,**
**ਗੁਰਪਰਸਾਦੀ ਆਪਣਾ ਹਰਿ ਪ੍ਰਭੁ ਲਹਹਿ ॥** [ਪੰਨਾ ੯੦੯

ਗੁਰਮਤਿ ਵਿਚ 'ਜੋਗੁ ਬਨਿਆ ਤੇਰਾ ਕੀਰਤਨੁ ਗਾਈ' (ਪੰਨਾ ੩੮੪) ਦੀ ਸੁੰਦਰ ਸੇਧ ਉਪਲਬਧ ਹੈ।

ਤੱਤ ਗਿਆਨ ਅਗਿਆਨਤਾ ਨੂੰ ਚਿਕਨਾ ਚੂਰ ਕਰ ਦੇਂਦਾ ਹੈ ਅਤੇ ਸੁਰਤਿ ਵੈਰਾਗ ਮੰਡਲ ਵਿਚ ਟਿਕ ਜਾਂਦੀ ਹੈ। ਜਿਵੇਂ ਹਨੇਰੀ ਪਿਛੋਂ ਮੀਂਹ ਵਸਦਾ ਹੈ, ਤਿਵੇ ਨਾਮ ਰੂਪੀ ਬਰਖਾ ਨਾਲ ਸਾਰੇ ਭਰਮ ਭਉ ਦੂਰ ਹੋ ਜਾਂਦੇ ਹਨ ਅਤੇ ਹਿਰਦੇ ਵਿਚ ਨਿਰਾ ਨੂਰ ਖੇੜਾ ਪਰਵੇਸ਼ ਕਰ ਜਾਂਦਾ ਹੈ।

ਜਿਹੜੇ ਜੀਵ ਕਮਾਵਤ, ਲਾਵਤ, ਖਾਵਤ, ਧਾਵਤ ਵਿਚ ਪਏ ਹੋਏ ਹਨ, ਜ਼ਰ, ਜੋਰੂ, ਜ਼ਮੀਨ, ਜੁਆਨੀ ਦੇ ਰੂਪ ਰੰਗ ਅਤੇ ਹੋਰ ਐਸ਼ਵਰਜ ਦੇ ਸੁਆਦ ਵਿਚ ਫਸੇ ਹੋਏ ਹਨ, ਓਹ ਜੀਵਨ ਵਿਚ ਨਿਰਲੇਪਤਾ ਦਾ ਰੰਗ ਰਸ ਮਾਣਨ ਤੋਂ ਜੀਵਨ ਭਰ ਸਖਣੇ ਰਹਿੰਦੇ ਹਨ।

ਗੁਰੂ ਬਾਬਾ ਜੀ ਨੇ ਜੀਵਨ ਵਿਚ ਨਿਰਲੇਪਤਾ ਵਾਲੇ ਪਖ ਨੂੰ ਹੇਠ ਲਿਖੇ ਪ੍ਰਮਾਣ ਰਾਹੀਂ ਇਉਂ ਸਮਝਾਇਆ ਹੈ:-

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ॥**

**[ਪੰਨਾ ੯੩੮**

ਸੋ, ਸਹੀ ਅਰਥਾਂ ਵਿਚ ਸ਼ਬਦ ਸੁਰਤਿ ਦੇ ਸੰਗਮ ਦੁਆਰਾ ਹੀ ਪਰਮੇਸ਼ਰ ਦਾ ਨਾਮ ਜਪਿਆ ਜਾ ਸਕਦਾ ਹੈ। ਜਿਵੇਂ ਕਮਲ ਫੁਲ ਜਲ ਵਿਚ ਰਹਿੰਦਾ ਹੋਇਆ ਪਾਣੀ ਤੋਂ ਅਸੰਗ ਰਹਿੰਦਾ ਹੈ। ਮੁਰਗਾਬੀ ਨਦੀ ਵਿਚ ਰਹਿੰਦੀ ਹੋਈ ਆਪਣੇ ਖੰਭਾਂ ਨੂੰ ਜਲ ਤੋਂ ਅਭਿਜ ਰਖਦੀ ਹੈ, ਇਸੇ ਤਰ੍ਹਾਂ ਜਿਹੜਾ ਮਨੁੱਖ ਮਾਇਕੀ ਪਦਾਰਥਾਂ ਦੀ ਆਸਾ ਤੇ ਤ੍ਰਿਸ਼ਨਾ ਵਿਚ ਖੀਨ ਖ਼ਰਾਬ ਨਹੀਂ ਹੋਂਦਾ, ਗੁਰੂ ਦਾ ਉਪਦੇਸ਼ ਮਨ ਵਿਚ ਵਸਾਅ ਕੇ ਅਮਲੀ ਜੀਵਨ ਜਿਊਂਦਾ ਹੈ, ਉਹ ਸਹਜੇ ਹੀ ਨਿਰਵਿਰਤੀ ਦੇ ਮਾਰਗ ਤੇ ਚਲ ਕੇ ਬਿਖਮ ਸੰਸਾਰ ਤੋਂ ਪਾਰ ਹੋ ਜਾਂਦਾ ਹੈ। ਜਿਸ ਨੂੰ ਗੁਰੂ ਪਾਤਿਸ਼ਾਹ ਵਲੋਂ ਗਿਆਨ-ਦ੍ਰਿਸ਼ਟੀ ਪ੍ਰਾਪਤ ਹੋਈ ਹੈ, ਉਸ ਨੂੰ ਇਹ 'ਸੰਸਾਰ ਬਿਖਮ' ਦਿਸਦਾ ਹੈ, ਬਾਕੀ ਸੰਸਾਰ ਖਾਣ ਪੀਣ ਵਿਚ ਹੀ ਮਸਤ ਹੈ। ਜਦ ਤਕ ਇਕ ਪਰਮੇਸ਼ਰ ਨਾਲ ਦੋਸਤੀ ਨਹੀਂ ਪੈਂਦੀ, ਅਪਸੁਆਰਥ ਤੇ ਲੋਭ ਵਾਲੀ ਬ੍ਰਿਤੀ ਦੂਰ ਨਹੀਂ ਹੋ ਸਕਦੀ। ਲੋਭੀਆਂ ਨਾਲ ਮਿਤਰਾਨਾ ਗੰਢਣਾ, ਘਟੀਆ ਗਲ ਹੈ। ਜਿਸ ਨੂੰ 'ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣਿ' (ਪੰਨਾ ੪੪੧) ਦੀ ਸੋਝੀ ਨਹੀਂ, ਉਹ ਆਪਣਾ ਅਤੇ ਹੋਰ ਕਿਸੇ ਦਾ ਕੁਝ ਨਹੀਂ ਸਵਾਰ ਸਕਦਾ।

ਜੇ ਨਿਰਲੇਪਤਾ ਬਾਰੇ ਹੋਰ ਗੋਹੜ ਖੋਜ ਕਰੀਏ ਤਾਂ ਪਤਾ ਚਲਦਾ ਹੈ ਕਿ ਇਸ ਦਾ ਜੀਵ ਦੇ ਸੁਭਾਵ ਨਾਲ ਸਬੰਧ ਹੈ। ਜਿਸ ਮਨੁੱਖ ਦੇ ਸੁਭਾਵ ਵਿਚ ਲੋਭ ਕੁਸੰਗਤ ਦਾ ਕੁ-ਰੱਸ ਵੜਿਆ ਹੋਇਆ ਹੋਵੇ ਉਹ ਨਾਮ ਰੂਪੀ ਸੌਦਾ ਨਹੀਂ ਵਿਹਾਝ ਸਕਦਾ। ਸੁਭਾਵਾਂ ਦਾ ਬਦਲਣਾ ਬੜਾ ਔਖਾ ਹੈ। ਅਖਾਣ ਹੈ 'ਕੁਤੇ ਦੀ

ਪੂਛ ਭਾਵੇਂ ਸੌ ਵਾਰੀ ਨਾਲੀ ਵਿੱਚ ਪਾਈਏ, ਬਾਹਰ ਕਢਣ ਤੇ ਫਿਰ ਵਿੰਗੀ ਦੀ ਵਿੰਗੀ ਹੀ ਰਹਿੰਦੀ ਹੈ।

ਸੰਸਾਰ ਵਿਚ ਜਿਤਨੇ ਜੀਵ ਜੰਤੂ ਆਏ ਹਨ, ਸਭਨਾਂ ਦਾ ਸੁਭਾਵ ਆਪੋ ਆਪਣਾ ਹੈ। ਇਲ, ਬਗਲੇ ਅਤੇ ਹੰਸ ਦੇ ਸੁਭਾਵ ਨੂੰ ਗੁਰਬਾਣੀ ਵਿਚ ਇਉਂ ਨਿਰੂਪਣ ਕੀਤਾ ਗਿਆ ਹੈ:-

੧. **ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** [ਪੰਨਾ ੩੨੨

੨. **ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ੍॥** [ਪੰਨਾ ੭੨੯

੩. **ਸਰਵਰ ਹੰਸ ਧੁਰੇ ਹੀ ਮੇਲਾ, ਖਸਮੈ ਏਵੈ ਭਾਣਾ ॥**
**ਸਰਵਰ ਅੰਦਰਿ ਹੀਰਾ ਮੋਤੀ, ਸੋ ਹੰਸਾ ਕਾ ਖਾਣਾ ॥**
**ਬਗੁਲਾ ਕਾਗੁ ਨ ਰਹਈ ਸਰਵਰਿ, ਜੇ ਹੋਵੈ ਅਤਿ ਸਿਆਣਾ ॥**
**ਓਨਾ ਰਿਜਕੁ ਨ ਪਇਓ ਓਥੈ, ਓਨ੍ਾ ਹੋਰੋ ਖਾਣਾ॥...** [ਪੰਨਾ ੯੫੬

ਸੋ, ਆਮ ਲੋਕ ਅਵਗੁਣਾਂ ਦੀ ਗਠੜੀ ਸਿਰ ਉਤੇ ਚੁਕੀ ਫਿਰਦੇ ਹਨ, ਉਹਨਾਂ ਤੋਂ ਗੁਣ ਨਹੀਂ ਵਿਹਾਝੇ ਜਾ ਸਕਦੇ। ਹਾਂ, ਉਤਮ ਪੁਰਸ਼ਾਂ ਨਾਲ ਲੇਵਾ-ਦੇਵੀ ਰਖਣ ਵਾਲੇ ਜਗਿਆਸੂਆਂ ਦਾ ਸੁਭਾਵ ਸਦਾ ਦੈਵੀ ਗੁਣਾਂ ਦਾ ਗਾਹਕ ਤੇ ਚਾਹਕ ਬਣਿਆ ਰਹਿੰਦਾ ਹੈ। ਗੁਰੂ ਸਾਹਿਬ ਦਾ ਆਦੇਸ਼ ਹੈ:-

**ਸਦ ਹੀ ਨੇੜੈ ਦੂਰਿ ਨ ਜਾਣਹੁ ॥**
**ਗੁਰ ਕੈ ਸਬਦਿ ਨਜੀਕਿ ਪਛਾਣਹੁ ॥** [ਪੰਨਾ ੧੦੯੮

ਜਦੋਂ 'ਨਜੀਕ' ਵਾਲੀ ਦ੍ਰਿਸ਼ਟੀ ਪ੍ਰਾਪਤ ਹੋ ਗਈ ਤਾਂ ਅਮੋਲਕ ਨਿਮਰਤਾ ਨਾਲ ਅਤੁੱਟ ਸਾਂਝ ਬਣ ਜਾਵੇਗੀ। ਪਰਮੇਸ਼ਰ ਦਾ ਨਿਰਮਲ ਭਉ ਹਿਰਦੇ ਵਿਚ ਵਸਾਉਣ ਨਾਲ ਨਿਰਮਲਤਾ ਨਾਲ ਸਨੇਹ ਵਧਦਾ ਹੈ। ਨਿਰਲੇਪਤਾ ਦੀ ਦਾਤ ਪੂਰਬਲੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਜੇ ਨਾਮ ਰੂਪੀ ਕੁੰਜੀ ਕੋਲ ਹੋਵੇ ਫਿਰ ਕਿਸੇ ਗਲ ਦੀ ਘਾਟ ਨਹੀਂ ਰਹਿੰਦੀ। ਨਾਮ ਦਾ ਦ੍ਰਿੜ ਹੋਣਾ ਵਡੇਭਾਗਾਂ ਦੀ ਨਿਸ਼ਾਨੀ ਹੈ। ਗੁਰੂ ਦੀ ਕਿਰਪਾ ਦੁਆਰਾ ਹੀ ਦੁਨਿਆਵੀ ਧੰਧਿਆਂ ਤੋਂ ਛੁਟਕਾਰਾ ਹੁੰਦਾ ਹੈ। ਜਿਨ੍ਹਾਂ ਨੂੰ ਪ੍ਰਭੂ ਦਾ ਪ੍ਰੇਮ ਪ੍ਰਾਪਤ ਹੋ ਜਾਂਦਾ ਹੈ ਉਨ੍ਹਾਂ ਨੂੰ "ਲੁਡਿ ਲੁਡਿ ਦਰਗਹਿ ਵੰਞ' (ਪੰਨਾ ੧੩੧੮) ਦਾ ਸੁਭਾਗਾ ਅਵਸਰ ਪ੍ਰਾਪਤ ਹੁੰਦਾ ਹੈ।

ਜਿਵੇਂ "ਗਾਵੀਐ ਸੁਣੀਐ ਮਨਿ ਰਖੀਐ ਭਾਉ" ਵਾਲੀ ਪਾਵਨ ਪੰਕਤੀ ਤੋਂ ਜੀਵਨ ਸੇਧ ਮਿਲਦੀ ਹੈ ਤਿਵੇਂ 'ਨਿਧਿਆਸਣ' ਵਾਲੀ ਕ੍ਰਿਆ ਹੀ ਸਹੀ ਅਰਥਾਂ ਵਿੱਚ ਨਿਰਲੇਪਤਾ ਦੀ ਪ੍ਰਤੀਕ ਹੈ।

ਨਿਰਲੇਪਤਾ ਵਾਲਾ ਜਗਿਆਸੂ ਕਟੜਵਾਦੀ ਨਹੀਂ ਹੁੰਦਾ। ਉਸ ਦੇ ਸੁਭਾਵ

ਵਿਚ ਸਹਿਨਸ਼ੀਲਤਾ ਦਾ ਵਾਸਾ ਹੁੰਦਾ ਹੈ:-

੧. **ਕੋਈ ਭਲਾ ਕਹਉ ਭਾਵੈ ਬੁਰਾ ਕਹਉ,**
**ਹਮ ਤਨੁ ਦੀਓ ਹੈ ਢਾਰਿ ॥** [ਪੰਨਾ ੫੨੮

੨. **ਹਮ ਨਹੀਂ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕ ਤਾਰੇ ਸੋਇ ॥** [ਪੰਨਾ ੭੨੮

੩. **ਕਬੀਰ ਸਭ ਤੇ ਹਮ ਬੁਰੇ, ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ, ਮੀਤੁ ਹਮਾਰਾ ਸੋਇ ॥** [ਪੰਨਾ ੧੩੬੪

੪. **ਜੌ ਰਾਜੁ ਦੇਹਿ, ਤ ਕਵਨ ਵਡਾਈ ॥**
**ਜੌ ਭੀਖ ਮੰਗਾਵਹਿ, ਤ ਕਿਆ ਘਟਿ ਜਾਇ ॥** [ਪੰਨਾ ੫੨੫

੫. **ਸਭੁ ਕੋ ਮੀਤ ਹਮ ਆਪਨ ਕੀਤਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ ਤਉ ਮੇਲੁ ਕੀਓ ਮੇਰੈ ਰਾਜਨ ॥**
**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰਿ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ ॥**
[ਪੰਨਾ ੬੭੧

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਬਾਣੀ ਨਿਰਲੇਪਤਾ ਵਾਲੇ ਉਪਦੇਸ਼ ਨਾਲ ਭਰਪੂਰ ਹੈ:-

**ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ ॥** [ਪੰਨਾ ੬੩੩



# ਜੀਵਨ ਸਿਧਾਂਤ

(ਗੁਰਬਾਣੀ ਦੀ ਛਾਪ)

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ ਅਵਰੁ ਨ ਜੀਵੈ ਕੋਇ ॥**
**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥** [ਪੰਨਾ ੧੪੨

ਗੁਰਬਾਣੀ ਦਾ ਅਮੋਲਕ ਖ਼ਜ਼ਾਨਾ ਜੀਵਨ-ਸਿਧਾਂਤਾਂ ਨਾਲ ਭਰਪੂਰ ਹੈ ਪਰ ਇਸ ਦੀ ਨਿਰਮੋਲਕਤਾ ਅਥਵਾ ਕਦਰਾਂ ਕੀਮਤਾਂ ਨੂੰ ਕੋਈ ਵਿਰਲਾ ਗੁਰਮੁਖਿ ਜਗਿਆਸੂ ਹੀ ਜਾਣਦਾ ਹੈ। ਨਿਰਸੰਦੇਹ ਮਨੁੱਖਾ ਦੇਹੀ ਦੁਰਲਭ ਹੈ ਪਰ ਇਤਨਾ ਕਹਿਣ ਨਾਲ ਜੀਵਨ ਸਿਧਾਂਤ ਦੀ ਪੂਰਤੀ ਨਹੀਂ ਹੁੰਦੀ ਜਦੋਂ ਤਕ ਕਿ "ਸੇਈ ਸੁੰਦਰ ਸੋਹਣੇ॥ ਸਾਧ ਸੰਗਿ ਜਿਨ ਬੈਹਣੇ॥ ਹਰਿ ਧਨੁ ਜਿਨੀ ਸੰਜਿਆ, ਸੇਈ ਗੰਭੀਰ ਅਪਾਰ ਜੀਉ॥" (ਪੰਨਾ ੧੩੨) ਵਾਲੀ ਅਵਸਥਾ ਪ੍ਰਾਪਤ ਨਹੀਂ ਹੁੰਦੀ। ਜਿਸ ਦੇਹੀ ਵਿਚੋਂ ਸਿਮਰਨ ਦੀ ਸੁਗੰਧੀ ਨਹੀਂ ਆਉਂਦੀ, ਓਹ ਦੇਹੀ ਪਸ਼ੂਆਂ, ਪ੍ਰੇਤਾਂ, ਮੂਰਖਾਂ ਨਾਲੋਂ ਵੀ ਮਾੜੀ ਹੈ:-

**ਪਸੂ ਪ੍ਰੇਤ ਮੁਗਧ ਤੇ ਬੁਰੀ ॥**
**ਤਿਸਹਿ ਨ ਚੇਤੈ, ਜਿਨਿ ਇਹ ਸਿਰੀ ॥** [ਪੰਨਾ ੮੯੦

ਗੁਰੂ ਪਾਤਿਸ਼ਾਹ ਮਨੁੱਖਾ ਜਨਮ ਦੀ ਵਡਿਆਈ ਨੂੰ ਇਉਂ ਪ੍ਰਤਿਪਾਦਨ ਕਰਦੇ ਹਨ:-

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰ ਚੂਕੈ**
**ਸੋ ਆਇ ਜਾਇ ਦੁਖ ਪਾਇਦਾ ॥** [ਪੰਨਾ ੧੦੭੫

ਦਿਸਦੇ ਜਗਤ ਵਿਚ ਅਨੇਕਾਂ ਜੀਵ ਤੇ ਜਾਤੀਆਂ ਹਨ ਪਰ ਸਾਰੀ ਕਾਇਨਾਤ ਵਿਚੋਂ ਮਨੁੱਖ ਨੂੰ ਹੀ ਸਰਦਾਰੀ ਪਰਦਾਨ ਕੀਤੀ ਗਈ ਹੈ ਕਿਉਂਕਿ ਪ੍ਰਕਿਰਤੀ ਤੋਂ ਪਰਮਾਤਮਾ ਤੀਕ ਪਹੁੰਚਣ ਦੇ ਸਾਰੇ ਸਾਧਨ ਤੇ ਵਸੀਲੇ ਕੇਵਲ ਮਨੁੱਖ ਸ਼੍ਰੇਣੀ ਨੂੰ ਉਪਲਬਧ ਹਨ। ਧਰਮ ਦੀ ਕਿਰਤ ਕਰਨੀ, ਨਾਮ ਜਪਣਾ, ਵੰਡ ਕੇ ਛਕਣਾ ਇਹ ਸੁਨਹਿਰੀ ਅਸੂਲ ਸਿਵਾਏ ਮਨੁੱਖ ਦੇ ਕਿਸੇ ਪਾਸ ਨਹੀਂ। ਗਿਆਨ ਇੰਦ੍ਰੇ ਜਦੋਂ ਸਤ-ਚਿਤ-ਅਨੰਦ ਸਰੂਪ ਵਾਹਿਗੁਰੂ ਨਾਮ ਦੀ ਰੰਗਣ ਵਿਚ ਰੰਗੇ ਜਾਂਦੇ ਹਨ, ਇਸ ਦੇ ਫਲਸਰੂਪ ਜੀਵ ਨੂੰ "ਨਾਉ ਸੁਣਿ ਮਨੁ ਰਹਸੀਐ, ਤਾ ਪਾਏ ਮੋਖਦੁਆਰੁ" (ਪੰਨਾ ੪੬੮) ਦੀ ਪੂਰਨ ਪ੍ਰਤੀਤ ਹੋ ਆਉਂਦੀ ਹੈ। ਸ਼ਬਦ ਤੇ ਸੁਰਤਿ ਦੇ ਸੰਗ ਨਾਲ ਮਨੁੱਖ ਨੂੰ ਜੋ

ਜੀਵਨ-ਅਗਵਾਈ ਮਿਲਦੀ ਹੈ, ਉਸ ਦੀ ਕਮਾਈ ਨਾਲ ਨਾਲ ਜੀਵ ਦਾ ਅੰਤਰ ਆਤਮੇ ਵਿਕਾਸ ਅਤੇ ਵਿਗਾਸ ਹੁੰਦਾ ਰਹਿੰਦਾ ਹੈ।

ਆਮ ਤੌਰ ਤੇ ਮਨੁੱਖੀ ਮਨ ਈਰਖਾ ਤੇ ਦ੍ਵੈਤ-ਭਾਵਨਾ ਵਿਚ ਲੀਨ ਰਹਿੰਦਾ ਹੈ। ਇਸ ਦਾ ਮੂਲ ਕਾਰਨ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਵਿਸ਼ੇ ਜੀਵ ਨੂੰ ਆਪਣਾ ਗ਼ੁਲਾਮ ਬਣਾਈ ਰਖਦੇ ਹਨ। ਜੀਵ ਪਰਾਈ-ਨਿੰਦਾ ਕਰਨ ਵਾਲੀ ਪੰਡ 'ਬਿਨੁ ਮਜੂਰੀ ਭਾਰੁ ਪਹੁੰਚਾਵਣਿਆ' ਵਾਲੀ ਕਾਰ ਕਰਨੋਂ ਵੀ ਪਿਛੇ ਨਹੀਂ ਹੱਟਦਾ। ਮਾਨਵੀ ਗੁਣਾਂ ਦੀ ਅਣਹੋਂਦ ਕਾਰਨ ਜੀਵ ਸਤੁ, ਸੰਤੋਖ, ਦਇਆ, ਧਰਮ, ਸੀਲ, ਸੰਜਮ ਸਚ ਤੇ ਸੁਚ ਤੋਂ ਸਖਣਾ ਰਹਿੰਦਾ ਹੈ। ਜੇ ਜੀਵ ਨਾਮ-ਚਿੰਤਨ ਵਿਚ ਚੇਤੰਨ ਰਹੇ ਤਾਂ ਕੋਈ ਵੀ ਮੰਦ-ਵਾਸ਼ਨਾ ਵਾਲਾ ਵਿਕਾਰ ਜੀਵ ਦੇ ਨੇੜੇ ਨਹੀਂ ਫਟਕ ਸਕਦਾ।

ਮਨੁੱਖੀ ਪਦ ਨੂੰ ਸਭ ਤੋਂ ਉਤਮ ਸਮਝਣ ਦਾ ਵਡਾ ਰਾਜ਼ ਇਹ ਹੈ ਕਿ ਇਹ 'ਰਾਮ ਕੀ ਅੰਸੁ' ਹੈ, ਜੋਤਿ ਸਰੂਪ ਹੋਣ ਕਰਕੇ ਇਸ ਦੇ ਅੰਤਰੀਵ ਚੇਤਨਤਾ ਅਤਿ ਦਰਜੇ ਦੀ ਹੈ। ਪ੍ਰੰਤੂ "ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ, ਅਵਗਣ ਧੋਵੈ" (ਪੰਨਾ ੪੧੪) ਵਾਲੀ ਕਰਣੀ ਕੀਤੇ ਬਿਨਾ ਇਸ ਦੇ ਸੁਭਾਵ ਵਿਚ ਕੋਈ ਤਬਦੀਲੀ ਨਹੀਂ ਆ ਸਕਦੀ। ਇਸ ਵਿਚ ਸੰਦੇਹ ਨਹੀਂ ਕਿ ਹਰੇਕ ਜੀਵ ਪੂਰਬਲੇ ਜਨਮਾਂ ਦੇ ਚੰਗੇ ਮੰਦੇ ਸੰਸਕਾਰ ਆਪਣੇ ਨਾਲ ਲੈ ਕੇ ਸੰਸਾਰ ਵਿਚ ਆਇਆ ਹੈ ਪਰ ਉਨ੍ਹਾਂ ਸੰਸਕਾਰਾਂ ਤੋਂ ਅਗਿਆਤ ਹੋਣ ਕਾਰਨ ਆਪਣੀ ਜੀਵਨ-ਉਨਤੀ ਵਲ ਪੂਰਾ ਧਿਆਨ ਨਹੀਂ ਦੇ ਰਹਿਆ। ਗੁਰਮਰਯਾਦਾ, ਗੁਰੂ ਦੀ ਆਗਿਆ ਨੂੰ ਅਪਨਾਉਣਾ ਅਤੇ 'ਹਉਮੈ' ਦਾ ਨਾਸ ਕਰਨ ਲਈ ਜਤਨਸ਼ੀਲ ਹੋਣਾ ਜੀਵ ਦਾ ਮੁੱਖ ਕਰਤੱਵ ਹੈ ਪਰ ਇਹ ਇਸ ਕਰਮ ਤੋਂ ਵੀ ਘੁੱਥਾ ਹੋਇਆ ਹੈ, ਇਸ ਲਈ ਗੁਰਬਾਣੀ ਵਿਚ ਗੁਰਸਿਖ ਨੂੰ ਪ੍ਰਬਲ ਪ੍ਰੇਰਨਾ ਬਖ਼ਸ਼ਿਸ਼ ਕੀਤੀ ਗਈ ਹੈ:-

**ਗੁਰਸਿਖ ਮੀਤ, ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ,**
**ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭

ਜੀਵ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਵਾਲਾ ਉਪਦੇਸ਼ ਭੁਲਾ ਦਿੰਦਾ ਹੈ। "ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰ ॥ ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ" (ਪੰਨਾ ੨) ਵਾਲੇ ਅਮੋਲਕ ਸਿਧਾਂਤ ਵਲੋਂ ਆਪਣੀਆਂ ਅੱਖਾਂ ਮੀਟੀ ਰਖਦਾ ਹੈ। ਗੁਰੂ ਬਾਬਾ ਜੀ ਨੇ ਜੀਵ ਨੂੰ ਹੇਠ ਲਿਖੀ ਬੇਨਤੀ ਕਰਨ ਦੀ ਜਾਚ ਸਿਖਾਈ ਹੈ ਪਰ ਸਚ ਜਾਣੋ ਇਹ ਇਹੋ ਜਿਹੀ ਬੇਨਤੀ ਨਹੀਂ ਕਰਦਾ, ਜੇ ਕਰੇ ਤਾਂ ਸੰਸਾਰ ਸਾਗਰ ਤੋਂ ਤਰ ਜਾਏ:-

**ਬਾਬਾ ਮੂਰਖੁ ਹਾ, ਨਾਵੈ ਬਲਿ ਜਾਉ ॥**
**ਤੂ ਕਰਤਾ ਤੂ ਦਾਨਾ ਬੀਨਾ, ਤੇਰੈ ਨਾਮਿ ਤਰਾਉ ॥** [ਪੰਨਾ ੧੦੧੫

ਇਹ ਗਲ ਸਦੀਵਕਾਲ ਯਾਦ ਰਖਣ ਵਾਲੀ ਹੈ ਕਿ ਯਥਾਰਥ ਰੂਪ ਵਿਚ ਜੀਵਨ ਨਾਲ ਸਾਂਝ ਪਾਏ ਬਿਨਾ ਆਤਮਿਕ ਮਾਰਗ ਵਿਚ ਕਦੇ ਵੀ ਉਨਤੀ ਨਹੀਂ ਹੋ ਸਕਦੀ। ਲੋੜ ਹੈ, ਸਿਦਕ ਤੇ ਸ਼ਰਧਾ ਦੀ, ਲੋੜ ਹੈ ਵੀਚਾਰ ਤੇ ਪਿਆਰ ਦੀ, ਲੋੜ ਹੈ, ਸਿਮਰਨ ਤੇ ਸੇਵਾ ਦੀ, ਲੋੜ ਹੈ, ਨਿਮਰਤਾ ਤੇ ਨਮਸਕਾਰ ਦੀ। ਜਦੋਂ ਤਕ ਜੀਵਨ ਵਿਚ ਇਹ ਲਕਸ਼ ਆਉਂਦੇ ਨਹੀਂ ਸਮਾਉਂਦੇ, ਨਾਮ ਨਾਲ ਪਿਆਰ ਨਹੀਂ ਪੈ ਸਕਦਾ ਅਤੇ ਨਾ ਹੀ ਨਾਮ-ਰੱਸ ਪ੍ਰਾਪਤ ਹੋ ਸਕਦਾ ਹੈ।

ਜੇ ਹੋਰ ਡੂੰਘਾਈ ਵਿਚ ਜਾਈਏ ਤਾਂ ਪਤਾ ਚਲਦਾ ਹੈ ਕਿ ਜਦੋਂ ਸਰੀਰ ਦੀ ਪਕੜ ਮੁਕਦੀ ਹੈ, ਉਦੋਂ ਮਨ ਨਾਲ ਸਾਂਝ ਪੈਂਦੀ ਹੈ। ਜਦੋਂ ਖ਼ਿਆਲੀ ਮਨ ਮੁਕਦਾ ਹੈ, ਉਦੋਂ ਅੰਤਰਮੁਖੀ ਮਨ ਨਾਲ ਸਾਂਝ ਪੈਂਦੀ ਹੈ। ਇਸ ਤਰ੍ਹਾਂ, ਆਤਮਿਕ-ਉਨਤੀ ਦਾ ਸਫ਼ਰ ਆਰੰਭ ਹੁੰਦਾ ਹੈ। ਜੀਵ ਦੇ ਦੋ ਸਿਰੇ ਹਨ- ਸਰੀਰ ਤੇ ਆਤਮਾ, ਵਿਚਕਾਰਲੀ ਥਾਂ ਵਿਚ ਮਨ ਵਸਦਾ ਹੈ। ਇਸ ਤਰ੍ਹਾਂ, ਸਾਰੇ ਬ੍ਰਹਮੰਡ ਵਿਚ ਏਕਤਾ ਤੇ ਅਨੇਕਤਾ ਦੋਹਾਂ ਦੀ ਹੋਂਦ ਬਣੀ ਰਹਿੰਦੀ ਹੈ। ਜੀਵਾਤਮਾ ਤੱਤ ਹੈ, ਇਸ ਦਾ ਮਨ ਤੇ ਸਰੀਰ ਨਾਲ ਪੱਕਾ ਸਨਬੰਧ ਹੈ। ਵੇਖਣ ਵਿਚ ਭਾਵੇਂ ਭਿੰਨ ਭਿੰਨ ਹੋਣ ਪਰ ਗਿਆਨ ਚਖ਼ਸ਼ੂਆਂ ਤੋਂ ਬਿਨਾ "ਏਕ ਹੈ ਅਨੇਕ ਹੈ ਫਿਰਿ ਏਕ ਹੈ" ਤਕ ਪਹੁੰਚ ਹੋਣੀ ਬਹੁਤ ਹੀ ਬਿਖੜੀ ਕਾਰ ਹੈ। ਗੁਰਬਾਣੀ ਤਾਂ ਜੀਵ ਰੂਪੀ ਜਗਿਆਸੂ ਨੂੰ ਇਹੋ ਸਿਖਿਆ ਦਿੰਦੀ ਹੈ:-

**ਆਤਮਾ ਪਰਾਤਮਾ ਏਕੋ ਕਰੈ ॥**
**ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥** [ਪੰਨਾ ੬੬੧

ਕੀ ਜੀਵ ਅਜੇਹੀ ਕਮਾਈ ਕਰਦਾ ਹੈ?

ਸ੍ਰੀ ਗੁਰੂ ਅਮਰਦਾਸ ਜੀ ਮਨੁੱਖੀ ਸਰੀਰ ਨੂੰ ਸੰਬੋਧਨ ਕਰਦੇ ਹੋਏ ਇਹ ਜਾਗ੍ਰਤੀ ਲਿਆਂਦੀ ਹੈ:-

**ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ**
**ਤਾ ਤੂ ਜਗ ਮਹਿ ਆਇਆ ॥**
**ਹਰਿ ਜੋਤਿ ਰਖੀ ਤੁਧੁ ਵਿਚਿ,**
**ਤਾ ਤੂ ਜਗ ਮਹਿ ਆਇਆ ॥**
**ਹਰਿ ਆਪੇ ਮਾਤਾ ਆਪੇ ਪਿਤਾ,**
**ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥**
**ਗੁਰਪਰਸਾਦੀ ਬੁਝਿਆ ਤਾ ਚਲਤੁ ਹੋਆ,**
**ਚਲਤੁ ਨਦਰੀ ਆਇਆ ॥**
**ਕਹੈ ਨਾਨਕ, ਸ੍ਰਿਸਟਿ ਕਾ ਮੂਲੁ ਰਚਿਆ,**
**ਜੋਤਿ ਰਾਖੀ, ਤਾ ਤੂ ਜਗ ਮਹਿ ਆਇਆ ॥੩੩॥** [ਪੰਨਾ ੯੨੧

ਨਾਲ ਹੀ ਜਗਤ ਵਿਚ ਆਉਣ ਵਾਲੇ ਪ੍ਰਯੋਜਨ ਤੋਂ ਵੀ ਪ੍ਰਾਣੀ ਨੂੰ ਆਗਾਹ ਕਰ

ਰਹੇ ਹਨ:-

**ੳ. ਪ੍ਰਾਣੀ ਤੂ ਆਇਆ ਲਾਹਾ ਲੈਣਿ ॥**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥** [ਪੰਨਾ ੪੩

**ਅ. ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥**
**ਮਤੁ ਭਰਮਿ ਭੂਲਹੁ ਭੂਲਹੁ ॥** [ਪੰਨਾ ੧੧੮੫

ਜੀਵਨ ਦੇ ਬੇਅੰਤ ਪਖ ਹਨ ਜਿਨ੍ਹਾਂ ਦੇ ਵਖੋ ਵਖਰੇ ਸਿਧਾਂਤ ਹਨ ਪਰ ਸਿਰੇ ਦੀ ਗਲ ਇਕੋ ਹੈ ਕਿ ਮਨੁੱਖ ਗੁਰੂ ਵਾਲਾ ਬਣੇ, ਨਾਮ-ਅੰਮ੍ਰਿਤ ਦੀ ਦਾਤਿ ਸਤਿਗੁਰੂ ਪਾਸੋਂ ਪ੍ਰਾਪਤ ਕਰੇ, ਅੰਮ੍ਰਿਤ ਵੇਲੇ ਉਠਣ ਦਾ ਉਦਮ, ਨਾਮ ਅਭਿਆਸ ਕਮਾਈ, ਨਿਤਨੇਮ ਬਾਣੀਆਂ ਦਾ ਪਾਠ, ਸਤਿ ਸੰਗਤ ਵਿਚ "ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ॥ "(ਪੰਨਾ ੯੮੨) ਦਾ ਧਾਰਨੀ ਬਣੇ।

ਗੁਰਬਾਣੀ ਦਾ ਧਾਰਨੀ ਬਣਨਾ ਤੇ ਸੇਵਾ ਕਰਨੀ ਬਹੁਤ ਉਤਮ ਕਰਣੀ ਹੈ ਪਰ ਇਹ ਤੱਥ ਵੀ ਸਦਾ ਚੇਤੇ ਰਖਣ ਵਾਲਾ ਹੈ:-

**ਸਤਿਗੁਰ ਬਾਝਹੁ ਗੁਰੁ ਨਹੀ ਕੋਈ,**
**ਨਿਗੁਰੇ ਕਾ ਹੈ ਨਾਉ ਬੁਰਾ ॥੧੩॥** [ਪੰਨਾ ੪੩੫

ਵਡੇ ਤੋਂ ਵਡੇ ਮਾਨਨੀਕ ਪੁਰਸ਼ ਦੀ ਦੇਹੀ ਨੂੰ ਨਾ ਗੁਰੂ ਮੰਨਣਾ ਹੈ ਅਤੇ ਨਾ ਹੀ ਸਤਿਗੁਰੂ ਦੀਆਂ ਤਸਵੀਰਾਂ ਦੀ ਪੂਜਾ ਕਰਨੀ ਹੈ ਕਿਉਂਕਿ ਇਹ ਸਭ ਕਲਪਿਤ ਹਨ। ਇਸ ਲਈ, ਜੋ ਨਿਰਮਲ-ਗਿਆਨੁ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਖ਼ਸ਼ਿਆ ਹੈ, ਉਸ ਤੇ ਅਮਲ ਕਰਨ ਦੀ ਲੋੜ ਹੈ:-

**ਕੋਊ ਦਿਜੇਸ ਕੋ ਮਾਨਤ ਹੈ,**
**ਅਰ ਕੋਊ ਮਹੇਸ ਕੋ ਏਸ ਬਤੈ ਹੈ ॥**
**ਕੋਊ ਕਹੈ ਬਿਸਨੋ ਬਿਸਨਾਇਕ,**
**ਜਾਹਿ ਭਜੈ ਅਘ ਓਘ ਕਟੈ ਹੈ ॥**
**ਬਾਰ ਹਜਾਰ ਬਿਚਾਰ ਅਰੇ ਜੜ,**
**ਅੰਤ ਸਮੇਂ ਸਭ ਹੀ ਤਜ ਜੈ ਹੈ ॥**
**ਤਾਂਹੀ ਕੋ ਧਿਆਨ ਪ੍ਰਮਾਨ ਹੀਏ,**
**ਜੋ ਥੇ, ਅਬ ਹੈ, ਅਰ ਆਗੇਊ ਹ੍ਵੈ ਹੈ॥੧੬॥**
**[੩੩ ਸਵੈਯੈ**

ਭਾਵ ਕੋਈ ਜੀਵ ਜਪ ਤਪ, ਪਾਠ, ਪੂਜਾ, ਤੀਰਥਾਂ ਤੇ ਇਸ਼ਨਾਨ ਪਿਆ ਕਰੇ ਪਰ ਜਦੋਂ ਤਕ ਗੁਰੂ ਦੇ ਹੁਕਮਾਂ ਦਾ ਅਨੁਆਈ ਨਹੀਂ ਬਣਦਾ, ਖਸਮ ਦੀ ਦਰਗਾਹ ਵਿਚ ਪਰਵਾਣ ਨਹੀਂ ਹੋ ਸਕਦਾ। ਆਸਾ ਕੀ ਵਾਰ ਵਿਚ ਹਰ ਰੋਜ਼

ਪੜ੍ਹਦੇ ਸੁਣਦੇ ਹਾਂ ਕਿ ਜਿਹੜਾ ਜੀਵ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਹੁਕਮ ਮੰਨਣ ਤੋਂ ਲਾ-ਪ੍ਰਵਾਹੀ ਦਿਖਾਉਂਦੇ ਹਨ, ਉਨ੍ਹਾਂ ਦਾ ਕੀ ਹਸ਼ਰ ਹੁੰਦਾ ਹੈ। ਜੀਵਨ ਵਿਚ ਕੀਤੀਆਂ ਭੁੱਲਾਂ ਨੂੰ ਕਦੇ ਵੀ ਅਖੋਂ ਓਹਲੇ ਨਹੀਂ ਕਰਨਾ ਚਾਹੀਦਾ। ਰਬੀ ਦਰਗਾਹ ਵਿਚ ਇਜ਼ਤ ਨਾਲ ਜਾਣ ਦਾ ਇਕੋ ਇਕ ਫ਼ਾਰਮੂਲਾ ਹੈ:-

**ਹੁਕਮਿ ਮੰਨਿਐ ਹੋਵੈ ਪਰਵਾਣੁ,**
**ਤਾ ਖਸਮੈ ਕਾ ਮਹਲੁ ਪਾਇਸੀ ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ ॥**
**ਤਾ ਦਰਗਹ ਪੈਧਾ ਜਾਇਸੀ ॥੧੫॥** [ਪੰਨਾ ੪੭੧

ਸੁਖਾਵਾਂ ਜੀਵਨ ਬਿਤੀਤ ਕਰਨ ਲਈ ਸ਼ੁਭ ਗੁਣਾਂ ਦਾ ਧਾਰਨੀ ਬਣਨਾ ਅਤਿ ਜਰੂਰੀ ਹੈ। ਧੁਰੋਂ ਆਈ ਅੰਮ੍ਰਿਤ ਬਾਣੀ ਦੁਆਰਾ ਆਪਣੇ ਜੀਵਨ ਉਦੇਸ਼ਾਂ ਦੀ ਪੂਰਤੀ ਲਈ ਹੇਠ ਲਿਖੇ ਨੁਕਤੇ ਕਾਪੀਆਂ ਵਿਚ ਲਿਖਣ ਦੀ ਬਜਾਏ ਹਿਰਦੇ ਵਿਚ ਲਿਖ ਲਵੋ ਜੀ:-

1. ਅਸੀਂ ਸਾਰੇ ਇਕ ਪਿਤਾ ਅਕਾਲ ਪੁਰਖ ਜੀ ਦੀ ਸੰਤਾਨ ਹਾਂ। ਆਪਸ ਵਿਚ ਭੈਣ ਭਾਈ ਹਾਂ। ਦੁਖ ਸੁਖ ਵਿਚ ਇਕ ਦੂਜੇ ਦੀ ਮਦਦ ਜ਼ਰੂਰ ਕਰਨੀ ਚਾਹੀਦੀ ਹੈ।

2. ਹਰੇਕ ਨੂੰ ਆਪਣਾ ਧਰਮ ਪਿਆਰਾ ਹੈ। ਉਨ੍ਹਾਂ ਨੂੰ ਆਪੋ ਆਪਣੇ ਵਿਸ਼ਵਾਸ਼ ਅਨੁਸਾਰ ਜੀਉਣ ਦਿਉ, ਈਰਖਾ ਨਾ ਕਰੋ। ਹਾਂ, ਉਸ ਨੂੰ ਸ਼ੁਭ ਗੁਣ ਗ੍ਰਹਿਣ ਕਰਨ ਲਈ ਪ੍ਰੇਮ ਸਹਿਤ ਪ੍ਰੇਰਨਾ ਦੇਂਦੇ ਰਹੋ।

3. ਜੇ ਦੂਜਿਆਂ ਵਿਚ ਖੁਸ਼ੀ ਵੰਡੋਗੇ ਤਾਂ ਤੁਹਾਡੇ ਹਿਰਦੇ ਵਿਚ ਖੁਸ਼ੀ ਤੇ ਖੇੜਾ ਪ੍ਰਵੇਸ਼ ਕਰੇਗਾ।

4. ਜੀਵ ਜੋ ਚੰਗੀਆਂ ਮੰਦੀਆਂ ਕਰਤੂਤਾਂ ਕਰਦਾ ਹੈ, ਸਭ ਅੰਤਰਜਾਮੀ ਪਰਮੇਸ਼ਰ ਦੀ ਨਿਗਾਹ ਵਿਚ ਹੁੰਦੀਆਂ ਹਨ। ਹਰੇਕ ਜੀਵ ਨੂੰ ਉਨ੍ਹਾਂ ਦਾ ਫਲ ਕਰਮਾਂ ਅਨੁਸਾਰ ਮਿਲਦਾ ਹੈ। ਇਸ ਲਈ ਕਰਮ ਕਰਨ ਸਮੇਂ ਸੁਚੇਤ ਰਹੋ।

5. ਉਦਮ ਕਰਕੇ ਧਰਮ ਦੀ ਕਿਰਤ ਕਰੋ। ਕੰਮ ਵਲੋਂ ਮੂੰਹ ਮੋੜ ਕੇ ਵਿਹਲਾ ਬੈਠਣਾ, ਮੂਰਖਤਾ ਤੇ ਘਾਟੇ ਵਾਲਾ ਕੰਮ ਹੈ।

6. ਛੋਟੇ ਬਚੇ ਬ੍ਰਹਮ ਰੂਪ ਹੁੰਦੇ ਹਨ। ਕਈ ਵਾਰੀ ਛੋਟੀ ਜਿਹੀ ਗਲ ਤੇ ਅਸੀਂ ਇਤਨਾ ਖਿਝਦੇ ਹਾਂ ਕਿ ਉਨ੍ਹਾਂ ਨੂੰ ਮਾਰ ਮਾਰ ਕੇ ਉਨ੍ਹਾਂ ਦਾ ਹੁਲੀਆ ਹੀ ਵਿਗਾੜ ਦਿੰਦੇ ਹਾਂ। ਇਸ ਲਈ ਬਚਿਆਂ ਨੂੰ ਪਿਆਰ ਨਾਲ ਸਮਝਾਉਣ ਵਾਲੀ ਵਾਦੀ ਬਣਾਉਣ ਦੀ ਲੋੜ ਹੈ।

7. ਕਿਸੇ ਧਰਮ ਨਾਲ ਨਫ਼ਰਤ ਨਾ ਕਰੋ। ਜੇ ਤੁਹਾਨੂੰ ਉਨ੍ਹਾਂ ਦਾ ਧਰਮ ਪਸੰਦ ਨਹੀਂ, ਚੁਪ ਕਰ ਰਹੁ। ਉਦਾਰ ਚਿਤ ਹੋਣਾ ਸਿਖੋ, ਇਹ ਉਚੇ ਜੀਵਨ ਦੀ ਨਿਸ਼ਾਨੀ ਹੈ।

8. ਕੇਵਲ ਆਪਣੇ ਤੇ ਆਪਣੇ ਪਰਵਾਰ ਲਈ ਨਾ ਜੀਵੋ, ਦੂਜੇ ਗਰੀਬ ਗੁਰਬਿਆਂ ਨੂੰ ਉਚਾ ਚੁਕਣ ਵਲ ਵੀ ਧਿਆਨ ਦਿਓ। ਪਰਉਪਕਾਰ ਕਰਨਾ ਜੀਵਨ ਦਾ ਇਕ ਅਮੋਲਕ ਵਿਰਸਾ ਹੈ ਜਿਸ ਨੂੰ ਹਰ ਹਾਲਤ ਵਿਚ ਅਪਨਾਉਣ ਦੀ ਲੋੜ ਹੈ।

9. ਜੀਵਨ ਨੂੰ ਸਦਾ ਗੁਰਮਤਿ ਦੇ ਢਾਂਚੇ ਵਿਚ ਢਾਲੋ। ਬੇਨਿਯਮੀ ਜੀਵਨ ਸਦਾ ਦੁਖਦਾਈ ਹੁੰਦਾ ਹੈ।

**ਜੇ ਕੋ ਭਲਾ ਲੋੜੈ ਭਲ ਅਪਨਾ, ਗੁਰ ਆਗੈ ਢਹਿ ਢਹਿ ਪਾਵੈਗੋ॥**
**ਨਾਨਕ, ਦਇਆ ਦਇਆ ਕਰਿ ਠਾਕੁਰ,**
**ਮੈ ਸਤਿਗੁਰ ਭਸਮ ਲਗਾਵੈਗੋ ॥** [ਪੰਨਾ ੧੩੧੦

----

**ਰਾਮ ਨਾਮੁ ਸਭ ਜਗ ਕਾ ਤਾਰਕੁ,**
**ਲਗਿ ਸੰਗਤਿ ਨਾਮੁ ਧਿਆਵੈਗੋ ॥**
**ਨਾਨਕ ਰਾਖੁ ਰਾਖੁ ਪ੍ਰਭ ਮੇਰੇ,**
**ਸਤਸੰਗਤਿ ਰਾਖਿ ਸਮਾਵੈਗੋ ॥** [ਪੰਨਾ ੧੩੧੨





Page

# ਜੀਵਨ ਬਾਜ਼ੀ

**ਐਥੈ ਗੋਇਲੜਾ ਦਿਨ ਚਾਰੇ ॥ ਖੇਲ ਤਮਾਸਾ ਧੁੰਧੂਕਾਰੇ ॥**
**ਬਾਜੀ ਖੇਲਿ ਗਏ ਬਾਜੀਗਰ, ਜਿਉ ਨਿਸਿ ਸੁਪਨੇ ਭਖਲਾਈ ਹੇ॥**
**[ਪੰਨਾ ੧੦੨੩**

ਜਗਤ ਰੂਪ ਅਖਾੜੇ ਵਿਚ ਪੂਰੀਆਂ ਤੇ ਅਧੂਰੀਆਂ ਸ਼ਕਤੀਆਂ ਦਾ ਸੰਘਰਸ਼ ਸਦਾ ਚਲਦਾ ਹੀ ਰਹਿੰਦਾ ਹੈ। ਜਦੋਂ ਤਕ ਜਗਿਆਸੂ ਨੂੰ ਮਨੁੱਖਾ ਜੀਵਨ ਦੀ ਮਹੱਤਤਾ ਦਾ ਪੂਰਨ ਗਿਆਨ ਨਹੀਂ ਹੁੰਦਾ, ਓਦੋਂ ਤਕ ਜੀਵਨ ਬਾਜ਼ੀ ਜਿਤਣ ਜਾਂ ਹਾਰਨ ਵਲ ਉਸ ਦਾ ਧਿਆਨ ਹੀ ਨਹੀਂ ਜਾਂਦਾ। ਜਿਵੇਂ ਪਸ਼ੂਆਂ, ਪੰਛੀਆਂ ਆਦਿ ਜਾਨਵਰਾਂ ਨੂੰ ਆਪੇ ਦੀ ਸੋਝੀ ਨਹੀਂ, ਤਿਵੇਂ ਅਗਿਆਨੀ ਮਨੁੱਖਾਂ ਨੂੰ ਜੀਵਨ-ਬਾਜ਼ੀ ਦੀ ਹਾਰ ਜਿੱਤ ਦਾ ਕੋਈ ਗਿਆਨ ਨਹੀਂ ਹੈ। ਗੁਰਬਾਣੀ ਵਿਚ ਮਨਮੁਖ ਦੀ ਜੀਵਨ-ਦਾਸਤਾਨ ਤੇ ਉਸ ਦੀ ਕਾਰਗੁਜਾਰੀ ਨੂੰ ਇਉਂ ਰੂਪਮਾਨ ਕੀਤਾ ਗਿਆ ਹੈ:-

**ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ॥ [ਪੰ. ੧੨੫੨**

ਹਰ ਨਸਲ ਦੇ ਜੀਵ ਆਪੋ ਆਪਣੀ ਸ਼੍ਰੇਣੀ ਵਿਚ ਰਹਿ ਕੇ ਖੁਸ਼ ਹੁੰਦੇ ਹਨ। ਉਨ੍ਹਾਂ ਦੀਆਂ ਲੜਾਈਆਂ ਝਗੜੇ ਮਨੁੱਖ ਨਾਲੋਂ ਵਖਰੀ ਕਿਸਮ ਦੇ ਹੁੰਦੇ ਹਨ। ਇਸ ਤਰ੍ਹਾਂ ਗੁਰਸਿਖ ਜੀਵਨ ਬਾਜ਼ੀ ਜਿਤਣ ਲਈ ਸਾਧ ਸੰਗਤਿ ਦੀ ਓਟ ਆਸਰਾ ਲੈਂਦੇ ਹਨ। ਜਿਸ ਵਿਅਕਤੀ ਨੂੰ ਮਨੁੱਖਾ ਜੀਵਨ ਦੀ ਮਹੱਤਤਾ ਬਾਰੇ ਕੋਈ ਸੋਝੀ ਹੀ ਨਾ ਹੋਵੇ, ਉਸ ਦਾ 'ਜੀਵਨ ਬਾਜ਼ੀ' ਜਿਤਣ ਜਾਂ ਹਾਰਨ ਨਾਲ ਕੀ ਸੰਬੰਧ ਹੋ ਸਕਦਾ ਹੈ?

ਅਸਲ ਵਿਚ ਫਿਰਤੂ-ਬ੍ਰਿਤੀ ਉਤੇ ਕਾਬੂ ਪਾਉਣਾ ਹੀ ਵਡੀ ਜਿਤ ਹੈ। ਜਿਹੜਾ ਮਨੁੱਖ ਨਉਸਰਪੁਣੇ ਦੀ ਖ਼ਾਤਰ ਆਪਣੇ ਮਨ ਨੂੰ ਹਉਮੈ ਦੇ ਹਰੇ-ਪਾਂਠ ਪਾਉਣ ਵਿਚ ਹੀ ਦਿਨ ਰਾਤ ਲੱਗਾ ਰਹਿੰਦਾ ਹੈ ਉਸ ਦਾ ਧਿਆਨ ਜੀਵਨ-ਬਾਜ਼ੀ ਜਿਤਣ ਵਲ ਕਿਵੇਂ ਜਾ ਸਕਦਾ ਹੈ? ਜਿਥੇ ਜਗਿਆਸੂ ਦੀ ਪਿੱਠ ਉਤੇ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਪਾਵਨਹਸਤ ਕਮਲਾਂ ਦੀ ਥਾਪੀ ਮਿਲੀ ਹੋਵੇ (ਭਾਵ ਹਲਾ-ਸ਼ੇਰੀ ਤੇ ਅਸੀਸ ਪ੍ਰਾਪਤ ਹੋਵੇ) ਉਹ ਪੰਜੇ ਪਹਿਲਵਾਨ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਉਤੇ ਫਤਿਹ ਪਾ ਕੇ ਸਤਿਗੁਰੂ ਜੀ ਦੇ ਚਰਨਾ ਵਿਚ ਬੜੀ ਨਿਮਰਤਾ ਸਹਿਤ ਬੇਨਤੀ ਕਰਦਾ ਹੈ:-

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥**
**ਪਾਲਹਿ ਅਕ੍ਰਿਤਘਨਾ, ਪੂਰਨ ਦ੍ਰਿਸਟਿ ਤੇਰੀ ਰਾਮ ॥**

**ਅਗਾਧਿ ਬੋਧਿ ਅਪਾਰ ਕਰਤੇ, ਮੋਹਿ ਨੀਚੁ ਕਛੂ ਨ ਜਾਨਾ ॥**
**ਰਤਨੁ ਤਿਆਗਿ ਸੰਗ੍ਰਹਨ ਕੋਡੀ, ਪਸੂ ਨੀਚੁ ਇਆਨਾ ॥**
**ਤਿਆਗਿ ਚਲਤੀ ਮਹਾ ਚੰਚਲਿ, ਦੋਖ ਕਰਿ ਕਰਿ ਜੋਰੀ ॥**
**ਨਾਨਕ, ਸਰਨਿ ਸਮਰਥ ਸੁਆਮੀ, ਪੈਜ ਰਾਖਹੁ ਮੋਰੀ॥੨॥ [ਪੰਨਾ ੫੪੭**

ਸਹੀ ਅਰਥਾਂ ਵਿਚ ਮਨੁੱਖਾ ਜੀਵਨ ਦਾ ਵਿਕਾਸ ਅਰਦਾਸਿ ਤੋਂ ਹੀ ਆਰੰਭ ਹੁੰਦਾ ਹੈ। ਜਿਸ ਦੇ ਪਲੇ ਨਾਮ ਤੇ ਨਿਮਰਤਾ ਹੋਵੇ ਉਹ ਅਵਸ਼ ਜੀਵਨ ਬਾਜ਼ੀ ਜਿਤ ਜਾਂਦਾ ਹੈ ਕਿਉਂਕਿ ਉਸ ਉਤੇ ਸਤਿਗੁਰੂ ਦੀ ਮਿਹਰ ਭਰੀ ਨਦਰਿ ਹੋ ਜਾਂਦੀ ਹੈ:-

**ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥**
**ਮਨ ਮੰਦਰ ਮਹਿ ਦੀਪਕੁ ਜਲਿਓ ॥**
**ਜੀਤ ਹਾਰ ਕੀ ਸੋਝੀ ਕਰੀ ॥**
**ਤਉ ਇਸੁ ਘਰ ਕੀ ਕੀਮਤਿ ਪਰੀ ॥** [ਪੰਨਾ ੨੩੫

ਸੰਸਾਰਕ ਬ੍ਰਿਤੀ ਵਾਲੇ ਜੀਵ ਦੁਨਿਆਵੀ ਮਾਇਆ ਦੇ ਵਾਧੇ ਘਾਟੇ ਨੂੰ ਜਿਤ ਤੇ ਹਾਰ ਦਾ ਨਾਮ ਦਿੰਦੇ ਹਨ ਪਰ ਜਿਸਨੂੰ ਗੁਰੂ ਕਿਰਪਾ ਸਦਕਾ ਮਨੁਖਾ ਜੀਵਨ ਦੀ ਬਾਜ਼ੀ ਜਿਤਣ ਤੇ ਹਾਰਨ ਦੀ ਸੋਝੀ ਆਈ ਹੈ, ਉਸੇ ਨੇ ਇਸ ਦੀ ਕਦਰ ਜਾਣੀ ਹੈ। ਪੰਜ ਚੋਰਾਂ, ਚੰਡਾਲਾਂ ਨੂੰ ਆਪਣੇ ਘਰ ਚੋਂ ਬਾਹਰ ਕਢਣਾ ਹੈ ਕਿਉਂਕਿ ਇਹ ਦੂਤ ਬਹੁਤ ਦੁਖੀ ਕਰਦੇ ਹਨ। 'ਫੁਨਹੇ ਮਹਲਾ ੫' ਵਿਚ ਇਨ੍ਹਾਂ ਨੂੰ ਮਾਰਨ ਦਾ ਦਾਰੂ ਵੀ ਸਤਿਗੁਰਾਂ ਨੇ ਦਸਿਆ ਹੈ:-

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥**
**ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥**
**ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ ॥**
**ਹਰਿ ਹਾਂ ਮਹਾਂ ਬਿਖਾਦੀ ਘਾਤ, ਪੂਰਨ ਗੁਰੁ ਪਾਈਐ ॥** [ਪੰਨਾ ੧੩੬੩

ਜੇ ਪੂਰਨ ਗੁਰੂ ਦਾ ਮਿਲਾਪ ਹੋ ਜਾਵੇ ਤਾਂ ਇਨ੍ਹਾਂ ਮਹਾਂ ਦੁਖਦਾਈ ਦੂਤਾਂ ਨੂੰ ਮਾਰਨ ਦੀ ਜਾਚ ਸੁਤੇ ਹੀ ਆ ਜਾਂਦੀ ਹੈ। ਫਿਰ ਪੰਚ ਚੋਰ 'ਭਾਗੇ ਸੁਖੈਨੋ' ਵਾਲੀ ਬਿਧਿ ਬਣ ਜਾਂਦੀ ਹੈ। ਇਸ ਤਰ੍ਹਾਂ, ਜਗਿਆਸੂ ਦਾ "ਮਨਿ ਜੀਤੈ ਜਗੁ ਜੀਤੁ" ਵਾਲਾ ਮਨੋਰਥ ਪੂਰਾ ਹੋ ਜਾਂਦਾ ਹੈ। ਜਿਵੇਂ ਇਕ ਰਤੀ ਭਰ ਅਗਨੀ ਦੀ ਚਿੰਗਾਰੀ ਲਖਾਂ ਮਣ ਰੂਈ ਸਾੜ ਦੇਂਦੀ ਹੈ ਤਿਵੇਂ ਨਾਮ-ਸਿਮਰਨ ਦੀ ਇਕ ਕਣੀ ਕ੍ਰੋੜਾਂ ਪਾਪਾਂ, ਆਧੀਆਂ ਬਿਆਧੀਆਂ ਅਤੇ ਉਪਾਧੀਆਂ ਦਾ ਖੁਰਾ ਖੋਜ ਮਿਟਾ ਦੇਂਦੀ ਹੈ। ਸਾਰੀ ਗਲ, ਮਨ ਵਿਚ ਗੁਰੂ ਉਤੇ ਭਰੋਸਾ ਅਥਵਾ ਪ੍ਰਤੀਤਿ ਦੀ ਹੈ।

ਜਦੋਂ ਜੀਵਨ-ਕ੍ਰਿਆ ਗੁਰੂ ਆਸਰੇ ਹੋ ਜਾਏ ਤਾਂ ਗੁਰਦੇਵ ਪਿਤਾ ਆਪੇ ਹੀ ਆਦੇਸ਼ ਦਿੰਦੇ ਹਨ:-

**ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥**

**ਜੀਤਿ ਆਵਹੁ ਵਸਹੁ ਘਰਿ ਅਪਨੇ ॥**
**ਲਖ ਚਉਰਾਸੀਹ ਨਰਕ ਨ ਦੇਖਹੁ,**
**ਰਸਕਿ ਰਸਕਿ ਗੁਣ ਗਾਈ ਹੇ ॥** [ਪੰਨਾ ੧੦੭੨

ਜੇ ਸੰਸਾਰ ਦੇ ਅਜੋਕੇ ਜੀਵਨ ਵਲ ਝਾਤ ਮਾਰੀਏ ਤਾਂ ਛੋਟੇ ਬਚਿਆਂ, ਨੌਜਵਾਨਾਂ ਅਤੇ ਬੁਢੇ ਬੁਢੀਆਂ ਦੀ ਰੁਚੀ ਟੀ.ਵੀ. ਭਾਂਤ ਭਾਂਤ ਦੇ ਸੀਰੀਅਲ ਤੇ ਮੈਚ ਦੇਖਣ ਵਿਚ ਹੀ ਲਗੀ ਰਹਿੰਦੀ ਹੈ। ਜਿਤਨਾ ਸੁਆਦ ਇਨ੍ਹਾਂ ਨੂੰ ਮੈਚ ਵੇਖਣ ਵਿਚ ਆਉਂਦਾ ਹੈ, ਉਤਨਾ ਰਸ ਓਹ ਸ਼ਾਇਦ ਨਿਤਨੇਮ, ਕੀਰਤਨ ਤੇ ਬਾਣੀ ਵੀਚਾਰ ਵਿਚੋਂ ਵੀ ਨਾ ਮਾਣਦੇ ਹੋਣ। ਪਰ ਅਖਾਣ ਹੈ- 'ਵ੍ਰਾਦੜੀਆਂ ਸੁਆਦੜੀਆਂ ਨਿਬਹਨ ਸਿਰਾਂ ਦੇ ਨਾਲ'। ਜੇ ਅਜਿਹੇ ਜਗਿਆਸੂ ਸ਼ੇਖ ਫ਼ਰੀਦ ਜੀ ਦੇ ਹੇਠ ਲਿਖੇ ਸਲੋਕ ਰਾਹੀਂ ਆਪਣੇ ਮਨ ਨੂੰ ਸਮਝਾਉਣ ਦਾ ਜਤਨ ਕਰਨ ਤਾਂ ਉਹ ਅਮਰ-ਜੀਵਨ ਪ੍ਰਾਪਤ ਕਰਨ ਦੇ ਯੋਗ ਬਣ ਸਕਦੇ ਹਨ:-

**ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥੫੯॥** [ਪੰਨਾ ੧੩੮੧

ਟੀ.ਵੀ. ਅਤੇ ਸਿਨਮੇ-ਘਰਾਂ ਵਿਚ ਜੀਵਨ ਲਈ ਜੋ ਗਫਾ ਮਿਲਦਾ ਹੈ ਉਹ ਜੀਵਨ ਦਾ ਕੀਮਤੀ ਸਮਾਂ ਗੁਆਉਣ ਤੁਲ ਹੈ। ਅਸਲ ਵਿਚ ਸਾਰੇ ਇੰਦ੍ਰੇ ਆਪੋ ਆਪਣੇ ਰਸਾਂ ਦੇ ਗਾਹਕ ਹਨ। ਅੱਖਾਂ ਨੂੰ ਕੇਵਲ ਭਾਂਤ ਭਾਂਤ ਦੇ ਰੰਗ ਤਮਾਸ਼ੇ ਵੇਖਣ ਦਾ ਚਾਉ ਚੜ੍ਹਿਆ ਰਹਿੰਦਾ ਹੈ:-

**ਅਖੀ ਵੇਖਿ ਨ ਰਜੀਆ, ਬਹੁ ਰੰਗ ਤਮਾਸੇ ॥** [ਭਾ.ਗੁ. ੨੭-੯

ਕੰਨਾਂ ਨੂੰ ਸੁਰੀਲੇ ਗੀਤ ਸੁਣਨ ਦਾ ਚਾਉ ਬਣਿਆ ਰਹਿੰਦਾ ਹੈ। ਦਿਲ ਬਹਿਲਾਉਣ ਲਈ ਇਹ ਖੇਲ ਚੰਗੇ ਹਨ ਪਰ ਇਹਨਾਂ ਦਾ ਜੀਵਨ-ਲਾਭ ਨਾਲ ਕੋਈ ਸਬੰਧ ਨਹੀਂ ਹੈ। ਮਨੁੱਖ ਪੂਰਬਲੇ ਸੰਸਕਾਰਾਂ ਦੀ ਜਕੜ ਅਤੇ ਕੁਸੰਗਤ ਵਿਚ ਜਕੜਿਆ ਹੋਣ ਕਾਰਨ ਆਪਣੇ ਜੀਵਨ ਦੀ ਵਿਕਾਸ-ਗਤੀ ਵਲ ਨਜ਼ਰ ਹੀ ਨਹੀਂ ਮਾਰਦਾ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ੳ. ਚੋਰਾ ਜਾਰਾ ਰੰਡੀਆ, ਕੁਟਣੀਆ ਦੀਬਾਣੁ ॥**
**ਵੇ ਦੀਨਾ ਕੀ ਦੋਸਤੀ, ਵੇ ਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ, ਸਦਾ ਵਸੈ ਸੈਤਾਨੁ ॥** [ਪੰਨਾ ੭੯੦

**ਅ. ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ॥**
**ਨਾਨਕ, ਸਚੇ ਨਾਮ ਵਿਣੁ, ਸਭੋ ਦੁਸਮਨੁ ਹੇਤੁ ॥੨॥** [ਪੰਨਾ ੭੯੦

ਵਿਕਾਰਾਂ ਉਤੇ ਜਿਤ ਪਾਉਣ ਦਾ ਇਕੋ ਇਕ ਸਾਧਨ ਹੈ- ਨਾਮ ਅਭਿਆਸ'। ਨਾਮ ਤੋਂ ਬਿਨਾਂ ਮਨੁਖ ਬੰਦਾ ਨਹੀਂ, ਗੰਦਾ ਹੈ। ਜੀਵਨ- ਵਿਗਾਸ ਦੀ ਗਤੀ ਤੇਜ ਕਰਨ ਲਈ ਸਤਿਸੰਗਤੀ ਜੀਵਨ ਦੀ ਬਹੁਤ ਲੋੜ ਹੈ। ਜੀਵਨ ਬਾਜ਼ੀ ਜਿਤਣ ਲਈ ਗਰੀਬਾਂ ਰੋਗੀਆਂ ਅਤੇ ਹੋਰ ਲੋੜਵੰਦਾਂ ਦਾ ਦਰਦ ਵੰਡਾਉਣ ਸੇਵਾ ਕਰਨ ਲਈ ਜਥੇਬੰਦ ਹੋਣਾ ਪੈਂਦਾ ਹੈ। ਭਾ. ਸਾਹਿਬ ਕਨ੍ਹੀਆ ਜੀ (ਸੇਵਾ

ਪੰਥੀ) ਜੋ ਸ੍ਰੀ ਅਨੰਦਪੁਰ ਸਾਹਿਬ ਦੇ ਰਣ ਖੇਤਰ ਵਿਚ ਮਸ਼ਕ ਰਾਹੀਂ ਸਿਖਾਂ ਤੇ ਮੁਸਲਮਾਨ ਫਟੜਾਂ ਨੂੰ ਬਿਨਾ ਵਿਤਕਰੇ ਜਲ ਛਕਾਉਣ ਦੀ ਸੇਵਾ ਕਰਦੇ ਰਹੇ, ਇਸ ਤੋਂ ਹਰੇਕ ਸਿਖ ਨੂੰ ਸਬਕ ਸਿਖਣਾ ਚਾਹੀਦਾ ਹੈ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸੰਨ ਹੋ ਕੇ ਭਾਈ ਕਨਈਆ ਜੀ ਨੂੰ ਮਰਮ ਪਟੀ ਦਿਤੀ, ਸੇਵਾ ਵਿਚ ਹੋਰ ਵਾਧਾ ਕੀਤਾ ਜਿਸ ਦੀ ਮਿਸਾਲ ਸਿਵਾਏ ਸਿਖ ਇਤਿਹਾਸ ਦੇ ਹੋਰ ਕਿਤੇ ਨਹੀਂ ਮਿਲਦੀ। ਸਹੀ ਅਰਥਾਂ ਵਿਚ ਅਜਿਹੀ ਸੇਵਾ ਹੀ ਰਬੀ-ਦਰਗਾਹ ਵਿਚ ਪਰਵਾਨ ਹੁੰਦੀ ਹੈ, ਇਹ ਜੀਵਨ-ਜਿਤ ਹੈ, ਜੋ ਮਨੁੱਖੀ ਜੀਵਨ ਵਿਚ ਨਵਾਂ ਮੋੜ ਲਿਆਉਂਦੀ ਹੈ। ਜਿਨ੍ਹਾਂ ਨੇ ਜੀਵਨ ਕਾਲ ਵਿਚ ਗੁਰੂ ਦੀ ਸਿਖਿਆ ਧਾਰਨ ਹੀ ਨਹੀਂ ਕੀਤੀ, ਨਿਗੁਰੇ ਹੀ ਰਹੇ, ਉਨ੍ਹਾਂ ਨੇ ਇਸ ਜਗ ਵਿਚ ਆ ਕੇ ਕੀ ਖਟਿਆ ਹੈ? ਗੁਰਵਾਕ ਹਨ:-

**ਜੀਵਦਿਆ ਨ ਚੇਤਿਓ, ਮੁਇਆ ਰਲੰਦੜੋ ਖਾਕੁ ॥**
**ਨਾਨਕ, ਦੁਨੀਆ ਸੰਗਿ ਗੁਦਾਰਿਆ, ਸਾਕਤ ਮੂੜ ਨਪਾਕ॥੧॥**

[ਪੰਨਾ ੫੨੩

ਜਿਵੇਂ ਫਲੂਸ ਜਾਂ ਫੁਟਬਾਲ ਵਿਚ ਜਦ ਤਕ ਹਵਾ ਭਰੀ ਰਹਿੰਦੀ ਹੈ, ਉਸ ਨਾਲ ਬੱਚੇ ਤੇ ਖਿਲਾੜੀ ਖੇਡਦੇ ਰਹਿੰਦੇ ਹਨ, ਜਦੋਂ ਉਨ੍ਹਾਂ ਚੋਂ ਫੂਕ ਨਿਕਲ ਜਾਂਦੀ ਹੈ, ਉਹ ਕਿਸੇ ਕੰਮ ਜੋਗੇ ਨਹੀਂ ਰਹਿੰਦੇ:-

**ਸਭ ਕੋ ਭਰਿਆ ਫੂਕਿ, ਆਖਣਿ ਕਹਣਿ ਨ ਥੰਮੀਐ ॥**
**ਨਾਨਕ ਵੇਖੈ ਆਪਿ, ਫੂਕ ਕਢਾਏ ਢਹਿ ਪਵੈ ॥** [ਪੰਨਾ ੧੨੪੪

ਇਸੇ ਤਰ੍ਹਾਂ ਹਰ ਕੋਈ ਹਉਮੈ ਨਾਲ ਭਰਿਆ ਹੋਇਆ ਆਪਣਾ ਜੀਵਨ ਵਿਅਰਥ ਗੁਆ ਲੈਂਦਾ ਹੈ। ਗੁਰੂ ਬਾਬਾ ਜੀ ਨੇ ਜੀਵਨ ਸੁਧਾਰਨ ਹਿਤ ਮਨ ਨੂੰ ਸਿਖਿਆ ਦਿਤੀ ਹੈ-

**ਸੁਣ ਮਨ ਮਿਤ੍ਰ ਪਿਆਰਿਆ, ਮਿਲੁ ਵੇਲਾ ਹੈ ਏਹ ॥**
**ਜਬ ਲਗੁ ਜੋਬਨਿ ਸਾਸੁ ਹੈ, ਤਬ ਲਗੁ ਇਹੁ ਤਨੁ ਦੇਹ ॥**
**ਬਿਨੁ ਗੁਣ ਕਾਮਿ ਨ ਆਵਈ, ਢਹਿ ਢੇਰੀ ਤਨੁ ਖੇਹੁ ॥** [ਪੰਨਾ ੨੦

ਜਦੋਂ ਜਾਨ ਬੇਜਾਨ ਹੋ ਗਈ ਭਾਵ ਮਿਟੀ ਦੀ ਢੇਰੀ ਬਣ ਗਈ, ਫਿਰ ਤਾਂ ਜੀਵਨ ਬਾਜ਼ੀ ਹਾਰੀ ਗਈ। ਸੋ, ਜੀਵਨ ਬਾਜ਼ੀ ਜਿਤਣ ਦਾ ਇਕੋ ਇਕ ਮਾਰਗ ਹੈ-

**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ, ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥** [ਪੰਨਾ ੧੪੧੨

ਅੰਤ ਵਿੱਚ, ਜੀਵਨ ਬਾਜ਼ੀ ਬਾਰੇ ਇਕ ਵਿਸ਼ੇਸ਼ ਗਲ ਸਮਝਣ ਵਾਲੀ ਹੈ। ਜਿਵੇਂ ਪਹਿਲਵਾਨਾਂ ਦਾ ਤਮਾਸ਼ਾ ਦੇਖਣ ਲਈ ਸਭ ਇਕ ਥਾਂ ਤੇ ਇਕੱਠੇ ਹੋ ਜਾਂਦੇ ਹਨ ਪਰ ਖੇਡ ਖ਼ਤਮ ਹੋਣ ਮਗਰੋਂ ਸਭ ਆਪੋ ਆਪਣੇ ਰਸਤੇ ਤੇ ਪੈ ਜਾਂਦੇ ਹਨ। ਇਸੇ ਤਰ੍ਹਾਂ, ਜੀਆਂ ਦਾ ਮੇਲ ਤੇ ਵਿਛੋੜਾ ਹੈ:-

**ਸੰਜੋਗੀ ਮਿਲਿ ਏਕਸੇ, ਵਿਜੋਗੀ ਉਠਿ ਜਾਇ ॥** [ਪੰਨਾ ੧੯

# ਗ੍ਰਿਹਸਤੀ ਜੀਵਨ

**ਪੁੰਨ ਦਾਨ ਕਾ ਕਰੈ ਸਰੀਰੁ ॥**
**ਸੋ ਗਿਰਹੀ ਗੰਗਾ ਕਾ ਨੀਰੁ ॥** [ਪੰਨਾ ੯੫੨

ਪ੍ਰਾਚੀਨ ਸਮੇਂ ਵਿਚ ਬ੍ਰਾਹਮਣਾਂ ਨੇ ਹਿੰਦੂ ਧਰਮ ਨੂੰ ਚਾਰ ਆਸ਼ਰਮਾਂ ਅਤੇ ਚਾਰ ਵਰਣਾਂ ਵਿਚ ਵੰਡ ਕੇ ਆਪਣੀ ਚੌਧਰਤਾ ਨੂੰ ਕਾਇਮ ਰਖਿਆ। ਮਿਹਨਤ ਕਰਕੇ ਖਟਣ ਕਮਾਉਣ ਨੂੰ ਗ੍ਰਿਹਸਤੀ ਅਤੇ ਪਕੀ ਪਕਾਈ ਖਾਣ ਨੂੰ ਪੰਡਤ ਜਿਨ੍ਹਾਂ ਮਸਿਆ, ਪੂਰਨਮਾਸ਼ੀ, ਚੌਦਸ, ਵਰਤ, ਕਰਮ ਕਾਂਡਾਂ ਅਤੇ ਪੂਜਾ ਦਾ ਢੌਂਗ ਰਚ ਕੇ ਲੋਕਾਂ ਨੂੰ ਸੁਚ, ਭਿੱਟ ਆਦਿ ਦੇ ਭਰਮ ਵਿਚ ਇਹੋ ਜਿਹਾ ਭਟਕਾਇਆ ਕਿ ਸਦੀਆਂ ਗੁਜ਼ਰਨ ਮਗਰੋਂ ਵੀ ਲੋਕਾਂ ਅੰਦਰੋਂ ਵਹਿਮਾਂ ਦੇ ਭੂਤ ਨਹੀਂ ਨਿਕਲੇ। ਤੀਰਥ ਇਸ਼ਨਾਨਾਂ ਲਈ ਯਾਤਰੂਆਂ ਦਾ ਭੀੜ ਭੜੱਕਾ ਵੇਖਿਆਂ ਗਰਮੀ ਦੇ ਮੌਸਮ ਵਿਚ ਤਾਂ ਮਨ ਵੀ ਘਬਰਾ ਜਾਂਦਾ ਹੈ। ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਪਾਸੋਂ ਬੜੇ ਵਿਅੰਗ ਨਾਲ ਪੁਛਿਆ ਸੀ:-

**ਭੇਖੁ ਉਤਾਰਿ ਉਦਾਸ ਦਾ,**
**ਵਤਿ ਕਿਉ ਸੰਸਾਰੀ ਰੀਤਿ ਚਲਾਈ ॥** [ਭਾ. ਗੁ. ਵਾ. ੧-੪੦

ਗੁਰੂ ਜੀ ਨੇ ਭੰਗ੍ਰ ਨਾਥ ਜੋਗੀ ਨੂੰ ਇਉਂ ਉਤਰ ਦਿਤਾ:-

**ਨਾਨਕ ਆਖੇ ਭੰਗ੍ਰਨਾਥ, ਤੇਰੀ ਮਾਉ ਕੁਚਜੀ ਆਹੀ ॥**
**ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚਜੇ ਫੁਲੁ ਸੜਾਈ ॥**
**ਹੋਇ ਅਤੀਤੁ ਗ੍ਰਿਹਸਤਿ ਤਜਿ,**
**ਫਿਰਿ ਉਨ ਕੇ ਘਰਿ ਮੰਗਣਿ ਜਾਈ ॥**
**ਬਿਨੁ ਦਿਤੇ ਕਛੁ ਹਥਿ ਨ ਆਈ ॥** [ਭਾ. ਗੁ. ਵਾ. ੧-੪੦

ਓ ਜੋਗੀਓ ! ਜਿਸ ਗ੍ਰਿਹਸਤ ਧਰਮ ਨੂੰ ਮਾੜਾ ਆਖਦੇ ਹੋ, ਫਿਰ ਉਨ੍ਹਾਂ ਦੇ ਘਰਾਂ ਵਿਚ ਜਾ ਕੇ ਭਿਖਿਆ ਮੰਗਦੇ ਹੋ, ਇਸ ਤਰ੍ਹਾਂ ਆਪਣਾ ਪੇਟ ਭਰਦੇ ਹੋ, ਕੀ ਸ਼ਰਮ ਵਾਲੀ ਗਲ ਨਹੀਂ? ਗੁਰੂ ਪਾਤਿਸ਼ਾਹ ਜੀ ਦਾ ਇਹ ਬੋਲ ਇਤਨਾ ਬਲਵਾਨ ਸੀ ਜਿਸ ਨੇ ਜੋਗੀਆਂ ਨੂੰ ਨਿਰ ਉਤਰ ਕਰ ਦਿਤਾ।

ਜੇ ਸ੍ਰਿਸ਼ਟੀ ਰਚਨਾ ਦਾ ਇਤਿਹਾਸ ਵਾਚੀਏ ਤਾਂ ਪਤਾ ਚਲਦਾ ਹੈ ਕਿ ਜਾਤਾਂ ਪਾਤਾਂ ਦੀ ਵੰਡ ਦਾ ਮੁੱਢ ਬ੍ਰਾਹਮਣਾਂ ਨੇ ਬੱਧਾ ਜਿਸ ਦੀਆਂ ਲੀਹਾਂ ਉਤੇ ਹੁਣ ਤੀਕ ਹਿੰਦੂ ਧਰਮ ਚਲਦਾ ਆ ਰਿਹਾ ਹੈ।

ਪਾਠਕਾਂ ਦੀ ਗਿਆਤ ਲਈ ਚਾਰ ਆਸ਼ਰਮਾਂ ਤੇ ਚਾਰ ਵਰਣਾਂ ਦੇ ਨਾਵਾਂ ਦਾ ਵੇਰਵਾ ਦੇਣਾ ਵੀ ਜਰੂਰੀ ਹੈ:-

੧. **ਬ੍ਰਹਮਚਰਜ–** ਜਨੇਊ ਧਾਰ ਕੇ 24 ਸਾਲ ਤੀਕ ਬੇਦ ਵਿਦਿਆ ਪੜ੍ਹਨੀ ਅਤੇ ਕਾਮਾਦਿ ਵਿਸ਼ੇ ਵਿਕਾਰਾਂ ਦਾ ਤਿਆਗ ਕਰਨਾ।
੨. **ਗ੍ਰਿਹਸਤ**– 24 ਸਾਲ ਮਗਰੋਂ ਗੁਰੂ ਨੂੰ ਦਖਣਾ ਦੇ ਕੇ ਘਰ ਆ ਕੇ ਇਸਤ੍ਰੀ ਨਾਲ ਵਿਆਹ ਕਰਕੇ 5 ਵਰ੍ਹੇ ਤਕ ਆਯੂ ਬਿਤੀਤ ਕਰਨੀ।
੩. **ਬਾਨ ਪ੍ਰਸਤ–** ਵਿਆਹ ਮਗਰੋਂ ਇਸਤ੍ਰੀ ਸਰੀਰ ਅਥਵਾ ਇਕਲੇ ਹੀ ਬਨ ਵਿਚ ਰਹਿ ਕੇ ਅਗਨਿ ਹੋਤ੍ਰ ਆਦਿਕ ਗਰਮ ਕਰਕੇ 95 ਵਰ੍ਹੇ ਦੀ ਉਮਰ ਤਕ ਉਥੇ ਰਹਿਣਾ।
੪. **ਸੰਨਿਆਸ–** ਸੰਨਿਆਸੀ ਬਣ ਕੇ ਅਗਨਿ ਹੋਤ੍ਰ ਆਦਿ ਸਭ ਕਰਮ ਤਿਆਗ ਕੇ ਭਿਖਿਆ ਮੰਗ ਕੇ ਸਰੀਰ ਦਾ ਨਿਰਬਾਹ ਕਰਨਾ।

## ਚਾਰ ਵਰਨ

੧. ਖਤ੍ਰੀ ੨. ਬ੍ਰਾਹਮਣ ੩. ਸੂਦ ੪. ਵੈਸ਼

ਗੁਰੂ ਬਾਬਾ ਜੀ ਨੇ ਬ੍ਰਾਹਮਣੀ ਮਤ ਨੂੰ ਪੂਰੀ ਤਰ੍ਹਾਂ ਨਕਾਰ ਕੇ ਆਪਣਾ ਨਿਰਮਲ ਅਤੇ ਨਿਰਾਲਾ ਪੰਥ ਚਲਾਇਆ–

**ੳ. ਮਾਰਿਆ ਸਿਕਾ ਜਗਤ ਵਿਚ,**
**ਨਾਨਕ ਨਿਰਮਲ ਪੰਥ ਚਲਾਇਆ ॥** [ਭਾ. ਗੁ. ਵਾ. ੧–੪੫

**ਅ. ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ॥**
[ਭਾ. ਗੁ. ੧–੩੧

ਭਾ. ਸ. ਗੁਰਦਾਸ ਜੀ ਦੀ ਰਚਿਤ ਗਿਆਰਵੀਂ ਵਾਰ (ਭਗਤ ਰਤਨਾਵਲੀ) ਦਾ ਭਾ.ਸ. ਮਨੀ ਸਿੰਘ ਜੀ ਨੇ 'ਜਗਾ ਧਰਣੀ ਜਾਣੀਐ, ਸੰਸਾਰੂ ਨਾਲੇ ਨਿਰੰਕਾਰੀ' (੧੧–੧੫) ਵਾਲੀ ਪਉੜੀ ਦਾ ਇਉਂ ਟੀਕਾ ਕੀਤਾ ਹੈ:–

"ਜੱਗਾ ਗੁਰੂ ਅੰਗਦ ਜੀ ਦੀ ਸ਼ਰਣ ਗਇਆ, ਅਰਦਾਸ ਕੀਤੀ, ਜੇ ਤੁਸੀਂ ਬਚਨ ਕਰੋ ਤਾਂ ਮੈਂ ਘਰ ਬਾਰ ਛੱਡ ਕੇ ਫ਼ਕੀਰ ਹੋ ਜਾਂਦਾ ਹਾਂ। ਮੈਨੂੰ ਇਕ ਜੋਗੀ ਨੇ ਆਖਿਆ ਹੈ ਜੋ ਘਰ ਬੰਧਨ ਰੂਪ ਹੈ, ਤੂੰ ਪ੍ਰਿਥਮੇ ਘਰਬਾਰ ਦਾ ਤਿਆਗ ਕਰ ਆਵੈ ਤਾਂ ਬਹੁੜੋ ਮੈਂ ਉਪਦੇਸ ਕਰਸਾਂ ਤਾਂ ਬਚਨ ਹੋਇਆ–

"ਜੋਗ ਕੀਤਿਆਂ ਅਤੇ ਘਰ ਛੱਡਿਆਂ ਜੇ ਉਧਾਰ ਹੁੰਦਾ ਹੋਵੇ ਤਾਂ ਤਦ ਫਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਦੇ ਹਨ ਤੇ ਗੁਰੂ ਦੇ ਨਿਮਿੱਤ ਸੇਵਾ ਟਹਿਲ ਕਰਦੇ ਹੈਨ। ਜੇ ਫਕੀਰ ਫਕੀਰ ਹੋ ਕੇ ਕਿਸੀ ਥੀਂ ਲੈ ਖਾਵੇਗਾ ਤਾਂ ਆਪ ਦੇ ਤਪ ਦਾ ਬਲ ਓਸਨੂੰ ਵੰਡ ਦੇਵੇਗਾ ਤੇ ਜੇ ਗ੍ਰਿਸਤੀ ਹੋ ਕੈ ਭਗਤਿ ਕਰੈਗਾ, ਓਹ ਭੀ ਓਸਥੈ ਰਹੈਗਾ, ਤੇ ਸਾਧੁਸੰਗਤਿ ਦੀ ਸੇਵਾ ਦਾ ਫਲ ਭੀ ਹੋਵੇਗਾ। ਜੈਸੇ ਕੋਈ ਗਊ ਨੂੰ ਘਾਹ ਅਰ ਖੋਵਿਦ (ਖ਼ਵੀਦ) ਖਵਾਂਦਾ ਹੈ ਤਾਂ ਓਸ ਦਾ ਦੂੱਧ ਦੁਹਿ ਲੈਂਦਾ ਹੈ" (ਗੁਰਮਤ ਸੁਧਾਕਰ, ਸੰਮਤ ੧੯੨੨, ਪੰਨਾ ੩੭੬)

ਗੁਰਮਤਿ ਸਿਧਾਂਤ ਹਰੇਕ ਪ੍ਰਾਣੀ ਨੂੰ ਘਰ ਵਿਚ ਹੀ ਬੈਰਾਗੀ ਬਣਨ ਦਾ

ਉਪਦੇਸ਼ ਦਿੰਦਾ ਹੈ, ਜਿਵੇਂ ਕਿ ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੧੨੧ ਵਿਚ ਇਸ ਬਾਰੇ ਨਿਰੂਪਣ ਕੀਤਾ ਹੈ:-

**ਗੁਰੂ ਉਪਦੇਸੁ ਗੁਰੁਸਿਖ ਗ੍ਰਿਹਿ ਮੈ ਬੈਰਾਗੀ,**
**ਗ੍ਰਿਹਿ ਤਜ ਬਨਖੰਡ ਹੋਤ ਨ ਉਧਾਰ ਜੀ ॥**

ਹਾਂ, ਗੁਰਮਤਿ ਦੁਆਰਾ ਗ੍ਰਿਹਸਤ ਆਸ਼ਰਮ ਦੀ ਸਰਾਹਨਾ ਕੀਤੀ ਗਈ ਹੈ ਕਿਉਂਕਿ ਗੁਰਸਿਖ ਜਿਥੇ ਧਰਮ ਦੀ ਕਿਰਤ ਕਰਕੇ ਆਪਣੇ ਪਰਿਵਾਰ ਦੀ ਉਪਜੀਵਕਾ ਲਈ ਜਤਨਸ਼ੀਲ ਹੁੰਦਾ ਹੈ, ਉਥੇ ਆਏ ਗਏ ਅਭਿਆਗਤਾਂ, ਹੋਰ ਲੋੜਵੰਦਾਂ ਦੀ ਸੇਵਾ ਕਰਕੇ ਆਪਣਾ ਜਨਮ ਸਫਲ ਕਰਦਾ ਹੈ। ਗੁਰੂ ਬਾਬਾ ਜੀ ਨੇ 'ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ, ਰਾਹੁ ਪਛਾਣੈ ਸੇਇ' (ਪੰਨਾ ੧੨੪੫) 'ਘਾਲਿ ਖਾਇ ਸੁਕ੍ਰਿਤ ਕਰੇ, ਹਥਹੁ ਦੇ ਕੈ ਭਲਾ ਮੰਨਾਏ' (ਪੰਨਾ ੧੨੪੫) ਵਾਲੇ ਉਪਦੇਸ਼ ਦਾ ਸਾਰੇ ਸੰਸਾਰ ਵਿਚ ਪਰਚਾਰ ਕੀਤਾ ਹੈ।

ਭਾ.ਸ. ਗੁਰਦਾਸ ਜੀ ਨੇ ਗ੍ਰਿਹਸਤ ਧਰਮ ਦੀ ਉਤਪਤਾ ਨੂੰ ਅਤਿ ਸੁੰਦਰ ਪ੍ਰਮਾਣਾਂ ਰਾਹੀਂ ਰੂਪਮਾਨ ਕਰਨ ਵਿੱਚ ਕਮਾਲ ਕਰ ਦਿਤਾ ਹੈ:-

**ਜੈਸੇ ਸਰ ਸਰਿਤਾ ਜਲ ਮੈ, ਸਮਮੰਦਰ ਬਡੋ,**
**ਮੇਰ ਮੈਂ ਸੁਮੇਰ ਬਡੋ, ਜਗਤ ਬਖਾਨ ਹੈ ॥**
**ਤਰਵਰ ਬਿਖੈ ਜੈਸੇ ਚੰਦਨ ਬਿਰਖ ਬਡੋ,**
**ਧਾਂਤ ਮੈ ਕਨਕ ਅਤਿ ਉਤਮ ਕੈ ਮਾਨ ਹੈ ॥**
**ਖੰਡਨ ਮੈ ਹੰਸ ਮ੍ਰਿਗਰਾਜਨ ਮੈ ਸਾਰਦੂਲ,**
**ਰਾਗਨ ਮੈ ਸਿਰੀ ਰਾਗ ਪਾਰਸ ਪਖਾਨ ਹੈ ॥**
**ਗਯਾਨਨ ਮੈ ਗਯਾਨ ਅਰ ਧਯਾਨਨ ਮੈ ਧਯਾਨ ਗੁਰ,**
**ਸਗਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ ॥** **[ਕਬਿਤ ਨੰਬਰ ੩੭੬**

ਭਾ. ਕਾਨ੍ਹ ਸਿੰਘ ਜੀ ਨੇ ਗੁਰ ਸ਼ਬਦ ਰਤਨਾਕਰ ਵਿਚ ਘਰ ਤਿਆਗਣ ਵਾਲੇ ਪ੍ਰਤੀ ਇਕ ਸੁੰਦਰ ਕਵਿਤਾ ਲਿਖੀ ਹੈ:-

**ਕਾਹੇ ਕੋ ਤੂ ਘਰ ਛੋਡਾ ਕਾਹੇ ਕੋ ਘਰਨਿ ਛੋਡੀ ?**
**ਕਾਹੇ ਕੋ ਇਜ਼ਤ ਖੋਈ, ਦਰਵੇਸੁ ਬਾਨੇ ਕੀ?**
**ਕਾਹੇ ਕੋ ਤੂ ਨੰਗਾ ਹੂਆ, ਕਾਹੇ ਕੋ ਬਿਭੂਤਿ ਲਾਈ?**
**ਕਾ ਨੇ ਸੀਖ ਦਈ ਤੁਝੇ ਜੰਗਲ ਮੇ ਜਾਨੇ ਕੀ?**
**ਆਦਤ ਕੋ ਛੋੜ ਦੇਤਾ, ਪਰੇਸ਼ਾਨ ਮਤ ਹੋਤਾ**
**ਸੀਖ ਸੁਨ ਲੇਤਾ ਤੂ ਚਤੁਰ ਸਿੰਘ ਰਾਨੇ ਕੀ,**
**ਗੋਸ਼ਾ ਜਾਇ ਏਕ ਲੇਤਾ ਖਾਨੇ ਕੋ ਖੁਦਾਇ ਦੇਤਾ**
**ਜਾਤੀ ਮਿਟ ਚਿੰਤਾ ਰੇ ਫਕੀਰ ਖਾਨੇ ਦਾਨੇ ਕੀ ।**

ਗ੍ਰਿਹਸਤੀ ਜੀਵਨ ਵਿਚ ਪਰਉਪਕਾਰ ਵਾਲੀ ਬ੍ਰਿਤੀ ਵਡੇ ਭਾਗਾਂ ਨਾਲ ਨਸੀਬ ਹੁੰਦੀ ਹੈ। ਸਿਖੀ ਰਹਿਤ ਵਿਚ ਦਸਵੰਧ ਕਢਣ ਦੀ ਰਹੁਰੀਤ ਦਾ ਮੂਲ

ਮਨੋਰਥ ਅਨਾਥਾਂ ਗਰੀਬਾਂ ਦੀ ਮਦਦ ਕਰਨਾ ਹੈ। ਨੰਗਿਆਂ ਨੂੰ ਕਪੜੇ, ਭੁਖਿਆਂ ਨੂੰ ਭੋਜਨ, ਪੈਰੋਂ ਨੰਗਿਆਂ ਨੂੰ ਜੁਤੀਆਂ, ਨਿਰਧਨ ਗਰੀਬ ਦੀ ਧਨ ਨਾਲ ਸਹਾਇਤਾ ਕਰਨੀ। ਇਸ ਵਿਸ਼ੇ ਤੇ ਇਕ ਸਾਖੀ ਬਹੁਤ ਪ੍ਰਸਿਧ ਹੈ:

ਗੁਰੂ ਨਾਨਕ ਦੇਵ ਜੀ ਦਾ ਇਕ ਸਿਖ ਲਾਹੌਰ ਰਹਿੰਦਾ ਸੀ ਅਤੇ ਉਸ ਦੇ ਨੇੜੇ ਇਕ ਬਹੁਤ ਹੀ ਗਰੀਬ ਸਿਖ ਰਹਿੰਦਾ ਸੀ। ਉਸ ਦੀ ਲੜਕੀ ਜੁਆਨ ਅਤੇ ਵਿਆਹੁਣ ਜੋਗੀ ਸੀ ਪਰ ਉਸ ਗਰੀਬ ਪਾਸ ਲੜਕੀ ਦਾ ਵਿਆਹ ਕਰਨ ਲਈ ਨਾ ਕਪੜਾ ਲਤਾ ਸੀ ਨਾ ਪੈਸਾ ਆਦਿ ਸੀ। ਗੁਰੂ ਦਾ ਸਿਖ ਧਨਾਢ ਸਿਖ ਦੇ ਪਾਸ ਖੱਦਰ ਵੇਚਣ ਲਈ ਬੇਨਤੀ ਕੀਤੀ। ਖਦਰ ਥੋੜਿਆਂ ਪੈਸਿਆਂ ਦਾ ਸੀ ਪਰ ਦੁਕਾਨ ਵਾਲੇ ਸਿਖ ਨੇ ਉਸ ਨੂੰ ਲੜਕੀ ਦੇ ਵਿਆਹ ਦੇ ਖਰਚ ਲਈ ਬਹੁਤ ਧਨ ਦਿਤਾ ਜਿਸ ਨਾਲ ਕਾਰਜ ਸਿਧ ਹੋ ਗਿਆ। ਗੁਰਮਤਿ ਦਾ ਸਿਧਾਂਤ ਇਹ ਹੈ:-

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥** [ਪੰਨਾ ੨੬

ਸਰਬਤ ਦਾ ਭਲਾ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਕਰਦਿਆਂ ਸ੍ਰੀ ਗੁਰੂ ਰਾਮਦਾਸ ਜੀ ਨੇ ਬਹੁਤ ਸੁੰਦਰ ਪ੍ਰਮਾਣ ਦੇ ਕੇ ਮਾਰਗ ਦਰਸ਼ਨ ਕੀਤਾ ਹੈ:-

**ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ,**
**ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ॥**
**ਗੁਰ ਸਤਿਗੁਰੂ ਗੁਰ ਸਾਧੋ ॥**
**ਚਾਰਿ ਬਰਨ ਚਾਰਿ ਆਸ੍ਰਮ ਹੈ, ਕੋਈ ਮਿਲੈ ਗੁਰੂ ਗੁਰ ਨਾਨਕ,**
**ਸੋ ਆਪਿ ਤਰੈ, ਕੁਲ ਸਗਲ ਤਰਾਧੋ ॥** [ਪੰਨਾ ੧੨੯੭

ਅਸਲ ਵਿਚ ਲੋੜ ਤਾਂ ਸ੍ਰੇਸ਼ਟ ਕਰਮ ਸੇਵਾ, ਸਿਮਰਨ-ਭਗਤੀ ਆਦਿ ਦੀ ਹੈ। ਘਰ ਘਾਟ ਛਡ ਕੇ ਜੰਗਲ ਵਿਚ ਰਹਿਣ ਨਾਲ ਕੋਈ ਜਤੀ ਸਤੀ ਨਹੀਂ ਬਣ ਸਕਦਾ। ਗੁਰਬਾਣੀ ਵਿਚ ਇਸ ਵਿਸ਼ੇ ਤੇ ਇਉਂ ਲੋੜੀਂਦੀ ਜਾਣਕਾਰੀ ਦਿਤੀ ਹੈ:-

**ੳ. ਪਰਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**
**ਸਾਧ ਕੀ ਟਹਲ ਸੰਤ ਸੰਗਿ ਹੇਤ ॥** [ਪੰਨਾ ੨੭੪
**ਅ. ਪਰ ਧਨ ਪਰਦਾਰਾ ਪਰਹਰੀ ॥**
**ਤਾ ਕੇ ਨਿਕਟਿ ਬਸੈ ਨਰਹਰੀ ॥** [ਪੰਨਾ ੧੧੬੩

ਭਾਈ ਸਾਹਿਬ ਗੁਰਦਾਸ ਜੀ ਨੇ ਸਾਰੇ ਵਰਨ ਆਸ਼ਰਮਾਂ ਦਾ ਮੁਲਾਂਕਣ ਕਰਨ ਮਗਰੋਂ ਗੁਰਮਤਿ ਅਨੁਸਾਰ ਇਹ ਸਿਖਿਆ ਦਿਤੀ ਹੈ:-

**ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ ॥**
**ਪਰ ਧਨੁ ਸੂਅਰ ਗਾਇ ਜਿਉ ਮਕਰੂ ਹਿੰਦੂ ਮੁਸਲਮਾਣੈ ॥**
[ਭਾ. ਗੁ. ਵਾ. ੬-੮

ਗੁਰਬਾਣੀ ਦੀ ਸ਼ਬਦਾਵਲੀ ਨੂੰ ਮੁਖ ਰਖਦਿਆਂ ਇਹ ਗਲ ਸਿਧ ਹੁੰਦੀ ਹੈ ਕਿ ਪਰਮਾਤਮਾ ਆਪ ਹੀ ਵਡਾ ਗ੍ਰਿਹਸਤੀ ਹੈ:-

**ਸੂਰਨ ਮਹਿ ਸੂਰਾ ਤੂੰ ਕਹੀਅਹਿ, ਭੋਗਨ ਮਹਿ ਭੋਗੀ॥**

**ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ, ਜੋਗਨ ਮਹਿ ਜੋਗੀ ॥** [ਪੰਨਾ ੫੦੭

ਦਿਸਦਾ ਤੇ ਅਣਦਿਸਦਾ ਸਾਰਾ ਸੰਸਾਰ ਪਰਮੇਸ਼ਰ ਦਾ ਹੀ ਪਰਵਾਰ ਹੈ। ਅਸਲ ਵਿਚ ਇਹ ਪਰਪੰਚੁ ਸਭ ਕਰਤਾ ਪੁਰਖੁ ਜੀ ਦਾ ਖੇਲ ਹੈ। ਪਰ ਸੰਸਾਰ ਦੇ ਸਾਰੇ ਜੀਵ ਕਿਸੇ ਪਖ ਤੋਂ ਵੀ ਇਕਸਾਰ ਨਹੀਂ ਅਤੇ ਨਾ ਹੀ ਇਉਂ ਹੋਣਾ ਸੰਭਵ ਹੈ। ਚੰਗੇ ਮੰਦੇ, ਸਿਆਣੇ-ਮੂਰਖ, ਚਾਲਾਕ, ਨਾਲਾਇਕ, ਸਲਾਹਕੁਨ ਤੇ ਝਗੜਾਲੂ ਆਦਿ ਸਭਨਾ ਜੀਆਂ ਦੀ ਹੋਂਦ ਆਪੋ ਆਪਣੇ ਕਰਮਾਂ ਅਤੇ ਸੁਭਾਵਾਂ ਉਤੇ ਨਿਰਧਾਰਤ ਹੈ ਪ੍ਰੰਤੂ ਪੂਰਬਲੇ ਜਨਮ ਕਰਮਾਂ ਦਾ ਕਿਸੇ ਨੂੰ ਵੀ ਗਿਆਨ ਪ੍ਰਾਪਤ ਨਹੀਂ ਹੈ।

ਇਹਨਾਂ ਆਸ਼ਰਮਾਂ ਵਰਨਾ ਦੀ ਨੀਂਹ ਮਨਘੜਤ ਹੈ। ਅੰਮ੍ਰਿਤ ਬਾਣੀ ਵਿਚ ਗਿਆਨ ਪਖੋਂ ਇਹਨਾਂ ਦੀ ਪਰਿਭਾਸ਼ਾਵਾਂ ਦਾ ਜੋ ਉਲੇਖ ਕੀਤਾ ਹੈ, ਉਹ ਸੋਲ੍ਹਾਂ ਆਨੇ ਸਹੀ ਹੈ:-

੧. **ਖਤ੍ਰੀ ਸੋ ਜੋ ਕਰਮਾ ਕਾ ਸੂਰੁ ॥**

**ਪੁੰਨ ਦਾਨ ਕਾ ਕਰੈ ਸਰੀਰੁ ॥**

**ਖੇਤ ਪਛਾਣੈ ਬੀਜੈ ਦਾਨੁ, ਸੋ ਖਤ੍ਰੀ ਦਰਗਹ ਪਰਵਾਣੁ ॥** [ਪੰਨਾ ੧੪੧੧

੨. **ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ ॥**

**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥** [ਪੰਨਾ ੬੬੨

ਘਰ ਬਾਰ ਤਿਆਗ ਕੇ ਜੰਗਲਾਂ ਵਿਚ ਜਾਣ ਨਾਲ ਨਾ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਹੋ ਸਕਦਾ ਹੈ ਨਾ ਬ੍ਰਿਤੀ ਇਕਾਗਰ ਹੁੰਦੀ ਹੈ ਅਤੇ ਨਾ ਹੀ ਭਗਤੀ ਹੋ ਸਕਦੀ ਹੈ। ਗੁਰਬਾਣੀ ਵਿਚ ਇਨ੍ਹਾਂ ਬਾਰੇ ਸੰਕੇਤ ਮੌਜੂਦ ਹਨ:-

੧. **ਗ੍ਰਿਹੁ ਤਜਿ ਬਨਿ ਖੰਡ ਜਾਈਐ, ਚੁਨਿ ਖਾਈਐ ਕੰਦਾ ॥**

**ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥** [ਪੰਨਾ ੮੫੫

੨. **ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥**

**ਵੇਸਿ ਨ ਪਾਈਐ ਮਹਾ ਦੁਖਿਆਰੀ ॥** [ਪੰਨਾ ੧੩੪੮

ਪਿਤਾ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੇ ਭੇਖਾਂ ਨਾਲੋਂ ਗ੍ਰਿਹਸਤ ਨੂੰ ਅਪਨਾਉਣ ਦੀ ਜੋ ਦਲੀਲ ਦਿਤੀ ਹੈ, ਉਹ ਅਕੱਟ ਹੈ:-

**ਇਸੁ ਭੇਖੈ ਥਾਵਹੁ ਗਿਰਹੁ ਭਲਾ, ਜਿਥਹੁ ਕੋ ਵਰਸਾਇ॥** [ਪੰਨਾ ੫੮੭

'ਜਿਥਹੁ ਕੋ ਵਰਸਾਇ' ਦਾ ਸਰਲ ਅਰਥ ਹੈ- 'ਜਿਥੋਂ ਕਿਸੇ ਨੂੰ ਕੁਝ ਲਭਦਾ ਤਾਂ ਹੈ' ਇਕ ਪ੍ਰਕਾਰ ਇਹ 'ਜੀਅ ਦਇਆ ਪਰਵਾਨ' ਵਾਲੀ ਵੀਚਾਰ ਧਾਰਾ ਦੀ ਵੀ ਪੂਰਤੀ ਕਰਦੀ ਹੈ। ਗ੍ਰਿਹਸਤੀ ਜੀਵਨ ਵਿਚ ਵਿਚਰਨ ਵਾਲਾ ਮਨੁੱਖ ਦੂਜੇ ਪਾਸੋਂ ਮੰਗਣ ਵਿਚ ਆਪਣੀ ਹੱਤਕ ਸਮਝਦਾ ਹੈ। ਦਰਵੇਸ਼ਪੁਣੇ ਦੀ

ਮਹੱਤਤਾ ਨੂੰ ਹਰ ਕੋਈ ਨਹੀਂ ਸਮਝਦਾ। ਜੇ ਘਰ ਘਰ ਜਾ ਕੇ ਪੇਟ ਭਰਨ ਲਈ ਭੋਜਨ ਹੀ ਮੰਗਣਾ ਹੈ ਤਾਂ ਇਸ ਨਾਲੋਂ ਬਿਹਤਰ ਹੈ ਕਿ ਪਰਵਿਰਤੀ ਮਾਰਗ ਦਾ ਧਾਰਨੀ ਬਣ ਜਾਏ। ਜੇ ਨਿਰਵਿਰਤੀ ਮਾਰਗ ਨੂੰ ਗ੍ਰਹਿਣ ਕਰਨਾ ਹੈ ਤਾਂ ਜਗਿਆਸੂ ਦੁਖ ਸੁਖ ਤੋਂ ਉਪਰ ਉਠ ਜਾਏ। ਗੁਰੂ ਘਰ ਵਿਚ ਬਾਹਰਮੁਖੀ ਵੇਸ (ਭੇਖ) ਨੂੰ ਕੋਈ ਮਹਾਨਤਾ ਨਹੀਂ। ਸਿੱਖ ਧਰਮ ਵਿੱਚ ਭਾਵੇਂ ਕੋਈ ਗ੍ਰਿਹਸਤੀ ਹੈ, ਭਾਵੇਂ ਉਦਾਸੀ ਹੈ, ਜਿਸ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸ ਗਿਆ ਹੈ, ਓਹੀ ਪਰਵਾਣ ਹੈ।

ਗਿਆਨ ਪ੍ਰਵੇਸ਼ਕਾ ਦੀ ਅਣਹੋਂਦ ਕਾਰਨ ਕਈ ਵਾਰੀ ਸਾਧਾਰਨ ਜਗਿਆਸੂ ਅੰਦਰ ਅਜਿਹਾ ਪ੍ਰਸ਼ਨ ਖੜ੍ਹਾ ਹੋ ਜਾਂਦਾ ਹੈ, ਜਿਸ ਨਾਲ ਇਕ ਪ੍ਰਕਾਰ ਉਸ ਦੇ ਹਿਰਦੇ ਅੰਦਰ ਹਉਮੈ ਦਾ ਟਿੱਬਾ ਬਣ ਜਾਂਦਾ ਹੈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਮਹਿਲਾ ਸਮੇਤ ਕਸ਼ਮੀਰ ਜਾਂਦੇ ਹੋਏ ਰਸਤੇ ਵਿਚ ਗੁਜਰਾਤ ਦੇ ਸਥਾਨ ਤੇ ਬਿਸਰਾਮ ਕੀਤਾ। ਮੀਰੀ ਪੀਰੀ ਦੇ ਮਾਲਕ ਜੀ ਦਾ ਸ਼ਾਹੀ ਲਿਬਾਸ ਵੇਖ ਕੇ ਉਥੋਂ ਦੇ ਲੋਕਾਂ ਨੇ ਮਜ਼ਕਰੀ ਕੀਤੀ ਕਿ ਆਪਣੇ ਆਪ ਨੂੰ ਗੁਰੂ ਪੀਰ ਸਦਾਉਣਾ, ਨਾਲ ਵਿਆਹ ਕਰਾਉਣਾ, ਗੁਰੂ ਸਾਹਿਬ ਨੇ ਕਿਹਾ ਗੁਜਰਾਤ ਮਸਖਰਿਆਂ ਦਾ ਸ਼ਹਿਰ ਹੈ। ਸ਼ਾਹ ਦੌਲਾ ਜੋ ਚੰਗਾ ਸੂਝਵਾਨ ਫਕੀਰ ਸੀ, ਗੁਰਦੇਵ ਜੀ ਦੇ ਚਰਨਾ ਤੇ ਆ ਡਿਗਿਆ ਤੇ ਬੇਨਤੀ ਕਰਨ ਲਗਾ, ਮਹਾਰਾਜ ! ਹੁਣ ਬਖ਼ਸ਼ ਦਿਓ, ਅਗੋਂ ਲਈ ਅਜਿਹੀ ਹਰਕਤ ਕੋਈ ਨਹੀਂ ਕਰੇਗਾ। ਗੁਰੂ ਸਾਹਿਬ ਨੇ ਦਇਆ ਕੀਤੀ, ਉਨ੍ਹਾਂ ਨੂੰ ਬਖ਼ਸ਼ ਦਿਤਾ ਪਰ ਨਾਲ ਹੀ ਦੌਲਾ ਸ਼ਾਹ ਫਕੀਰ ਨੂੰ ਦਸਿਆ ਕਿ ਜਿਨ੍ਹਾਂ ਲੋਕਾਂ ਨੇ ਸਾਡਾ ਵਿਆਹ ਕਰਨ ਉਤੇ ਭਰਮ ਕੀਤਾ ਹੈ, ਉਹ ਠੀਕ ਨਹੀਂ ਸੀ, ਕਿਉਂਕਿ :-

ਇਸਤ੍ਰੀ ਈਮਾਨ ਹੈ,
ਪੁੱਤਰ ਨਿਸ਼ਾਨ ਹੈ
ਦੌਲਤ ਗੁਜ਼ਰਾਨ ਹੈ
ਫ਼ਕੀਰ ਨ ਹਿੰਦੂ ਨ ਮੁਸਲਮਾਨ ਹੈ।

ਗੁਰੂ ਪਾਤਿਸ਼ਾਹ ਜੀ ਦੇ ਇਹ ਅੰਮ੍ਰਿਤ ਬਚਨ ਸੁਣ ਕੇ ਸ਼ਾਹ ਦੌਲਾ ਗੁਰੂ ਜੀ ਦੇ ਪਾਵਨ ਚਰਨਾ ਤੇ ਢਹਿ ਪਿਆ ਤੇ ਭੁੱਲ ਬਖ਼ਸ਼ਵਾਈ।

ਪ੍ਰਾਚੀਨ ਧਰਮਾਂ ਦੇ ਆਗੂ ਲੋਕਾਂ ਅੰਦਰ ਹਠ-ਮਾਰਗ ਦੀ ਪ੍ਰੇਰਨਾ ਕਰਦੇ ਰਹੇ। ਅਪੁਠੇ ਲਟਕਣਾ, ਧੂਣੀਆਂ ਤਪਾਉਣੀਆਂ, ਗਊਆਂ ਮਣਸਣੀਆਂ, ਸਿਆਲ ਵਿਚ ਠੰਢੇ ਜਲ ਨਾਲ ਇਸ਼ਨਾਨ ਕਰਨਾ, ਸੇਵਾ-ਦਾਨ ਕਰਨਾ। ਸਿਰ ਵਢ ਕੇ ਸ਼ਿਵ ਜੀ ਨੂੰ ਦੇਣਾ। ਇਹ ਵੀਚਾਰਧਾਰਾ ਗੁਰਮਤਿ ਗਿਆਨ ਦੇ ਬਿਲਕੁਲ ਉਲਟ ਹੈ। ਪਰਮਾਤਮਾ ਨੂੰ ਛੇਤੀ ਮਿਲਣ ਦੀ ਸੌਖੀ ਜੁਗਤੀ ਇਹ ਹੈ:

੧. ਧਰਮ ਦੀ ਕਿਰਤ ਕਰਨੀ।
੨. ਝੂਠ ਦਾ ਤਿਆਗ ਕਰਨਾ।
੩. ਅੰਮ੍ਰਿਤ ਵੇਲੇ ਜਾਗਣਾ। ਪਰਮੇਸ਼ਰ ਜੀ ਦੇ ਉਪਕਾਰ ਚੇਤੇ ਕਰਨੇ ਅਤੇ ਧਿਆਨ ਸਮਾਧੀ ਵਿਚ ਇਸਥਿਤ ਹੋਣਾ।
੪. ਦਿਨ ਵਿਚ ਹੋਈਆਂ ਭੁੱਲਾਂ ਦੀ ਗਿਣਤੀ ਕਰਨੀ ਉਨ੍ਹਾਂ ਦੀ ਮੁਆਫੀ ਮੰਗਣੀ, ਸੁਮਤਿ ਲਈ ਜਾਚਨਾ ਕਰਨੀ।
੫. ਕਾਮ, ਕ੍ਰੋਧ, ਪਰ-ਇਸਤ੍ਰੀ, ਪਰ-ਧਨ ਵਲ ਵੇਖਣਾ ਪਾਪ ਕਰਮ ਸਮਝਣਾ।
੬. ਕਿਸੇ ਨੂੰ ਮੰਦਾ ਨਾ ਆਖਣਾ 'ਮੰਦਾ ਕਿਸੇ ਨ ਆਖਿ ਝਗੜਾ ਪਾਵਣਾ'
੭. 'ਸੰਤ ਕਾ ਮਾਰਗੁ ਧਰਮ ਕੀ ਪਉੜੀ' ਦਾ ਜਾਚਕ ਬਣਨਾ।

ਜਿਹੜਾ ਜਗਿਆਸੂ ਉਪਰੋਕਤ ਗੱਲਾਂ ਉਤੇ ਅਮਲ ਕਰਦਾ ਹੈ ਤਾਂ ਸਮਝੋ ਕਿ ਉਹ ਪਰਮੇਸ਼ਰ ਦੇ ਮਾਰਗ ਉਤੇ ਤੁਰ ਪਿਆ ਹੈ, ਕਿਸੇ ਨ ਕਿਸੇ ਦਿਨ ਆਪਣੇ ਟਿਕਾਣੇ ਤੇ ਜਰੂਰ ਪੁਜ ਜਾਵੇਗਾ।

ਗ੍ਰਿਸਤ ਮਾਰਗ ਧਾਰਨ ਕਰਨ ਦਾ ਲਾਭ ਤਾਂ ਹੀ ਹੈ ਜੇ ਜਗਿਆਸੂ 'ਧਰਮ ਕਰਮ ਅਨੁਰਾਗੋ' ਦਾ ਅਨੁਆਈ ਬਣ ਜਾਵੇ। ਅੰਤ ਵਿਚ ਭਗਤ ਕਬੀਰ ਜੀ ਦਾ ਇਕ ਸਲੋਕ ਚੇਤੇ ਰਖਣਾ ਜਰੂਰੀ ਹੈ:-

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ,**
**ਨਾਹੀ ਤ ਕਰੁ ਬੈਰਾਗੁ ॥**
**ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥** [ਪੰਨਾ ੧੩੭੭



# ਸਫਲ ਜੀਵਨ

**ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥**
**ਜਾ ਕੈ ਮਨਿ ਲਾਗਾ ਹਰਿ ਰੰਗੁ ॥** [ਪੰਨਾ ੨੯੫

-- -- --

**ਆਇਆ ਤਿਨ ਕਾ ਸਫਲੁ ਭਇਆ ਹੈ,**
**ਇਕ ਮਨਿ ਜਿਨੀ ਧਿਆਇਆ ॥** [ਪੰਨਾ ੫੭੫

ਮਨੁਖੀ ਜੀਵਨ ਦਾ ਮੁੱਖ-ਮੰਤਵ ਜਾਗਤ-ਜੋਤਿ ਨਾਲ ਇਕ-ਮਿੱਕ ਹੋਣਾ ਹੈ ਕਿਉਂਕਿ ਜੀਵ ਅਨੰਤ ਕਾਲ ਤੋਂ ਸ੍ਰਿਸ਼ਟੀ ਦੇ ਕਰਤਾ ਜੀ ਨਾਲੋਂ ਵਿਛੁੜਿਆ ਹੋਇਆ ਹੈ। ਜਦੋਂ ਤਕ ਹਿਰਦੇ ਵਿਚ ਵਿਛੋੜੇ ਦਾ ਸਲ ਨਹੀਂ ਪੈਂਦਾ, ਅੱਖਾਂ ਚੋਂ ਬ੍ਰਿਹੋਂ ਦੇ ਹੰਝੂ ਨਹੀਂ ਨਿਕਲਦੇ, ਓਦੋਂ ਤਕ ਪ੍ਰਭੂ ਜੀ ਨਾਲ ਨੇੜਤਾ ਹੀ ਨਹੀਂ ਬਣਦੀ। ਗੁਰਬਾਣੀ ਦੇ ਪਾਵਨ ਵਾਕ ਹਨ:-

**ਨੇੜੈ ਨੇੜੈ ਸਭੁ ਕੋ ਕਹੈ ॥ ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥**
[ਪੰਨਾ ੧੧੩੯

ਇਸ ਵਿਚ ਸੰਦੇਹ ਨਹੀਂ ਕਿ ਹਰੇਕ ਵਿਆਖਿਆਕਾਰ ਸੰਗਤਾਂ ਪਾਸ ਇਹ ਸ੍ਰੋਤ ਪਹੁੰਚਾਂਦਾ ਹੈ ਕਿ ਪਰਮੇਸ਼ਰ ਤਾਂ ਹਰ ਵੇਲੇ ਹਾਜ਼ਰ-ਨਾਜ਼ਰ ਹੈ, ਹਰੇਕ ਜੀਵ ਦੇ ਨਾਲ ਵਸਦਾ ਹੈ। ਪਰ ਅਸਲੀਅਤ ਇਹ ਹੈ ਕਿ ਜਦੋਂ ਤਕ ਜੀਵ ਨੂੰ ਗੁਰੂ ਪਾਸੋਂ ਗਿਆਨ-ਚਖ਼ਸ਼ੂ ਨਹੀਂ ਮਿਲਦੇ, ਓਦੋਂ ਤਕ ਉਪ੍ਰੋਕਤ ਭੇਦ ਦੀ ਲਖਤਾ ਹੋਣੀ ਸੰਭਵ ਨਹੀਂ। ਜੇ ਜੀਵ ਅੰਦਰ ਇਸ ਜਾਗ੍ਰਤੀ ਦੀ ਦ੍ਰਿੜਤਾ ਹੋ ਜਾਏ ਕਿ ਪਿਤਾ ਪਾਰਬ੍ਰਹਮ ਮੇਰੇ ਨਾਲ ਹੈ ਤਾਂ ਉਹ ਕਦੇ ਵੀ ਝੂਠ ਚੋਰੀ ਜਾਂ ਹੋਰ ਪਾਪ ਕਰਮ ਨਹੀਂ ਕਰ ਸਕਦਾ, ਨਾ ਹੀ ਉਸ ਦੇ ਅੰਦਰ ਡਰ ਆਪਣਾ ਡੇਰਾ ਲਗਾ ਸਕਦਾ ਹੈ। ਇਸ ਸੰਦਰਭ ਵਿਚ ਗੁਰੂ ਪਾਤਿਸ਼ਾਹ ਜੀ ਨੇ ਇਕ ਵੱਡਾ ਭੇਦ ਖੋਲ੍ਹ ਦਿਤਾ ਹੈ:-

**ਬਿਖੁ ਸੰਚੈ ਨਿਤ ਡਰਤਾ ਫਿਰੈ ॥**

ਜਦੋਂ ਤਕ ਜੀਵ ਮਾਇਆ ਦੀ ਪੋਟਲੀ ਆਪਣੇ ਸਿਰ ਉਤੇ ਚੁੱਕੀ ਫਿਰਦਾ ਹੈ ਓਦੋਂ ਤਕ ਡਰ ਨੇ ਅਵੱਸ਼ ਵਿਆਪਣਾ ਹੀ ਹੈ। ਜਦੋਂ ਸੁਰਤਿ ਜਾਗ ਪੈਂਦੀ ਹੈ ਤਾਂ ਅੰਦਰ ਬਾਹਰ ਸਭ ਪਾਸੇ ਹਰੀ ਦਾ ਦੀਦਾਰ ਵਿਖਾਈ ਦਿੰਦਾ ਹੈ। ਜੇ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' (ਪੰਨਾ ੩੯੪) ਦਾ ਚਿੰਤਨ ਹੋਵੇ ਤਾਂ ਇਸ ਬਾਰੇ ਕਦੇ ਵੀ ਭੁਲੇਖਾ ਨਹੀਂ ਲਗਦਾ। ਭਾਈ ਸਾਹਿਬ ਨੰਦ ਲਾਲ ਜੀ ਬੜੇ ਪਿਆਰ ਨਾਲ ਇਸ ਅਵਸਥਾ ਦੀ ਰਾਹਨੁਮਾਈ ਕਰਦੇ ਹਨ:-

**ਦਿਲ ਅਗਰ ਦਾਨਾ ਬਵਦ, ਅੰਦਰਿ ਕਿਨਾਰਸ ਯਾਰ ਅਸਤ॥**

**ਚਸ਼ਮ ਗਰ ਬੀਨਾ ਬਵਦ, ਦਰ ਹਰ ਤਰਫ਼ ਦੀਦਾਰ ਅਸਤ॥**

ਸੋ, ਗਲ 'ਦਿਲ' ਤੇ 'ਚਸ਼ਮ' ਦੀ ਹੈ। ਜੇ ਬਿਬੇਕਹੀਣਿਆਂ ਦੇ ਦਿਮਾਗ਼ ਵਿਚ ਇਕ ਗਲ ਘਰ ਕਰ ਜਾਏ ਕਿ ਦਿਸਦਾ ਸੰਸਾਰ ਚੰਦ ਦਿਨਾਂ ਦੀ ਖੇਡ ਹੈ, ਜਿਵੇਂ ਇਸਤ੍ਰੀ ਪੇਕਾ ਘਰ ਛਡ ਕੇ ਸੌਹਰੇ ਘਰ ਚਲੀ ਜਾਂਦੀ ਹੈ, ਤਿਵੇਂ ਇਹ ਲੋਕ ਇਕ ਦਿਨ ਸਰਪਰ ਛਡ ਕੇ ਪਰਲੋਕ ਚਲਾ ਜਾਣਾ ਹੈ, ਫਿਰ ਇਹ ਖਾਣ-ਪੀਣ, ਹਸਣ-ਖੇਡਣ ਆਦਿ ਵਿਰਲੇ ਕਰਮਾਂ ਵਿਚ ਗਲਤਾਨ ਹੀ ਨਾ ਰਹੇ, ਇਸ ਦੇ ਹਿਰਦੇ ਵਿਚ ਸਫਲ ਜੀਵਨ ਉਸਾਰੀ ਦੀ ਚੇਤਨਾ ਜਾਗ ਉਠੇ।

'ਜ਼ੀਰੋ' ਦੀ ਆਪਣੇ ਆਪ ਵਿਚ ਕੋਈ ਕੀਮਤ (Value) ਨਹੀਂ, ਭਾਵੇਂ ਇਹ ਕਿਤਨੀਆਂ ਹੀ ਇਕਠੀਆਂ ਕਰ ਲਈਆਂ ਜਾਣ। ਪਰ ਇਨ੍ਹਾਂ ਨਾਲ ਜਦ ਏਕੇ ਦਾ ਪ੍ਰਯੋਗ ਹੋਵੇ ਫਿਰ ਮੂਲ ਵਿਚ ਵਾਧਾ ਹੀ ਵਾਧਾ, ਮੌਜਾਂ ਹੀ ਮੌਜਾਂ। ਇਸੇ ਤਰ੍ਹਾਂ ਸਫਲ ਜੀਵਨ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇਵਗੰਧਾਰੀ ਰਾਗ ਵਿਚ ਜੋ ਪਾਵਨ ਸੇਧ ਬਖ਼ਸ਼ਿਸ਼ ਕੀਤੀ ਹੈ, ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ:-

**ਦੇਵਗੰਧਾਰੀ ੫ ॥**
**ਮਾਈ ਜੋ ਪ੍ਰਭ ਕੇ ਗੁਨ ਗਾਵੈ ॥**
**ਸਫਲ ਆਇਆ ਜੀਵਨ ਫਲੁ ਤਾ ਕੋ,**
**ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ॥**
**ਸੁੰਦਰੁ ਸੁਘੜੁ ਸੂਰੁ ਸੋ ਬੇਤਾ, ਜੋ ਸਾਧੂ ਸੰਗੁ ਪਾਵੈ ॥**
**ਨਾਮੁ ਉਚਾਰ ਕਰੇ ਹਰਿ ਰਸਨਾ, ਬਹੁੜਿ ਨ ਜੋਨੀ ਧਾਵੈ ॥੧॥**
**ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ, ਆਨ ਨ ਦ੍ਰਿਸਟੀ ਆਵੈ ॥**
**ਨਰਕ ਰੋਗ ਨਹੀ ਹੋਵਤ ਜਨ ਸੰਗਿ,**
**ਨਾਨਕ ਜਿਸੁ ਲੜਿ ਲਾਵੈ ॥੨॥੧੪॥** [ਪੰਨਾ ੫੩੧

ਅਜੇਹੀ ਅਵਸਥਾ ਦੀ ਪ੍ਰਾਪਤੀ ਨਿਰੀਆਂ ਬਾਹਰਮੁਖੀ ਗੱਲਾਂ ਜਾਂ ਸ਼ੇਖੀਆਂ ਮਾਰਨ ਨਾਲ ਨਹੀਂ ਹੋ ਸਕਦੀ, ਇਸ ਦਾ ਮੂਲ ਸੋਮਾ 'ਹਰਿ ਰੰਗੁ' ਅਰਥਾਤ ਹਰੀ ਦਾ ਪ੍ਰੇਮ 'ਸਾਚ ਕਹਹੁ ਸੁਨਿ ਲੇਹੁ ਸਬੈ ਜਿਨ ਪ੍ਰੇਮ ਕੀਓ, ਤਿਨ ਹੀ ਪ੍ਰਭ ਪਾਇਓ' (ਪਾ: ੧੦) ਹੈ। ਸਫਲ ਜੀਵਨ ਦਾ ਰੱਸ ਤੇ ਰਹੱਸ ਮਾਣਨ ਵਾਲਾ ਕੋਈ ਵਿਰਲਾ ਆਤਮ-ਦਰਸੀ ਪੁਰਸ਼ ਹੁੰਦਾ ਹੈ। ਸੰਗਤੀ ਪ੍ਰਭਾਵ ਜਗਿਆਸੂ ਨੂੰ ਉਚਾ ਸੁੱਚਾ ਬਣਾਉਂਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਇਸ ਭੇਦ ਨੂੰ ਹੇਠ ਲਿਖੇ ਪਰਮਾਣ ਰਾਹੀਂ ਸਮਝਾਉਂਦੇ ਹਨ:-

**ਜਿਉ ਚੰਦਨ ਨਿਕਟਿ ਵਸੈ ਹਿਰੜ ਬਪੁੜਾ,**
**ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥** [ਪੰਨਾ ੮੬੧

ਗੁਰਵਾਕ ਹਨ:-

**ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥**

**ਨਾਨਕ, ਸਫਲ ਜਨੰਮੁ, ਜੈ ਘਟਿ ਵੁਠਾ ਸਚੁ ਧਣੀ ॥** [ਪੰਨਾ ੫੨੨

ਜੇਕਰ ਹਿਰਦੇ ਵਿਚ ਸੱਚਾ ਮਾਲਕ ਨਹੀਂ ਵਸਿਆ ਤਾਂ ਜਾਣੋ ਗੁਰੂ ਗਿਆਨ ਦਾ ਦੀਪਕ ਅਜੇ ਨਹੀਂ ਬਲਿਆ। ਦੇਹੀ ਨੂੰ ਪਾਲਣ ਦਾ ਜੋ ਸੰਕੇਤ ਗੁਰਦੇਵ ਪਿਤਾ ਜੀ ਨੇ ਬਖ਼ਸ਼ਿਸ਼ ਕੀਤਾ ਹੈ, ਉਹ ਸੰਕੇਤ ਸਿਧਾਂਤ ਰੂਪ ਵਿਚ ਚੇਤੇ ਰਖਣ ਵਾਲਾ ਹੈ:-

**ਘਟਿ ਵਸਹਿ ਚਰਣਾਰਬਿੰਦ, ਰਸਨਾ ਜਪ ਗੁਪਾਲ ॥**
**ਨਾਨਕ, ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥** [ਪੰਨਾ ੫੫੪

ਭਾ.ਸ. ਗੁਰਦਾਸ ਜੀ ਦੀ ਰਚਿਤ ਗਿਆਰਵੀਂ ਵਾਰ ਦੀ ਤੀਜੀ ਪਉੜੀ ਦਾ ਜੋ ਟੀਕਾ ਭਾ.ਸ. ਗਿਆਨੀ ਮਨੀ ਸਿੰਘ ਜੀ ਨੇ ਕੀਤਾ ਹੈ ਉਸ ਦਾ ਦਰਸ਼ਨ ਤੇ ਅਨੁਵਾਦ ਸਫਲ ਜੀਵਨ ਲਈ ਮਾਰਗ ਦਰਸ਼ਨ ਹੈ:-

**ਗੁਰਮੁਖਿ ਜਨਮੁ ਸਕਾਰਥਾ, ਗੁਰਸਿਖ ਮਿਲਿ ਗੁਰਸਰਣੀ ਆਇਆ॥**
**ਆਦਿ ਪੁਰਖੁ ਆਦੇਸੁ ਕਰਿ, ਸਫਲ ਮੂਰਤਿ ਗੁਰ ਦਰਸਨੁ ਪਾਇਆ॥**
**ਪਰਦਖਣਾ ਡੰਡਉਤ ਕਰਿ, ਮਸਤਕੁ ਚਰਣ ਕਵਲ ਗੁਰ ਲਾਇਆ॥**
**ਸਤਿਗੁਰੁ ਪੁਰਖ ਦਇਆਲੁ ਹੋਇ, ਵਾਹਿਗੁਰੂ ਸਚੁ ਮੰਤ੍ਰ ਸੁਣਾਇਆ॥**
**ਸਚੁ ਰਾਸਿ ਰਹਰਾਸਿ ਦੇ, ਪੈਰੀ ਪੈ ਜਗੁ ਪੈਰੀ ਪਾਇਆ ॥**
**ਕਾਮ, ਕਰੋਧੁ, ਵਿਰੋਧੁ ਹਰਿ, ਲੋਭੁ ਮੋਹੁ ਅਹੰਕਾਰ ਤਜਾਇਆ ॥**
**ਸਤੁ ਸੰਤੋਖੁ ਦਇਆ ਧਰਮੁ, ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ॥**
**ਗੁਰਸਿਖਿ ਲੈ ਗੁਰਸਿਖੁ ਸਦਵਾਇਆ ॥੩॥**

ਸਫਲ ਜੀਵਨ ਉਸ ਪ੍ਰਾਣੀ ਨੂੰ ਪ੍ਰਾਪਤ ਹੁੰਦਾ ਹੈ ਜੋ ਆਪਣੇ ਖਸਮ ਪਾਸ ਅਰਦਾਸ ਕਰਦਾ ਹੈ, ਅਤੇ ਉਸ ਦੀ ਪੂਰਤੀ ਲਈ ਇਉਂ ਆਸ ਕਰਦਾ ਹੈ:-

**ਬਿਛੁਰਤ ਕਿਉ ਜੀਵੈ ਓਇ ਜੀਵਨ ॥**
**ਚਿਤਹਿ ਉਲਾਸ ਆਸ ਮਿਲਬੈ ਕੀ, ਚਰਨ ਕਮਲ ਰਸ ਪੀਵਨ ॥**
[ਪੰਨਾ ੧੨੬੮

ਅਸਲ ਗਲ ਤਾਂ ਪ੍ਰਭੂ ਨਾਲ ਪ੍ਰੀਤਿ ਕਰਨ ਦੀ ਹੈ। ਗੁਰੂ ਘਰ ਵਿਚ ਉਚੀ ਕੁਲ, ਸੁੰਦਰਤਾ, ਧਨਾਢਪੁਣੇ ਦੀ ਕੋਈ ਵਿਸ਼ੇਸ਼ਤਾ ਨਹੀਂ, ਇਥੇ ਤਾਂ 'ਨਾਨਕ ਕੈ ਘਰਿ ਕੇਵਲ ਨਾਮੁ' (ਪੰਨਾ ੧੧੩੬) ਦੀ ਵਡਿਆਈ ਹੈ। ਨਾਮ-ਰਸੀਏ ਨੂੰ ਜਮ ਦਾ ਡਰ, ਕੋਈ ਦੁਖ ਕਲੇਸ਼ ਨਹੀਂ ਵਿਆਪਦਾ ਕਿਉਂਕਿ ਉਸ ਦੀ ਸੁਰਤਿ ਨਾਮ-ਰਸ ਵਿਚ ਓਤਿ-ਪੋਤਿ ਹੁੰਦੀ ਹੈ। ਉਸਨੂੰ ਆਪਣੇ ਖਸਮ ਉਤੇ ਪੂਰਨ ਭਰੋਸਾ ਹੁੰਦਾ ਹੈ, ਓਹੀ ਕੁਝ ਹੋਣਾ ਹੈ ਜੋ ਮਾਲਕ ਨੂੰ ਪਰਵਾਨ ਹੋਵੇਗਾ। ਗੁਰਵਾਕ ਹਨ:-

**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥** [ਪੰਨਾ ੪੯੬

ਬਾਹਰਮੁਖੀ ਜੀਵਨ ਨਾਲੋਂ ਅੰਤਰਮੁਖੀ ਜੀਵਨ ਵਿਚ ਬਹੁਤ ਅਨੰਦ ਹੁੰਦਾ ਹੈ। ਨਾਮ ਤੋਂ ਬਿਨਾ ਜੋ ਵੀ ਬੋਲ ਹੋਵੇ ਉਹ ਸਦਾ ਹੀ ਦੁਬਿਧਾ ਦਾ ਪ੍ਰਤੀਕ ਹੋਵੇਗਾ, ਉਸ ਨਾਲ ਖੁਆਰੀ ਹੀ ਪਲੇ ਪਵੇਗੀ। ਸ੍ਰੇਸ਼ਟ ਗੁਣਾਂ ਦਾ ਧਾਰਨੀ

ਬਣਿਆਂ ਹੀ ਜੀਵਨ ਵਿਚ ਖੁਸ਼ੀ ਤੇ ਖੇੜਾ ਆਉਂਦਾ ਹੈ। ਰਬੀ ਦਰਗਾਹ ਵਿਚ ਕਰਣੀ ਕੀਰਤਿ ਵਾਚੀ ਜਾਵੇਗੀ। ਇਸ ਲਈ ਧਿਆਨ ਦੇਣ ਦੀ ਲੋੜ ਹੈ। ਨਿਰਮਲ ਕਰਣੀ ਬਣਾਉਣ ਵਾਲਾ ਜੀਵਨ ਨਿਰੋਲ ਧਾਰਮਿਕ ਹੋਣਾ ਚਾਹੀਦਾ ਹੈ ਕਿਉਂਕਿ ਸਿਖੀ-ਜੀਵਨ ਸਦਾਚਾਰਕ ਗੁਣਾਂ ਦਾ ਵੱਡਾ ਥੰਮ੍ਹ ਹੈ। ਯਾਦ ਰਖੋ, ਸਰੀਰਕ ਤ੍ਰਿਪਤੀ ਨਾਲ ਆਤਮਿਕ ਖੇੜਾ ਨਹੀਂ ਮਿਲਦਾ, ਪ੍ਰਭੂ ਵਿਚ ਲੀਨ ਹੋਣ ਤੇ ਹੀ ਆਤਮਿਕ ਵਿਗਾਸ ਪਲੇ ਪੈਂਦਾ ਹੈ, ਸੰਸਾਰ ਵਿਚ ਵਿਚਰਦਿਆਂ ਇਸ ਗਲ ਦਾ ਤਜਰਬਾ ਹੋ ਜਾਂਦਾ ਹੈ ਕਿ ਮਨੁੱਖ ਪਾਸ ਜਿਤਨੀ ਮਾਇਆ ਵਧ ਹੋਵੇਗੀ ਉਤਨੀ ਹਵਸ ਦੀ ਰਫਤਾਰ ਤੇਜ਼ ਹੋਂਦੀ ਜਾਵੇਗੀ ਕਿਉਂਕਿ ਮਾਇਆ ਦੀ ਆਮਦ ਨਾਲ ਈਰਖਾ ਅਤੇ ਹੋਰ ਭਟਕਣਾ ਵਿੱਚ ਵਾਧਾ ਹੁੰਦਾ ਹੈ।

ਸਫਲ ਜਨਮ ਕਿੰਨ੍ਹਾਂ ਦਾ ਹੈ? ਗੁਰਬਾਣੀ ਵਿਚ ਇਸ ਬਾਰੇ ਜੋ ਉਤਰ ਮਿਲਦਾ ਹੈ, ਉਸ ਨੂੰ ਪੜ੍ਹ ਕੇ ਕਾਲਜੇ ਵਿਚ ਠੰਢ ਪੈਂਦੀ ਹੈ:-

**ਜਿਨੀ ਹਰਿ ਹਰਿ ਨਾਮੁ ਧਿਆਇਆ,**
**ਤਿਨੀ ਪਾਇਅੜੇ ਸਰਬ ਸੁਖਾ ॥**
**ਸਭੁ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥**
**ਜਿਨੀ ਗੁਰ ਕੈ ਬਚਨਿ ਆਰਾਧਿਆ,**
**ਤਿਨ ਵਿਸਰਿ ਗਏ ਸਭਿ ਦੂਖਾ ॥**
**ਧਨੁ ਧੰਨੁ ਤਿਨਾ ਕਾ ਗੁਰੂ ਹੈ,**
**ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥** **[ਪੰਨਾ ੫੯੮**

ਸਫਲ ਜੀਵਨ ਦੀ ਨਿਸ਼ਾਨੀ ਚੰਦਨ ਦੀ ਮਹਿਕ ਵਰਗੀ ਹੈ। ਜਿਵੇਂ ਚੰਦਨ ਦੇ ਪਾਸ ਬੈਠਣ ਵਾਲਿਆਂ ਪਾਸੋਂ ਚੰਦਨ ਦੀ ਸੁਗੰਧੀ ਆਪ ਮੁਹਾਰੇ ਆਉਂਦੀ ਹੈ, ਤਿਵੇਂ ਜਦ ਗੁਰਬਾਣੀ ਦੀ ਅੰਮ੍ਰਿਤਧਾਰਾ ਵਰਦੀ ਹੈ ਜਿਹੜਾ ਸੇਵਕ ਉਸਦਾ ਅਨੰਦ ਮਾਣਦਾ ਹੈ, ਉਹ ਸੁਤੇ ਹੀ ਅੰਮ੍ਰਿਤ ਦੇ ਘੁੱਟ ਪੀਂਦਾ ਹੈ, ਮਾਨੋ ਉਹ ਮਨ ਨੂੰ ਪ੍ਰੇਰਨਾ ਤੇ ਪ੍ਰੇਮ ਪ੍ਰਕਾਸ਼ ਦਾ ਭਾਗੀ ਬਣਾਉਂਦਾ ਹੈ। ਜੀਵਨ ਵਿਚ ਪ੍ਰੇਰਨਾ ਸਦਕਾ ਹੀ ਗੁਣਵਾਨ ਤੇ ਪ੍ਰੀਤਵਾਨ ਬਣਾਉਣ ਵਿਚ ਆਪਣਾ ਯੋਗਦਾਨ ਪਾਉਂਦੀ ਹੈ। ਪ੍ਰੀਤ ਦੇ ਨਾਲ ਪ੍ਰਤਿਯੋਗਤਾ ਦਾ ਹੋਣਾ ਵੀ ਅਤਿ ਜਰੂਰੀ ਹੈ। ਜੀਵਨ ਦਾ ਅਸਲੀ ਸਿਧਾਂਤ, ਨਾਮ ਨਾਲ ਪ੍ਰੇਮ ਕਰਨਾ ਹੈ। ਅਜਿਹਾ ਜੀਵਨ ਜਿਊਣ ਵਾਲੇ ਨੂੰ ਹਰ ਕੋਈ ਪਿਆਰਦਾ ਤੇ ਸਤਿਕਾਰਦਾ ਹੈ:-

**ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ॥**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥** **[ਪੰਨਾ ੫੫੫**

ਪਰਮਗਤਿ ਵਿਚ ਅਭੇਦ ਹੋਣ ਲਈ ਮਨ ਰੰਗਣ ਦੀ ਲੋੜ ਹੈ। ਕੋਰੇ ਮਨ ਤੇ ਰੰਗ ਨਹੀਂ ਚੜ੍ਹਦਾ, ਸਤਿਸੰਗੀ ਜਨਾ ਨਾਲ ਮੂੰਹ ਜੋੜ ਕੇ ਬੈਠਣ ਨਾਲ ਜੋ

ਕਲਾ ਵਰਤਦੀ ਹੈ, ਉਸ ਦਾ ਰਹੱਸ ਨਿਰਾਲਾ ਹੀ ਹੁੰਦਾ ਹੈ।

ਸਹੀ ਅਰਥਾਂ ਵਿਚ ਸਫਲ ਜੀਵਨ ਦਾ ਆਰੰਭ "ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ॥" (ਪੰਨਾ ੪੬੫) ਦੀ ਜੁਗਤੀ ਨਾਲ ਹੁੰਦਾ ਹੈ। ਜਿਉਂ ਜਿਉਂ ਗੁਰਬਾਣੀ ਵਿਚ ਦਿਤੀ ਸਿਖਿਆ ਦਾ ਅਭਿਆਸ ਵਧਦਾ ਹੈ ਤਿਉਂ ਤਿਉਂ ਚਾਨਣ ਹੁੰਦਾ ਹੈ:-

**ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ ॥** [ਪੰਨਾ ੪੮੮

'ਧਰਮ' ਕਿਸੇ ਫਿਰਕੇ ਜਾਂ ਮਜ਼ਹਬ ਦਾ ਨਾਂ ਨਹੀਂ। ਤਤ ਗਿਆਨ ਦਾ ਨਿਚੋੜ ਹੀ ਨਿਰੋਲ ਸਚੁ ਹੈ। ਇਹ ਸਚ ਕੇਵਲ ਬੋਲਣ ਤਕ ਸੀਮਤ ਨਹੀਂ ਜੀਵਨ ਦੇ ਹਰ ਕਰਤਬ ਵਿਚ ਇਸ ਦਾ ਪ੍ਰਯੋਗ ਹੋਣਾ ਜਰੂਰੀ ਹੈ। ਜੇ ਪਲੇ 'ਸਚੁ' ਨਹੀਂ ਤਾਂ ਬਾਕੀ ਸੰਭ 'ਕਚੁ ਨਿਕਚੁ' ਹੀ ਹੈ। 'ਸਚੁ' ਅਦੁਤੀ ਜੀਵਨ ਬਣਾਉਣ ਵਿਚ ਆਪਣੇ ਗੁਣਾਂ ਦਾ ਯੋਗ ਦਾਨ ਪਾਉਂਦਾ ਹੈ। 'ਸਫਲ ਜੀਵਨ' ਦੀ ਤਿਆਰੀ ਲਈ ਤਿੰਨ ਵਿਸ਼ੇਸ਼ ਨੁਕਤੇ ਧਿਆਨ ਵਿਚ ਰਖਿਆਂ ਅਤੇ ਇਨ੍ਹਾਂ ਉਤੇ ਅਮਲ ਕੀਤਿਆਂ 'ਸਚਾ ਸੌਦਾ' ਪ੍ਰਾਪਤ ਹੁੰਦਾ ਹੈ।

ਸੰਸਾਰ ਵਿਚ ਅਜਿਹਾ ਕੋਈ ਜੀਵ ਨਹੀਂ ਜਿਸ ਦੇ ਮਨ ਵਿਚ ਕਿਸੇ ਪ੍ਰਕਾਰ ਦੀ ਆਸ ਨਾ ਹੋਵੇ। 'ਆਸਾ ਬੱਧੀ ਸੰਸਾਰ' ਵਾਲਾ ਅਖਾਣ ਵੀ ਆਸਾ ਦੀ ਕਾਇਮੀ ਉਤੇ ਆਪਣੀ ਛਾਪ ਲਾਉਂਦਾ ਹੈ। ਇਕ ਗਲ ਹਰੇਕ ਜਗਿਆਸੂ ਨੂੰ ਚੇਤੇ ਰਖਣੀ ਚਾਹੀਦੀ ਹੈ ਕਿ ਆਸਾ ਤੋਂ ਮਨਸਾ ਬਣਦੀ ਹੈ। ਫਿਰ ਇਸ ਵਿਚ ਜੋ ਪਰਿਵਰਤਨ ਆਉਂਦਾ ਹੈ, ਉਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:-

**ੳ) ਜੈਸੀ ਮਨਸਾ ਤੈਸੀ ਦਸਾ ॥....**
**ਅ) ਜੈਸਾ ਕਰਮੁ ਤੈਸੀ ਲਿਵ ਲਾਵੈ ॥** [ਪੰਨਾ ੧੩੪੨

ਭਾਵ ਜਿਵੇਂ ਮਨ ਦੀਆਂ ਖਾਹਸ਼ਾਂ ਹੁੰਦੀਆਂ ਹਨ ਤਿਵੇਂ ਉਸ ਜੀਵ ਦੀ ਹਾਲਤ ਬਣ ਜਾਂਦੀ ਹੈ। "ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ" (ਪੰਨਾ ੬੩੫) ਵਾਲੀ ਭਾਵਨਾ ਨੂੰ ਕਦੇ ਵੀ ਅਖੋਂ ਓਹਲੇ ਨਾ ਹੋਣ ਦਿਓ। ਜਗਜੀਵਨ ਪੁਰਖ ਨੂੰ ਛਡ ਕੇ ਮਨੁੱਖ ਦੀ ਆਸ ਰਖਣੀ ਦ੍ਵੈਤ-ਭਾਵਨਾ ਵਿਚ ਖਰਾਬ ਹੋਣ ਵਾਲੀ ਗਲ ਹੈ। ਆਸ ਅਨਿਤ ਵਸਤੂ ਹੈ, ਇਸ ਦੀਆਂ ਤਰੰਗਾਂ ਵੀ ਅਨਿਤ ਹਨ। ਆਸ ਵਿਚ ਕਈ ਲੋਕ ਸੁਤੇ ਪਏ ਹਨ ਭਾਵ ਅਗਿਆਨ ਅੰਧੇਰੇ ਵਿਚ ਫਸੇ ਹੋਏ ਹਨ। ਆਸਾ ਵਿਚੋਂ ਜਗਾਉਣ ਵਾਲਾ ਹਰੀ ਹੈ। ਜਿਸ ਨੂੰ ਹਰੀ ਸੁਮਤਿ ਬਖ਼ਸ਼ ਦੇਵੇ, ਉਹ ਜਾਗ ਪੈਂਦਾ ਹੈ, ਨਾਮ-ਸਿਮਰਨ ਵਿਚ ਜੁੱਟ ਜਾਂਦਾ ਹੈ ਇਹ ਵਿਸ਼ਾ ਬਹੁਤ ਵਿਸ਼ਾਲ ਹੈ। ਇਸ ਬਾਰੇ ਜੋ ਆਦੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਿਤਾ ਹੈ, ਓਹ ਯਾਦ ਰਖੋ:-

**ਅਪਨਾ ਮੀਤੁ ਸੁਆਮੀ ਗਾਈਐ ॥**
**ਆਸ ਨ ਅਵਰ ਕਾਹੂ ਕੀ ਕੀਜੈ,**

**ਸੁਖਦਾਤਾ ਪ੍ਰਭੁ ਧਿਆਈਐ ॥** [ਪੰਨਾ ੧੨੧੪

ਭਾਈ ਬਾਲੇ ਵਾਲੀ ਜਨਮਸਾਖੀ ਵਿਚ ਭਾਈ ਮਰਦਾਨੇ ਨੂੰ ਇਉਂ ਉਪਦੇਸ਼ ਦਿੱਤਾ ਹੈ:-

"ਸੁਣ ਮਰਦਾਨੇ ! ਨਜ਼ਰ ਕਰਤਾਰ ਉਪਰ ਰਖੀਦੀ ਹੈ, ਬੰਦੇ ਦੀ ਆਸ ਵਿਚ ਔਗੁਣ ਵੱਡਾ ਹੁੰਦਾ ਹੈ ਅਤੇ ਪਰਮੇਸ਼ਰ ਦੀ ਆਸ ਵਿਚ ਸੰਤੋਖ ਹੁੰਦਾ ਹੈ।"

ਸਚਾਈ ਇਹ ਹੈ ਕਿ ਜਿਹੜਾ ਜੀਵ ਪਰਮੇਸ਼ਰ ਵਲ ਤਕਦਾ ਹੈ, ਉਸ ਦੀਆਂ ਸਭ ਝਾਕਾਂ ਮੁੱਕ ਜਾਂਦੀਆਂ ਹਨ। ਇਸ ਲਈ ਭਗਤ ਕਬੀਰ ਜੀ ਨੇ ਵੀ ਇਸੇ ਵੀਚਾਰ ਨੂੰ ਪਰਚਾਰਿਆ ਹੈ:-

**ਕਬੀਰ, ਆਸਾ ਕਰੀਐ ਰਾਮ ਕੀ, ਅਵਰੈ ਆਸ ਨਿਰਾਸ॥**
**ਨਰਕਿ ਪਰਹਿ ਤੇ ਮਾਨਹੀ, ਜੋ ਹਰਿਨਾਮ ਉਦਾਸ॥** [ਪੰਨਾ ੧੩੬੯

ਭਾਵ ਜੋ ਹਰੀ ਨੂੰ ਛਡ ਕੇ ਕਿਸੇ ਹੋਰ ਦੀ ਆਸ ਰਖਦੇ ਹਨ, ਓਹ ਮਾਨੋ ਨਰਕ ਵਿਚ ਪੈਂਦੇ ਹਨ।

## ਪ੍ਰਯਾਸ

ਆਲਸ ਦੇ ਉਲਟ ਕਰਮ ਨੂੰ ਉਦਮ ਤੇ ਪੁਰਸ਼ਾਰਥ ਜਾਂ ਪ੍ਰਯਾਸ ਦਾ ਨਾਮ ਦਿਤਾ ਜਾਂਦਾ ਹੈ। ਅਰਥ ਅਤੇ ਪਰਮਾਰਥ ਦੋਹਾਂ ਦੀ ਪ੍ਰਾਪਤੀ ਲਈ ਪ੍ਰਯਾਸ ਕਰਨਾ ਬਹੁਤ ਜਰੂਰੀ ਹੈ। ਆਲਸ ਮਨੁੱਖ ਨੂੰ ਵਿਸ਼ੇ ਭੋਗਾਂ ਵਿਚ ਖਚਿਤ ਕਰੀ ਰਖਦਾ ਹੈ। ਸਭ ਕੁਝ ਗਵਾ ਕੇ ਉਸ ਨੂੰ ਹੋਸ਼ ਆਈ ਤਾਂ ਕੀ ਹੋਇਆ?

ਗੁਰਬਾਣੀ ਵਿਚ 'ਉਦਮ' ਦੇ ਉਲਟ 'ਕੁਦਮ' ਸ਼ਬਦ ਦੀ ਵਰਤੋਂ ਕੀਤੀ ਗਈ ਹੈ:-

**ਕੁਦਮ ਕਰਹਿ ਪਸੁ ਪੰਖੀਆ, ਦਿਸੈ ਨਾਹੀ ਕਾਲੁ ॥** [ਪੰਨਾ ੪੩

ਗੁਰਦੇਵ ਪਿਤਾ ਜੀ ਨੇ ਗੁਰਸਿਖ ਪੁਤਰਾਂ ਨੂੰ ਉਦਮ ਕਰਨ ਦਾ ਪਾਵਨ ਉਪਦੇਸ਼ ਦਿਤਾ ਹੈ:-

੧. **ਉਦਮੁ ਕਰਹੁ ਵਡਭਾਗੀਹੋ, ਸਿਮਰਹੁ ਹਰਿ ਹਰਿ ਰਾਇ ॥**
**ਨਾਨਕ, ਜਿਸੁ ਸਿਮਰਤ ਸਭ ਸੁਖ ਹੋਵਹਿ,**
**ਦੂਖੁ ਦਰਦੁ ਭ੍ਰਮੁ ਜਾਇ ॥** [ਪੰਨਾ ੪੫੬

੨. **ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ,**
**ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਅੰਗਰੇਜ਼ੀ ਦਾ ਪ੍ਰਸਿਧ ਮੁਹਾਵਰਾ ਹੈ:-

Try Try Try again

ਗੁਰਬਾਣੀ ਦੀਆਂ ਕਈ ਪਾਵਨ ਪੰਕਤੀਆਂ ਵਿਚ ਜਿਥੇ ਵਿਸ਼ੇਸ਼ ਉਪਦੇਸ਼ ਤੇ ਜ਼ੋਰ ਦਿਤਾ ਹੈ, ਉਥੇ ਇਕ ਪੰਕਤੀ ਵਿਚ ਤਿੰਨ ਵਾਰੀ ਉਸ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਜਿਵੇਂ:-

**ੳ. ਸਤਿ ਸਤਿ ਸਤਿ ਪ੍ਰਭੁ ਸੁਆਮੀ ॥**
**ਗੁਰ ਪਰਸਾਦਿ ਕਿਨੈ ਵਖਿਆਨੀ ॥** [ਪੰਨਾ ੨੭੯
**ਸਚੁ ਸਚੁ ਸਚੁ ਸਭੁ ਕੀਨਾ ॥**
**ਕੋਟਿ ਮਧੇ ਕਿਨੈ ਬਿਰਲੈ ਚੀਨਾ ॥....**

**ਅ. ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥**
**ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥** [ਪੰਨਾ ੨੭੯

ਮਾਨਸਿਕ ਉਦਮ ਦਿਮਾਗੀ ਸ਼ਕਤੀ ਵਿਚ ਵਾਧਾ ਕਰਦਾ ਹੈ। ਪਸ਼ੂਆਂ ਪਾਸ ਮਾਨਸਿਕ ਸ਼ਕਤੀ ਨਹੀਂ ਹੁੰਦੀ, ਇਹ ਕੇਵਲ ਇਨਸਾਨ ਦੇ ਹਿੱਸੇ ਆਈ ਹੈ। ਭਾਵੇਂ ਜਾਨਵਰਾਂ ਵਿਚ ਸਰੀਰਕ ਸ਼ਕਤੀ ਮਨੁੱਖਾ ਨਾਲੋਂ ਕਈ ਗੁਣ ਵਧੇਰੇ ਹੁੰਦੀ ਹੈ, ਫਿਰ ਵੀ ਓਹ ਮਨੁੱਖਾਂ ਦੇ ਗੁਲਾਮ ਰਹਿੰਦੇ ਹਨ। ਮਨੁੱਖਾਂ ਨੂੰ ਆਪਣੀ ਜੀਵਨ ਯਾਤਰਾ ਵਿਚ ਬਹੁਤ ਕੁਝ ਸਿਖਣ ਦੀ ਲੋੜ ਹੈ। ਸੁਤੰਤਰ ਜੀਵਨ ਲਈ ਸਦਾ ਕਰਮਸ਼ੀਲ ਰਹਿਣਾ ਚਾਹੀਦਾ ਹੈ। ਮਨੁੱਖੀ ਜੀਵਨ ਪਰਤੰਤਰ ਨਹੀਂ, ਜੇ ਜੀਵ ਧਰਮ-ਕਰਮ ਕਰਕੇ ਧਨ ਇਕਠਾ ਕਰਕੇ ਆਪਣਾ ਮਨ ਆਤਮਾ ਅਤੇ ਸਰੀਰ ਲੋਕ ਭਲਾਈ ਲਈ ਅਰਪਨ ਕਰ ਦੇਵੇ, ਇਹ ਸਭ ਤੋਂ ਵਧੀਆ ਪੁਰਸ਼ਾਰਥ ਹੈ।

ਦੂਜਿਆਂ ਨਾਲ ਪ੍ਰੇਮ, ਪਰਉਪਕਾਰ, ਸੇਵਾ ਦੇ ਯੋਗ ਬਣਾਉਣ ਲਈ ਤੱਤਪਰ ਰਹਿਣਾ, ਖਾਣ-ਪੀਣ, ਸੌਣ ਉਤੇ ਪੂਰਾ ਕੰਟਰੋਲ ਹੋਵੇ, ਕਿਸੇ ਨੂੰ ਵੈਰੀ ਤੇ ਬਿਗਾਨਾ ਨਾ ਸਮਝੇ। ਰਸਨਾ ਉਤੇ ਨਾਮ-ਰਸ ਦੀ ਮਿਠਾਸ ਹੋਵੇ। ਹਿਰਦੇ ਵਿਚ ਨਿਰਮਲਤਾ ਤੇ ਪਰਉਪਕਾਰ ਦਾ ਨਿਵਾਸ ਹੋਵੇ। ਸ੍ਵੈਮਾਨ ਰਖਣਾ ਜਰੂਰੀ ਪਰ ਅਹੰਕਾਰ ਤੋਂ ਹਮੇਸ਼ਾਂ ਬਚਣਾ ਚਾਹੀਦਾ ਹੈ। ਜੀਵਨ ਸਰਬਤ ਦੇ ਭਲੇ ਲਈ ਹੈ। ਦੂਸਰਿਆਂ ਲਈ ਕੀ ਕਰਨਾ ਹੈ? ਗੁਰਬਾਣੀ ਆਦੇਸ਼ ਦਿੰਦੀ ਹੈ:-

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥** [ਪੰਨਾ ੧੨੪੫

ਗੁਰੂ ਪਿਆਰਿਓ !

ਉਦਮ ਤੇ ਪਰਉਪਕਾਰ ਨੂੰ ਕਦੇ ਵੀ ਹਥੋਂ ਨਾ ਜਾਣ ਦਿਓ। ਮਨ ਵਿਚ ਝਾਤ ਮਾਰਨ ਦੀ ਲੋੜ ਹੈ ਕਿ ਜੀਵਨ ਵਿਚ ਪਹਿਲਾਂ ਨਾਲੋਂ ਕਿਤਨੀ ਕੁ ਉਨਤੀ ਹੋਈ ਹੈ? ਫਿਰ ਸੋਝੀ ਆਵੇਗੀ:-

**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥**
**ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥**
[ਪੰਨਾ ੧੦੯੬

ਜੇ ਆਸ ਦੀ ਪੂਰਤੀ ਲਈ ਪ੍ਰਯਾਸ ਕੀਤਾ ਜਾਏ ਤਾਂ ਵਿਸ਼ਵਾਸ ਦੀ ਹੋਂਦ ਸੋਨੇ ਉਤੇ ਸੁਹਾਗੇ ਵਾਲਾ ਕੰਮ ਕਰਦੀ ਹੈ। ਵਿਸ਼ਵਾਸ਼ ਆਤਮ-ਗਿਆਨ ਦੀ ਥੰਮੀ ਹੈ। ਜਿਵੇਂ- 'ਕੁੰਭ ਬਿਨਾ ਜਲ ਨ ਟੀਕਾਵੈ' ਵਾਲੀ ਸਚਾਈ ਹੈ ਤਿਵੇਂ ਹਿਰਦੇ ਵਿਚ ਸਿਦਕ ਸ਼ਰਧਾ ਅਤੇ ਪਰਤੀਤਿ ਦੀ ਹੋਂਦ ਵਿਸ਼ਵਾਸ (ਨਿਸਚੇ) ਦੀ ਪ੍ਰਤੀਕ ਹੈ। ਵਿਸ਼ਵਾਸ ਵਿਚ ਦ੍ਰਿੜ੍ਹਤਾ ਹੋਣੀ ਅਤਿ ਜਰੂਰੀ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ- ਰੇਤ ਦੇ ਵਿਚ ਖੰਡ ਦਾ ਵਿਸ਼ਵਾਸ ਕਿਸੇ ਮੰਤ੍ਰ ਜੰਤ੍ਰ ਤੋਂ ਰੋਗ ਦੀ ਨਿਵ੍ਰਿਤੀ ਅਤੇ ਸੰਤਾਨ ਆਦਿ ਦੀ ਪ੍ਰਾਪਤੀ ਦਾ ਨਿਸਚਾ, ਮਿਥਿਆ ਵਿਸ਼ਵਾਸ਼ ਹਨ ਜਿਨ੍ਹਾਂ ਤੋਂ ਕਲੇਸ਼ ਅਤੇ ਪਛਤਾਵੇ ਤੋਂ ਛੁਟ ਹੋਰ ਕੋਈ ਫਲ ਨਹੀਂ। ਗੁਰਵਾਕ ਹਨ:-

**ੳ. ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥** [ਪੰਨਾ ੨੮੫

**ਅ. ਅਉਖਧ ਮੰਤ੍ਰ ਮੂਲੁ ਮਨ ਏਕੈ,**
**ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥** [ਪੰਨਾ ੧੫੬

ਜਿਸ ਮਨੁੱਖ ਦੇ ਮਨ ਵਿਚ ਭਰਮ ਹੁੰਦਾ ਹੈ, ਓਹ ਸਦਾ ਡੋਲਦਾ ਰਹਿੰਦਾ ਹੈ। ਚੂੜਾਮਨਿ ਕਵੀ ਭਾ. ਸੰਤੋਖ ਸਿੰਘ ਜੀ ਨੇ ਗੁਰ ਪਰਤਾਪ ਸੂਰਜ ਵਿਚ ਵਿਸ਼ਵਾਸ਼ ਬਾਰੇ ਆਪਣੇ ਵੀਚਾਰ ਇਉਂ ਪ੍ਰਗਟ ਕੀਤੇ ਹਨ:-

**ਨਿਸਚਲ ਨਿਸਚਯ ਨਿਤ ਚਿਤ ਜਿਨਕੇ ॥**
**ਸ੍ਰੀ ਨਾਨਕ ਸੁਖਦਾਇਕ ਤਿਨ ਕੇ ॥**
**ਅੰਗ ਸੰਗ ਹਰਿ ਸਦਾ ਸਹਾਈ,**
**ਹਲਤ ਪਲਤ ਮਹਿ ਪ੍ਰਭੁ ਹਿਤਦਾਈ ॥**

ਮੂੰਹ ਜ਼ਬਾਨੀ ਗੱਲਾਂ ਮਾਰਨ ਜਾਂ ਵਖਿਆਨ ਕਰਨ ਸੁਣਨ ਨਾਲ ਹਿਰਦੇ ਵਿਚ ਸ਼ਾਂਤੀ ਪ੍ਰਵੇਸ਼ ਨਹੀਂ ਕਰਦੀ। ਜੇ ਵਿਸ਼ਵਾਸ਼ ਹੀ ਨਹੀਂ ਤਾਂ ਸਿਖਿਆ ਕੀ ਸਵਾਰੇਗੀ? ਗੁਰਵਾਕ ਹਨ:-

**ਕਹਤ ਸੁਨਤ ਕਿਛੁ ਸਾਂਤਿ ਨ ਉਪਜਤ,**
**ਬਿਨੁ ਬਿਸਾਸ ਕਿਆ ਸੇਖਾਂ ॥**
**ਪ੍ਰਭੂ ਤਿਆਗਿ ਆਨ ਜੋ ਚਾਹਤ, ਤਾਕੈ ਮੁਖਿ ਲਾਗੈ ਕਾਲੇਖਾ॥**
**[ਸਾਰੰਗ ਮਹਲਾ ੫, ਪੰਨਾ ੧੨੨੧**

ਸਫਲ ਜਨਮ-ਜੀਵਨ ਦੇ ਵਿਸ਼ੇ ਉਤੇ ਗੁਰਬਾਣੀ ਵਿਚ ਅਨੇਕਾਂ ਪ੍ਰਮਾਣ ਹਨ। ਵੇਖੋ:-

**੧. ਰਾਖੁ ਸਦਾ ਪ੍ਰਭ ਅਪਨੈ ਸਾਥ ॥**
**ਤੂ ਹਮਰੋ ਪ੍ਰੀਤਮੁ ਮਨਮੋਹਨ, ਤੁਝ ਬਿਨੁ ਜੀਵਨ ਸਗਲ ਅਕਾਥ ॥**
**[ਪੰਨਾ ੮੨੮**

੨. ਤਿਨ ਕਾ ਜਨਮੁ ਸਫਲੁ ਹੈ, ਜੋ ਚਲਹਿ ਸਤਿਗੁਰ ਭਾਇ ॥
ਕੁਲੁ ਉਧਾਰਹਿ ਆਪਣਾ, ਧੰਨੁ ਜਣੇਦੀ ਮਾਇ ॥
ਹਰਿ ਹਰਿ ਨਾਮੁ ਧਿਆਈਐ
ਜਿਸਨੂੰ ਕਿਰਪਾ ਕਰੇ ਰਜਾਇ ॥ [ਪੰਨਾ ੨੮

੩. ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥
ਜਨਮੁ ਪਦਾਰਥੁ ਸਫਲੁ ਹੈ, ਜੇ ਸਚਾ ਸਬਦੁ ਕਥਿ ॥
ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ॥ [ਪੰਨਾ ੪੪

੪. ਜਿਨ ਸਤਿਗੁਰ ਸਿਉ ਚਿਤੁ ਲਾਇਆ ॥
ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ
ਓਇ ਚਲੇ ਜਨਮੁ ਸਵਾਰਿ ਜੀਉ ॥ [ਪੰਨਾ ੭੩

੫. ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ
ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ,
ਸਫਲਿਓੁ ਰੈਣਿ ਭਗਤਾ ਦੀ॥ [ਪੰਨਾ ੭੭

੬. ਸਭੁ ਸਫਲਿਓ ਜਨਮ ਤਿਨਾ ਦਾ ਗੁਰਮੁਖਿ
ਜਿਨਾ ਮਨੁ ਜਿਣਿ ਪਾਸਾ ਢਾਲਿਆ ॥ [ਪੰਨਾ ੭੮

੭. ਹੋਦੈ ਤਾਣਿ ਨਿਤਾਣੀਆ, ਰਹਹਿ ਨਿਮਾਨੜੀਆਹ ॥
ਨਾਨਕ ਜਨਮੁ ਸਕਾਰਥਾ, ਜੇ ਤਿਨਕੈ ਸੰਗਿ ਮਿਲਾਹ॥ [ਪੰਨਾ ੮੫



# ਜੀਵਨ ਬੰਧਨ

**ਗਿਆਨੁ ਧਿਆਨੁ ਸਭੁ ਕੋਈ ਰਵੈ ॥**
**ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥**
**[ਸੂਹੀ ਮਹਲਾ ੧, ਪੰਨਾ ੭੨੮**

ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ (ਕ੍ਰਿਤ ਭਾ. ਕਾਨ੍ਹ ਸਿੰਘ ਜੀ ਨਾਭਾ) ਅਨੁਸਾਰ 'ਬੰਧਨ' ਪਦ ਦੇ ਅਰਥ ਹਨ:-

੧- ਬੰਨ੍ਹਣ ਦੀ ਕ੍ਰਿਯਾ, ਬਾਂਧਨਾ। ੨- ਉਹ ਵਸਤੂ ਜਿਸ ਨਾਲ ਬੰਨ੍ਹੀਏ, ਬੇੜੀ ਰੱਸੀ ਆਦਿ-"ਬੰਧਨ ਤੋੜਿ ਬੋਲਾਵੈ ਰਾਮੁ" (ਗਉ: ਮ: ੫) ੩-ਉਲਝਾਉ, ਜੰਜਾਲ "ਬੰਧਨ ਸਉਦਾ ਅਣਵੀਚਾਰੀ" (ਆਸਾ ਮ: ੧)

ਸੰਸਾਰ ਵਿਚ ਪਰਮੇਸ਼ਰ ਦੀ ਸੇਵਾ ਅਤੇ ਸਿਮਰਨ ਤੋਂ ਬਿਨਾ ਹਰੇਕ ਕੰਮ ਬੰਧਨ ਦਾ ਹੀ ਰੂਪ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ 'ਇਕ ਤੁਕੀ' ਸ਼ਬਦ ਵਿਚ 'ਬੰਧਨ' ਦੀ ਰੂਪ ਰੇਖਾ ਨੂੰ ਇਉਂ ਦਰਸਾਇਆ ਹੈ:-

**ਬੰਧਨ ਮਾਤ ਪਿਤਾ ਸੰਸਾਰਿ ॥**
**ਬੰਧਨ ਸੁਤ ਕੰਨਿਆ ਅਰੁ ਨਾਰਿ॥੨॥**
**ਬੰਧਨ ਕਰਮ ਧਰਮ ਹਉ ਕੀਆ ॥**
**ਬੰਧਨ ਪੁਤੁ ਕਲਤੁ ਮਨਿ ਬੀਆ॥੩॥**
**ਬੰਧਨ ਕਿਰਖੀ ਕਰਹਿ ਕਿਰਸਾਨ ॥**
**ਹਉਮੈ ਡੰਨੁ ਸਹੈ ਰਾਜ ਮੰਗੈ ਦਾਨ ॥੪॥**
**ਬੰਧਨ ਸਉਦਾ ਅਣਵੀਚਾਰੀ ॥**
**ਤ੍ਰਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥**
**ਬੰਧਨ ਸਾਹ ਸੰਚਹਿ ਧਨੁ ਜਾਇ ॥**
**ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥**
**ਬੰਧਨ ਬੇਦੁ ਬਾਦੁ ਅਹੰਕਾਰ ॥**
**ਬੰਧਨਿ ਬਿਨਸੈ ਮੋਹ ਵਿਕਾਰ ॥੭॥**
**ਨਾਨਕ ਰਾਮਨਾਮ ਸਰਣਾਈ ॥**
**ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧॥ [ਪੰਨਾ ੪੧੬**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਦਾ ਕਲਿਆਣ ਕਰਨ ਲਈ ਚਾਰ ਉਦਾਸੀਆਂ ਕੀਤੀਆਂ। ਸ਼ਹਿਰਾਂ, ਪਿੰਡਾਂ, ਜੰਗਲਾਂ, ਪਹਾੜਾਂ, ਗਲ ਕੀ ਸਾਰੀ

ਧਰਤੀ ਦਾ ਭਰਮਣ ਕਰਕੇ ਜੋ ਤੱਤ ਕਢਿਆ, ਉਹ ਸਭ ਦੇ ਸਾਹਮਣੇ ਰਖ ਦਿੱਤਾ ਹੈ। ਉਪਰੋਕਤ ਸ਼ਬਦ ਦੀ ਨਾਂ-ਮਾਤਰ ਅਰਥ ਵਿਆਖਿਆ ਪਾਠਕਾਂ ਦੀ ਸਹੂਲਤ ਤੇ ਜਾਣਕਾਰੀ ਲਈ ਦਿਤੀ ਜਾ ਰਹੀ ਹੈ।

ਸੰਸਾਰ ਵਿਚ ਮਾਤਾ ਪਿਤਾ, ਪੁਤਰਾਂ-ਧੀਆਂ ਅਤੇ ਇਸਤਰੀ ਦੀ ਮਮਤਾ ਇਹ ਭਾਰੀ ਮੋਹ ਦਾ ਬੰਧਨ ਹੈ। ਹੰਕਾਰ ਨਾਲ ਕੀਤੇ ਕਰਮ ਧਰਮ ਬੰਧਨ ਹਨ। ਜੇ ਮਨ ਵਿਚ ਦੂਜਾ ਭਾਵ ਹੈ ਤਾਂ ਪੁੱਤਰ ਤੇ ਇਸਤਰੀ ਵੀ ਬੰਧਨ ਹਨ। ਕਿਰਸਾਨ ਜੋ ਖੇਤੀ ਕਰਦੇ ਹਨ, ਇਹ ਭੀ ਬੰਧਨ ਹਨ ਕਿਉਂਕਿ ਰਾਜਾ ਜਦੋਂ ਮਾਲੀਆ ਮੰਗਦਾ ਹੈ। ਜੇ ਮਾਲੀਏ ਦੀ ਰਕਮ ਨਾ ਭਰੇ ਤਾਂ ਦੰਡ (ਜੁਰਮਾਨਾ) ਭਰਨਾ ਪੈਂਦਾ ਹੈ। ਵਿਚਾਰਹੀਨ ਵਪਾਰ ਬੰਧਨ ਹੈ। ਮਾਇਆ ਮੋਹ ਦੇ ਪਸਾਰੇ ਵਿਚ ਤ੍ਰਿਪਤੀ ਨਹੀਂ। ਸ਼ਾਹ (ਧਨਵਾਨ ਜੋ) ਧਨ ਇਕਠਾ ਕਰਦੇ ਹਨ, ਜਦੋਂ ਓਹ ਧਨ ਚੋਰੀ ਜਾਂ ਹੋਰ ਕਿਸੇ ਤਰ੍ਹਾਂ ਚਲਾ ਜਾਂਦਾ ਹੈ (ਤਾਂ ਸਭ ਕੁਝ ਸ਼ੋਕਮਈ ਬੰਧਨ ਦਾ ਰੂਪ ਧਾਰ ਲੈਂਦਾ ਹੈ)। ਅਸਲ ਵਿਚ ਪਰਮੇਸ਼ਰ ਦੀ ਭਗਤੀ ਤੋਂ ਬਿਨਾ ਸਾਈਂ ਦੇ ਦਰਬਾਰ ਵਿੱਚ ਹੋਰ ਕੁਝ ਵੀ ਥਾਇਂ ਨਹੀਂ ਪੈਂਦਾ। ਵੇਦ ਪਾਠ ਦਾ ਹੰਕਾਰ ਕਰਨਾ ਅਤੇ ਬਹਿਸ ਕਰਨੀ, ਸਭ ਬੰਧਨ ਹੈ। ਮੋਹ ਦੀ ਖ਼ਰਾਬੀ ਦੇ ਬੰਧਨ ਕਰਕੇ ਮਨੁੱਖ ਦਾ ਜੀਵਨ ਬਰਬਾਦ ਹੋ ਜਾਂਦਾ ਹੈ। ਨਾਨਕ ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਬੰਧਨ ਤੋਂ ਓਹੀ ਜੀਵ ਬਚੇ ਹਨ ਜੋ ਗੁਰੂ-ਪਰਮੇਸ਼ਰ ਦੀ ਸ਼ਰਨ ਵਿਚ ਆ ਗਏ ਹਨ। ਜਦ ਸਤਿਗੁਰੂ ਜੀ ਨੇ ਰਖਿਆ ਕੀਤੀ ਤਾਂ ਜੀਵਨ ਵਿਚ ਕਿਸੇ ਪ੍ਰਕਾਰ ਦਾ ਬੰਧਨ ਨਾ ਪਿਆ॥੮॥੧॥

ਸਾਰੇ ਸ਼ਬਦ ਦਾ ਸਾਰਥਕ ਭਾਵ ਇਹ ਹੈ ਕਿ ਪਰਮੇਸ਼ਰ ਦੀ ਪ੍ਰੇਮਾ-ਭਗਤੀ ਬਿਨਾ ਘਰ ਦੇ ਸਨਬੰਧੀਆਂ ਦਾ ਪਿਆਰ, ਖੇਤੀ ਬਾੜੀ ਦਾ ਵਣਜ ਵਿਹਾਰ, ਕਰਮ ਧਰਮ, ਵੇਦ ਪਾਠ ਆਦਿ ਸਭ ਬੰਧਨ ਹੀ ਬੰਧਨ ਹਨ।

ਮਨੁੱਖ ਦਾ ਜੀਵਨ ਆਰਥਕ-ਥੁੜਾਂ, ਸਮਾਜਕ ਬਖੇੜਿਆਂ ਦੀਆਂ ਚਿੰਤਾਵਾਂ ਕਾਰਨ, ਤਲਖੀ ਦੀ ਹਾਲਤ ਵਿਚ ਘਿਰਿਆ ਰਹਿੰਦਾ ਹੈ। ਸੰਸਾਰ ਵੀ 'ਬਿਖੈ ਕਉ ਬਨਾ' (ਪੰਨਾ ੪੫੬) ਹੈ। ਹਰ ਪਾਸੇ ਅਸ਼ਾਂਤੀ ਅਤੇ ਅਗਿਆਨਤਾ ਦਾ ਗੁਬਾਰ ਹੈ, ਧੂੰਆਧਾਰ ਹੈ। ਮਾਇਕੀ ਪ੍ਰਭਾਵ ਹੇਠ ਜੀਵ ਜਿਸ ਆਸ ਬਾਰੇ ਅਜ ਸੋਚਦਾ ਹੈ, ਦੂਜੇ ਦਿਨ ਠੁੱਸ ਹੋ ਜਾਂਦੀ ਹੈ। ਰਾਜ ਪ੍ਰਬੰਧ ਤੇ ਭਾਈਚਾਰੇ ਦੇ ਵਰਤਣ ਵਲੇਵੇ ਵਿਚ, ਧਾਰਮਿਕ ਰਸਮਾਂ ਰਹੁਰੀਤਾਂ ਹੀ ਮਨ ਨੂੰ ਟਿਕਣ ਨਹੀਂ ਦਿੰਦੀਆਂ। ਨਵੇਂ ਤੋਂ ਨਵੇਂ ਕਪੜੇ, ਉਨ੍ਹਾਂ ਦੇ ਡੀਜ਼ਾਇਨ, ਫੈਸ਼ਨ ਆਦਿ ਜੀਵਨ ਦੀ ਪੱਟੀ ਮੇਸ ਦਿੰਦੇ ਹਨ। ਗਲ ਕੀ ਮਨ-ਭਾਉਂਦੀਆਂ ਵਸਤੂਆਂ ਖ਼ਰੀਦਣ ਲਈ ਧਨ ਦੀ ਅਣਹੋਂਦ ਬੇਲੋੜੀ ਗ਼ੁਲਾਮੀ ਦਾ ਰੂਪ ਧਾਰਨ ਕਰ ਜਾਂਦੀ ਹੈ।

ਜਿਵੇਂ ਅੰਗੂਰ ਦਾ ਫਲ ਵਿਗੜ ਕੇ ਸ਼ਰਾਬ ਬਣ ਜਾਂਦਾ ਹੈ ਤਿਵੇਂ ਵਿਗੜਿਆ ਮਨੁਖ ਈਰਖਾ ਤੇ ਨਫ਼ਰਤ ਦੇ ਨਸ਼ੇ ਵਿਚ ਤਬਦੀਲ ਹੋ ਜਾਂਦਾ ਹੈ। ਅਜੋਕਾ

ਮਨੁੱਖ ਹਰ ਚੀਜ਼ ਨੂੰ ਬਾਹਰਮੁਖੀ ਰੂਪ ਸਮਝਣ ਲਈ ਜਤਨਸ਼ੀਲ ਹੁੰਦਾ ਹੈ, ਅੰਤਰਮੁਖੀ ਬ੍ਰਿਤੀ ਦੀ ਘਾਟ ਕਾਰਨ "ਆਪਨ ਕਰਮ ਆਪੇ ਹੀ ਬੰਧੁ" ਦਾ ਰੂਪ ਧਾਰਨ ਕਰ ਜਾਂਦੇ ਹਨ। ਜੀਵਨ ਦਾ ਪ੍ਰਯੋਜਨ ਕੀ ਹੈ, ਇਸ ਨੂੰ ਸਮਝਣ ਲਈ ਮਨੁੱਖ ਦੇ ਅੰਦਰ ਰੁਚੀ ਹੀ ਪੈਦਾ ਨਹੀਂ ਹੁੰਦੀ? ਜੇ ਸੋਚੇ ਤਾਂ ਜੀਵਨ ਦਾ ਪ੍ਰਾਕ੍ਰਿਤਕ ਅੰਗ ਕੋਈ ਬਹੁਤਾ ਉਚਾ ਨਹੀਂ, ਖਾਣ-ਪੀਣ, ਸੰਤਾਨ ਪੈਦਾ ਕਰਨ ਵਿਚ ਮਨੁੱਖ ਪਸ਼ੂ ਦੀ ਬਰਾਬਰੀ ਕਰ ਹੀ ਨਹੀਂ ਸਕਦਾ। ਜੇ ਇਸ ਦੀ ਗਿਆਨ ਵਾਲੀ ਬ੍ਰਿਤੀ ਹੋਵੇ ਤਾਂ ਸਫਲ ਜਨਮ ਲਈ ਕ੍ਰਿਆਸ਼ੀਲ ਹੋਵੇ ਕਿਉਂਕਿ ਨਾ ਇਹ ਸਰੀਰ ਆਪਣਾ ਹੈ ਨਾ ਹੋਰ ਸਾਜੋਸ਼ਾਨ ਜੋ ਸੰਚਿਆ ਹੈ, ਕਿਸੇ ਦੇ ਨਾਲ ਜਾਣਾ ਹੈ?-

**ਜਲ ਕੀ ਭੀਤ ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ ॥**
**ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ ॥੧॥**
**ਪ੍ਰਾਨੀ ਕਿਆ ਮੇਰਾ ਕਿਆ ਤੇਰਾ, ਜੈਸੇ ਤਰਵਰ ਪੰਖਿ ਬਸੇਰਾ ॥**

**[ਪੰਨਾ ੬੫੯**

ਉਡਣ ਵਾਲੇ ਪੰਛੀ ਲਈ ਪਿੰਜਰਾ ਬੰਧਨ ਹੈ, ਉਡਾਰੀਆਂ ਭੁੱਲ ਹੀ ਜਾਂਦੀਆਂ ਹਨ। ਜੇ ਵਾਤਾਵਰਨ ਠੀਕ ਹੋਵੇ ਤਾਂ ਜੇਲ੍ਹ ਵੀ ਘਰ ਲਗਣ ਲਗ ਜਾਂਦਾ ਹੈ, ਜੇ ਠੀਕ ਨਾ ਹੋਵੇ ਤਾਂ ਘਰ ਵੀ ਜੇਲ੍ਹ ਸਮਾਨ ਬੰਧਨ ਹੀ ਬਣ ਜਾਂਦਾ ਹੈ। ਸਚ ਪੁਛੋ ਤਾਂ ਜੀਵ ਮਨਮੁਖਤਾ ਕਾਰਨ ਆਪ ਹੀ ਬੰਧਨ ਰੂਪ ਬਣਿਆ ਪਿਆ ਹੈ। ਮਨੁੱਖ ਆਪਣੇ ਭਲੇ ਲਈ ਨਹੀਂ ਸੋਚਦਾ, ਵਿਗੜੇ ਤਿਗੜੇ ਹੋਏ ਨਿਕੰਮੇ ਸਾਥੀਆਂ ਨਾਲ ਰਲ ਕੇ ਵਿਅਰਥ ਧੰਧਿਆਂ ਵਿਚ ਰੁਝਿਆ ਰਹਿੰਦਾ ਹੈ। ਮੁਸੀਬਤ ਵੇਲੇ ਦੋਸਤ ਭਜ ਜਾਂਦੇ ਹਨ, ਇਸ ਤਰ੍ਹਾਂ ਦੀ ਜੀਵਨ ਕ੍ਰਿਆ 'ਬੰਧਨ' ਬਣ ਜਾਂਦੀ ਹੈ। ਨਾਮ-ਚਿੰਤਨ ਤੋਂ ਸਖਣੇ ਮਨੁੱਖ ਪ੍ਰਭੂ ਦੀ ਭਗਤੀ, ਉਪਾਸਨਾ ਕਰਦੇ ਹੀ ਨਹੀਂ, ਉਨ੍ਹਾਂ ਦੇ ਅੰਦਰ ਹਉਮੈ ਦੀ ਮੈਲ ਤੇ ਦ੍ਵੈਤ-ਭਾਵਨਾ ਹੁੰਦੀ ਹੈ ਜੋ ਬੰਧਨ ਦਾ ਕਾਰਨ ਬਣਦੀ ਹੈ। ਮਨੁੱਖ ਦੇ ਜੀਵਨ ਵਿਚ ਖਲਬਲੀ ਮਚਾਉਣ ਵਾਲੇ, ਕਾਮ, ਕ੍ਰੋਧ, ਲੋਭ, ਅਹੰਕਾਰ ਹਨ।ਜੇ ਜੀਵ ਨਾਮ-ਮਾਰਗ ਤੇ ਚਲੇ ਤਾਂ ਸਤਿ ਸੰਤੋਖ ਆਦਿ ਦੈਵੀ ਗੁਣ ਸੁਤੇ ਹੀ ਇਸ ਕੋਲ ਆ ਢੁਕਦੇ ਹਨ ਜੋ ਵਿਕਾਰੀ ਤੇ ਤ੍ਰਿਸ਼ਨਾਲੂ ਬ੍ਰਿਤੀ ਨੂੰ ਨੇੜੇ ਨਹੀਂ ਲਗਣ ਦੇਂਦੇ।

ਬੰਧਨ ਦੇ ਕਈ ਪਖ ਹਨ ਪਰ ਸਭ ਤੋਂ ਵਡਾ ਪਖ ਹੈ:-

**ਬੰਧਨ ਬੰਧਿ ਭਵਾਏ ਸੋਇ ॥**
**ਪਇਐ ਕਿਰਤ ਨਚੈ ਸਭੁ ਕੋਇ ॥** **[ਪੰਨਾ ੪੬੫**

ਜੇਹੋ ਜਿਹੀ ਕਿਰਤ ਪਈ ਹੈ, ਉਸ ਅਨੁਸਾਰ ਹੀ ਜੀਵ ਕੰਮ ਕਰ ਸਕਦਾ ਹੈ। ਬਾਰ ਬਾਰ ਇਕੋ ਕਰਮ ਕਰਨ ਨਾਲ ਜੀਵਨ ਸ਼ੋਭਨੀਕ ਬਣ ਸਕਦਾ ਹੈ ਪਰ ਕਈ ਵਾਰੀ ਉਹੀ ਕਰਮ ਬੰਧਨ ਦਾ ਮੂਲ ਕਾਰਨ ਵੀ ਬਣ ਜਾਂਦਾ ਹੈ।

ਬੰਧਨਾ ਵਿਚ ਬੰਨ੍ਹ ਕੇ ਵਾਹਿਗੁਰੂ ਸਭ ਨੂੰ ਫਿਰਾ ਰਿਹਾ ਹੈ, ਗੇੜੇ ਲਵਾ ਰਿਹਾ ਹੈ ਅਤੇ ਧੁਰੋਂ ਪਈ ਕਿਰਤ ਅਨੁਸਾਰ ਸਭ ਕੋਈ ਨਚ ਰਿਹਾ ਹੈ। ਬੰਧਨ ਵਿਚ ਪਾਉਣ ਵਾਲੀ ਮਾਇਆ ਵੀ ਹੈ ਜਿਸ ਦੇ ਅਨੇਕਾਂ ਰੂਪ ਹਨ। ਹਰ ਪ੍ਰਕਾਰ ਦੇ ਬੰਧਨ ਕਟਣ ਨੂੰ ਕੇਵਲ ਮਾਲਕ ਆਪ ਹੀ ਸਮਰਥ ਹੈ। ਕਰਮ ਧਰਮ ਕਰਕੇ ਜਦੋਂ ਮਨੁੱਖ ਹਉਂ ਹਉਂ ਕਰਦਾ ਹੈ, ਓਦੋਂ ਸਭ ਕੁਝ ਬੰਧਨ ਰੂਪ ਬਣ ਜਾਂਦਾ ਹੈ। ਸਾਰੀ ਸ੍ਰਿਸ਼ਟੀ ਹੀ ਕਿਰਤ ਦੀ ਬਧੀ ਹੋਈ ਇਧਰ ਉਧਰ ਜੂਨਾਂ ਵਿਚ ਪਈ ਫਿਰਦੀ ਹੈ। ਇਸ ਨੂੰ ਕੀ ਆਖੀਏ, ਇਸ ਵੀਚਾਰੀ ਦੇ ਹਥ ਪਲੇ ਕੀ ਹੈ। ਭਗਤ ਕਬੀਰ ਜੀ ਆਖਦੇ ਹਨ:-

**ਕਿਰਤ ਕੀ ਬਾਂਧੀ ਸਭ ਫਿਰੈ, ਦੇਖਹੁ ਬੀਚਾਰੀ ॥**
**ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥** [ਪੰਨਾ ੩੩੪

ਹਰੇਕ ਬੰਧਨ ਮੈਂ-ਮੇਰੀ ਦਾ ਹੈ। ਇਹ ਦੁਕਾਨ ਮੇਰੀ ਹੈ, ਇਹ ਮਕਾਨ ਮੇਰਾ ਹੈ, ਇਹ ਭਰਮ ਹੀ ਨਹੀਂ ਜਾਂਦਾ। ਗੁਰਵਾਕ ਹਨ:-

**ਤ੍ਰੈਗੁਣ ਵਖਾਣੈ, ਭਰਮੁ ਨ ਜਾਇ ॥**
**ਬੰਧਨ ਨ ਤੂਟਹਿ, ਮੁਕਤਿ ਨ ਪਾਇ ॥**
[ਪੰਨਾ ੨੩੧

---

**ਗੁਰ ਤੇ ਮੁਹੁ ਫੇਰੇ, ਤਿਨ੍ ਜੋਨਿ ਭਾਵੀਐ ॥**
**ਬੰਧਨਿ ਬਾਧਿਆ, ਆਈਐ ਜਾਈਐ ॥** [ਪੰਨਾ ੮੩੨

ਬੰਧਨ ਤੋਂ ਛੁਟਣ ਦੀ ਜੁਗਤੀ ਇਹ ਹੈ:-

**ਬੰਧਨਿ ਬਾਧਿਆ, ਇਨ ਬਿਧਿ ਛੂਟੈ,**
**ਗੁਰਮੁਖਿ ਸੇਵੈ ਨਰਹਰੇ ॥** [ਪੰਨਾ ੧੧੧੨

ਅਵਗਣ ਛਡ ਕੇ ਪਰਮੇਸ਼ਰ ਦੇ ਗੁਣ ਯਾਦ ਕਰਨ ਨਾਲ ਸੰਸਾਰ ਦੇ ਬੰਧਨਾਂ ਤੋਂ ਛੁਟ ਸਕੀਦਾ ਹੈ ਤੇ ਸਚੇ ਮਾਲਕ ਦੇ ਮਹਿਲ ਵਿਚ ਵਸਣ ਯੋਗ ਬਣ ਸਕੀਦਾ ਹੈ। ਉਸ ਮਹਲ ਤਕ ਪਹੁੰਚਣ ਲਈ ਕੇਵਲ ਗੁਰੂ ਹੀ ਪਉੜੀ ਹੈ। ਗੁਰੂ ਦੀ ਸੰਗਤ ਵਿਚ ਸ਼ਬਦ ਨੂੰ ਸੁਣਦੇ ਹੋਏ ਹਰੀ ਦਾ ਜਸ ਕਰਦੇ ਹੋਏ ਸਹਜੇ ਸਹਜੇ ਸਚੇ ਪਾਤਿਸ਼ਾਹ ਨਾਲ ਇਕਮਿਕ ਹੋ ਜਾਈਦਾ ਹੈ। ਹਰੇਕ ਜੀਵ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਮਾਇਕੀ ਬੰਧਨ, ਪੂਰਬਲੇ ਕਰਮਾਂ ਦੇ ਬੰਧਨ, ਇਹ ਕੋਈ ਸ਼ਕਤੀਵਾਨ ਵਿਅਕਤੀ ਨਹੀਂ ਕਟ ਸਕਦਾ। ਹਾਂ, ਜਿਹੜਾ ਜੀਵ ਅੰਤਰਜਾਮੀ ਪ੍ਰਭੂ ਨੂੰ ਸਿਮਰਦਾ ਹੈ, ਉਸ ਦੇ ਸਾਰੇ ਬੰਧਨ ਕਟੇ ਜਾਂਦੇ ਹਨ:-

**ਬੰਧਨ ਕਾਟਨਹਾਰੁ ਸੁਆਮੀ ॥**
**ਜਨ ਨਾਨਕ ਸਿਮਰੈ ਅੰਤਰਜਾਮੀ ॥** [ਪੰਨਾ ੬੮੪



# ਕਰਮ ਕਾਂਡੀ ਜੀਵਨ

ਗੁਰਮਤਿ ਵਿੱਚ ਕਰਮ ਕਾਂਡਾਂ ਲਈ ਕੋਈ ਥਾਂ ਨਹੀਂ ਕਿਉਂਕਿ ਇਹਨਾਂ ਵਿਚ ਬਾਹਰਮੁਖੀ ਵਿਖਾਵਾ ਅਤੇ ਫੋਕਾਪਨ ਹੀ ਹੁੰਦਾ ਹੈ। ਪੂਜਾ, ਤਿਲਕ, ਤੀਰਥ-ਇਸ਼ਨਾਨ, ਹੱਠ-ਯੋਗ, ਜਪ-ਤਪ, ਸੰਸਾਰ ਦੀ ਸਾਧਨਾ ਅਤੇ ਨਿਉਲੀ ਕਰਮ ਕਰਨ ਵਾਲੇ ਅਭਿਆਸੀ ਪ੍ਰਭੂ ਦਰਸ਼ਨਾਂ ਦੀ ਪ੍ਰਾਪਤੀ ਨਹੀਂ ਕਰ ਸਕਦੇ। ਕਰਮ ਕਾਂਡਾਂ ਨਾਲ ਆਤਮਿਕ ਸ਼ਾਂਤੀ ਦਾ ਪ੍ਰਵੇਸ਼ ਨਹੀਂ ਹੋ ਸਕਦਾ। ਕਰਮ ਕਾਂਡਾਂ ਨੂੰ ਪਰਚਾਰਨ ਵਿਚ ਬ੍ਰਾਹਮਣ ਅਤੇ ਪੰਡਤ ਸ਼੍ਰੇਣੀ ਦਾ ਵੱਡਾ ਹੱਥ ਹੈ। ਭਗਤ ਕਬੀਰ ਇਸ ਵੀਚਾਰ ਦੀ ਪੁਸ਼ਟੀ ਕਰਦੇ ਹਨ:-

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ**
**ਤਿਹ ਚੜਿ ਰਹਿਓ ਕਬੀਰ॥੧੬॥** [ਪੰਨਾ ੧੩੭੩

ਗਲ ਕੀ, ਹੱਠ ਅਤੇ ਸੰਜਮ ਆਦਿ ਕਰਮ ਮਨ ਟਿਕਾਉਣ ਦੇ ਸਾਧਨ ਨਹੀਂ ਅਤੇ ਨਾ ਹੀ ਇਹਨਾਂ ਨਾਲ ਬਿਬੇਕ ਬੁੱਧੀ ਦਾ ਪ੍ਰਕਾਸ਼ ਹੋ ਸਕਦਾ ਹੈ। ਕਰਮ ਕਾਂਡੀ ਲੋਕ ਤਿੰਨ ਤਿੰਨ ਗਜ (ਲੰਮੀਆਂ) ਧੋਤੀਆਂ ਬੰਨ੍ਹਦੇ ਹਨ, ਤਿੰਨਾਂ ਤਹਿਆਂ ਵਾਲਾ ਜਨੇਊ ਅਤੇ ਗੱਲ ਵਿਚ ਸਿਮਰਨੀਆਂ ਪਾਉਂਦੇ ਹਨ। ਹੱਥਾਂ ਵਿਚ ਲਿਸ਼ਕੇ ਹੋਏ ਲੋਟੇ ਫੜਦੇ ਹਨ। ਅਜਿਹੇ ਮਨੁੱਖ ਹਰੀ ਦੇ ਸੰਤ ਨਹੀਂ ਸਗੋਂ ਇਹ ਬਨਾਰਸ ਦੇ ਠਗ ਹੁੰਦੇ ਹਨ। ਜਿਵੇਂ ਕਿ ਭਗਤ ਕਬੀਰ ਜੀ ਦੇ ਬਚਨ ਹਨ:-

**ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥**
**ਗਲੀ ਜਿਨ੍ਹਾ ਜਪਮਾਲੀਆ, ਲੋਟੇ ਹਥਿ ਨਿਬਗ ॥**
**ਓਇ ਹਰਿ ਕੇ ਸੰਤ ਨ ਆਖੀਅਹਿ, ਬਾਨਾਰਸਿ ਕੇ ਠਗ॥੧॥**
**ਐਸੇ ਸੰਤ ਨ ਮੋ ਕਉ ਭਾਵਹਿ ॥**
**ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ॥**
**ਬਾਸਨਿ ਮਾਜਿ ਚਰਾਵਹਿ ਊਪਰਿ, ਕਾਠੀ ਧੋਇ ਜਲਾਵਹਿ ॥**
**ਬਸੁਧਾ ਖੋਦਿ ਕਰਹਿ ਦੁਇ ਚੂਲੇ, ਸਾਰੇ ਮਾਣਸ ਖਾਵਹਿ ॥੨॥**
**ਓਇ ਪਾਪੀ ਸਦਾ ਫਿਰਹਿ ਅਪਰਾਧੀ,**
**ਮੁਖਹੁ ਅਪਰਸ ਕਹਾਵਹਿ॥**
**ਸਦਾ ਸਦਾ ਫਿਰਹਿ ਅਭਿਮਾਨੀ, ਸਗਲ ਕੁਟੰਬ ਡੁਬਾਵਹਿ॥੩॥**
**ਜਿਤੁ ਕੋ ਲਾਇਆ ਤਿਤ ਹੀ ਲਾਗਾ, ਤੈਸੇ ਕਰਮ ਕਮਾਵੈ ॥**

**ਕਹੁ ਕਬੀਰ, ਜਿਸੁ ਸਤਿਗੁਰੁ ਭੇਟੈ,**
**ਪੁਨਰਪਿ ਜਨਮਿ ਨ ਆਵੈ ॥੪॥** [ਪੰਨਾ ੪੭੫

ਇਸ ਵਿਚ ਸੰਦੇਹ ਨਹੀਂ ਕਿ ਇਕ ਪਾਸੇ ਸੰਤ ਪੁਰਸ਼ਾਂ ਦਾ ਬੱਗਾ ਬਾਣਾ ਵੇਖ ਕੇ ਲੋਕਾਂ ਦੇ ਮਨ ਵਿਚ ਸ਼ਰਧਾ ਉਤਪੰਨ ਹੁੰਦੀ ਹੈ ਪਰ ਦੂਜੇ ਪਾਸੇ ਉਨ੍ਹਾਂ ਦੀ ਪਖੰਡੀ ਕਿਰਿਆ "ਅਖੀ ਤ ਮੀਟਹਿ ਨਾਕ ਪਕੜਹਿ, ਠਗਣ ਕਉ ਸੰਸਾਰ" ਕਿਸੇ ਤਰ੍ਹਾਂ ਵੀ ਲੁਕੀ ਹੋਈ ਨਹੀਂ ਰਹਿੰਦੀ। ਵਰਤਮਾਨ ਸਮੇਂ ਵਿਚ ਭੇਖੀ ਸੰਤਾਂ ਦੇ ਮੋਢੇ ਉਤੇ ਕਮਲੀ ਤੇ ਹੱਥ ਵਿਚ ਕਰਮੰਡਲ ਵੇਖ ਕੇ, ਭੋਲੇ ਭਾਲੇ ਸ਼ਰਧਾਲੂਆਂ ਦਾ ਸੰਤਾਂ ਦੀਆਂ ਮੋਮੋ-ਠਗਣੀਆਂ ਗਲਾਂ ਵਿਚ ਫਸਣਾ ਸਾਧਾਰਨ ਜਿਹੀ ਗਲ ਹੈ। ਅਜਿਹੇ ਕਰਮਕਾਂਡੀ ਆਪਣੇ ਤਨ, ਧਨ ਦੀ ਬਰਬਾਦੀ ਕਰ ਲੈਂਦੇ ਹਨ। ਗੁਰਸਿਖਾਂ ਨੂੰ ਇਸ ਪਖੋਂ ਚੇਤੰਨ ਹੋਣਾ ਚਾਹੀਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੇ ਪਾਵਨ ਵਾਕਾਂ ਦੁਆਰਾ ਸਮੁਚੇ ਸੰਸਾਰ ਵਿਚ ਜਾਗ੍ਰਤੀ ਲਿਆਂਦੀ ਹੈ:-

**ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**
**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ॥੧॥ ਰਹਾਉ॥**
**ਬਰਤ ਨੇਮ ਸੰਜਮ ਮਹਿ ਰਹਿਤਾ, ਤਿਨ ਕਾ ਆਢੁ ਪਾਇਆ॥**
**ਆਗੈ ਚਲਣੁ ਅਉਰੁ ਹੈ ਭਾਈ !,**
**ਊਂਹਾ ਕਾਮਿ ਨ ਆਇਆ ॥੧॥**
**ਤੀਰਥਿ ਨਾਇ ਅਰੁ ਧਰਨੀ ਭ੍ਰਮਤਾ, ਆਗੈ ਠਉਰ ਨ ਪਾਵੈ ॥**
**ਊਹਾ ਕਾਮਿ ਨ ਆਵੈ ਇਹ ਬਿਧਿ,**
**ਓਹੁ ਲੋਗਨ ਹੀ ਪਤੀਆਵੈ ॥੨॥**
**ਚਤੁਰ ਬੇਦ ਮੁਖ ਬਚਨੀ ਉਚਰੈ, ਆਗੈ ਮਹਲੁ ਨ ਪਾਈਐ ॥**
**ਬੂਝੈ ਨਾਹੀ ਏਕੁ ਸੁਧਾਖਰੁ, ਓਹ ਸਗਲੀ ਝਾਖ ਝਖਾਈਐ॥੩॥**
**ਨਾਨਕੁ ਕਹਤੋ ਇਹੁ ਬੀਚਾਰਾ, ਜਿ ਕਮਾਵੈ ਸੋ ਪਾਰਗਰਾਮੀ ॥**
**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ,**
**ਤਿਆਗਹੁ ਮਨਹੁ ਗੁਮਾਨੀ ॥੪॥** [ਪੰਨਾ ੨੧੬

ਸਚਾਈ ਇਹ ਹੈ ਕਿ ਕਰਮ ਕਾਂਡਾਂ ਵਿਚ ਪੈਣ ਨਾਲ ਹੰਕਾਰ ਤੇ ਪਾਪਾਂ ਦੀ ਮੈਲ ਨਾਲ ਮਨ ਅਟਿਆ ਜਾਂਦਾ ਹੈ। ਜਦੋਂ ਤਕ ਗੁਰੂ ਸ਼ਬਦ ਦਾ ਹਿਰਦੇ ਵਿਚ ਪ੍ਰਕਾਸ਼ ਨਾ ਹੋਵੇ, ਓਦੋਂ ਤਕ ਮਾਇਆਵੀ ਸੰਸਾਰ ਤੋਂ ਛੁਟਕਾਰਾ ਨਹੀਂ ਹੋ ਸਕਦਾ। ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਨ ਮਗਰੋਂ ਯਥਾਰਥ ਗਿਆਨ ਦੀ ਪ੍ਰਤੀਤ ਆਉਂਦੀ ਹੈ। ਸਭ ਤੋਂ ਉਤਮ ਪ੍ਰੇਮਾ-ਭਗਤੀ, ਸੇਵਾ, ਸ਼ਬਦ-ਸੁਰਤਿ ਨਾਮ-ਅਭਿਆਸ ਅਤੇ ਕੀਰਤਨ ਦਾ ਅਨੰਦ ਮਾਣਨਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਮਾਝ ਰਾਗ ਵਿਚ 'ਗੁਰ ਸ਼ਬਦ' ਵਿਸਾਰਨ

ਵਾਲਿਆਂ ਬਾਰੇ ਤੱਤ ਵੀਚਾਰ ਇਉਂ ਪ੍ਰਗਟਾਏ ਹਨ:-

**ਸਬਦੁ ਵਿਸਾਰਨਿ, ਤਿਨਾ ਠਉਰੁ ਨ ਠਾਉ ॥**
**ਭ੍ਰਮਿ ਭੂਲੇ, ਜਿਉ ਸੁੰਞੈ ਘਰਿ ਕਾਉ ॥**
**ਹਲਤੁ ਪਲਤੁ ਤਿਨੀ ਦੋਵੈ ਗਵਾਏ,**
**ਦੁਖੇ ਦੁਖਿ ਵਿਹਾਵਣਿਆ ॥** [ਪੰਨਾ ੧੨੩

ਗੁਰ-ਪਰਮੇਸ਼ਰ ਜੀ ਦੇ ਉਪਦੇਸ਼ ਨੂੰ ਵਿਸਾਰ ਕੇ ਕੂੜ-ਕਿਰਿਆ ਨਾਲ ਲੋਕਾਈ ਨੂੰ ਲੋਕ ਪਰਲੋਕ ਵਿਚ ਦੁੱਖ ਹੀ ਦੁੱਖ ਪ੍ਰਾਪਤ ਹੁੰਦਾ ਹੈ। ਬਿਲਾਵਲੁ ਰਾਗ ਵਿਚ ਵੀ ਭਗਤ ਕਬੀਰ ਜੀ ਨੇ ਕਰਮ ਕਾਂਡ ਨੂੰ ਚੰਗੀ ਤਰ੍ਹਾਂ ਨਕਾਰਿਆ ਹੈ:-

***ਨਿਤ ਉਠਿ ਕੋਰੀ ਗਾਗਰਿ ਆਨੈ, ਲੀਪਤ ਜੀਉ ਗਇਓ ॥**
**ਤਾਨਾ ਬਾਨਾ ਕਛੂ ਨ ਸੂਝੈ, ਹਰਿ ਹਰਿ ਰਸਿ ਲਪਟਿਓ ॥੧॥**
**ਹਮਾਰੇ ਕੁਲ, ਕਉਨੇ ਰਾਮੁ ਕਹਿਓ ॥**
**ਜਬ ਕੀ ਮਾਲਾ ਲਈ ਨਿਪੂਤੇ,**
**ਤਬ ਤੇ ਸੁਖੁ ਨ ਭਇਓ ॥੧॥ ਰਹਾਉ॥**
**ਸੁਨਹੁ ਜਿਠਾਨੀ ਸੁਨਹੁ ਦਿਰਾਨੀ, ਅਚਰਜੁ ਏਕੁ ਭਇਓ ॥**
**ਸਾਤ ਸੂਤ ਇਨਿ ਮੁਡੀਏ ਖੋਏ,**
**ਇਹ ਮੁਡੀਆ ਕਿਉ ਨ ਮੁਇਓ ॥**
**ਸਰਬ ਸੁਖਾ ਕਾ ਏਕੁ ਹਰਿ ਸੁਆਮੀ, ਸੋ ਗੁਰਿ ਨਾਮੁ ਦਇਓ ॥**
**ਸੰਤ ਪ੍ਰਹਲਾਦੁ ਕੀ ਪੈਜ ਜਿਨਿ ਰਾਖੀ,**
**ਹਰਿਨਾਖਸੁ ਨਖ ਬਿਦਰਿਓ ॥੩॥**
**ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥**
**ਕਹਤ ਕਬੀਰ ਸਗਲ ਪਾਪ ਖੰਡਨੁ,**
**ਸੰਤਹ ਲੈ ਉਧਰਿਓ ॥੪॥** [ਪੰਨਾ ੮੫੬

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਕਰਮ ਕਾਂਡਾਂ ਨੂੰ ਇਉਂ ਨਿਖੇਧਿਆ ਹੈ:-

੧. **ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥**
**ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥**
**ਅਠਸਠਿ ਮਜਨੁ ਕਰਿ ਇਸਨਾਨਾ, ਭ੍ਰਮਿ ਆਏ ਧਰ ਸਾਰੀ ॥**
**ਅਨਿਕ ਸੋਚ ਕਰਹਿ ਦਿਨ ਰਾਤੀ, ਬਿਨੁ ਸਤਿਗੁਰ ਅੰਧਿਆਰੀ॥**
[ਪੰਨਾ ੪੯੫

੨. **ਰਾਮ ਨਾਮ ਗੁਣ ਗਾਇ ਪੰਡਿਤ**
**ਕਰਮ ਕਾਂਡ ਅਹੰਕਾਰੁ ਨ ਕਾਜੈ,**

---

*ਉਪਰੋਕਤ ਸ਼ਬਦ ਦੇ ਵਿਸਥਾਰ ਸਹਿਤ ਅਰਥ ਨਿਰਣੇ ਅਤੇ ਸਿਧਾਂਤ ਪੜ੍ਹਨੇ ਹੋਣ ਤਾਂ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' (ਪੋਥੀ ਅਠਵੀਂ) ਇਸੇ ਕਲਮ ਤੋਂ।

**ਕੁਸਲ ਸੇਤੀ ਘਰਿ ਜਾਇ ਪੰਡਿਤ ॥** [ਪੰਨਾ ੮੯੧

ਹਿੰਦੂਆਂ ਦੀ ਰੀਸ ਪਰੀਸੀ ਜਿਹੜੇ ਸਿਖ ਫਿਲਮਾਂ, ਨਾਟਕਾਂ, ਡਰਾਮਿਆਂ ਨੂੰ ਗੁਰਮਤਿ-ਪ੍ਰਚਾਰ ਦਾ ਅਧਾਰ ਬਣਾ ਕੇ ਨਕਲੀ ਰਾਸਾਂ ਪਾਉਣ ਦਾ ਧੰਧਾ ਕਰਦੇ ਹਨ ਕਈ ਸ਼ਹੀਦਾਂ ਦਾ ਰੋਲ ਵੀ ਆਪ ਅਦਾਅ ਕਰਦੇ ਹਨ, ਇਹ ਮਾਨੋ ਸਿਖ ਸ਼ਹੀਦਾਂ ਦੀ ਹੱਤਕ ਕਰਨ ਤੁਲ ਹੈ।

'ਨਾਨਕ ਨਾਮ ਜਹਾਜ' ਦੀ ਸਕਰੀਨ ਤਿਆਰ ਕਰਨ ਸਮੇਂ ਕਈ ਅੰਧ ਵਿਸ਼ਵਾਸੀ ਨੰਗੇ ਪੈਰੀ ਸਿਨਮੇ ਜਾਂਦੇ ਤੇ ਜੋਤਿ ਨੂੰ ਸੱਚੀ ਜੋਤਿ ਸਮਝ ਕੇ ਮੱਥੇ ਟੇਕਦੇ ਵੇਖੇ ਗਏ, ਕੀ ਏਦਾਂ ਦੇ ਕਰਮ ਕਰਨੇ ਸਿਖ ਕੌਮ ਨੂੰ ਬੁਤ ਪੂਜਾ ਵਲ ਧਕੇਲਣ ਦਾ ਕਾਰਨ ਨਹੀਂ ਬਣਦੇ?

ਜਿਹੜੀ ਵਸਤੂ ਸਦਾ ਇਕ ਰੱਸ ਰਹਿੰਦੀ ਹੈ, ਨਾਸ਼ ਨਹੀਂ ਹੁੰਦੀ ਉਹ 'ਸਤਿ' ਹੈ। 'ਸਤਿ' ਦੀ ਹੋਂਦ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀ ਜੁਗਾਂ ਜੁਗਾਂਤਰਾਂ ਦੇ ਆਦਿ ਵਿਚ, ਹੁਣ ਅਤੇ ਅਗੇ ਲਈ ਸਦਾ ਹੀ ਰਹੇਗੀ। ਪਰਮੇਸ਼ਰ ਦਾ ਵਾਸਤਵ ਰੂਪ 'ਸਤਿ' ਹੈ। ਜਿਸ ਦੇ ਹਿਰਦੇ ਵਿਚ 'ਸਤਿ' ਦਾ ਵਿਸ਼ਵਾਸ ਆ ਗਿਆ, ਮਾਨੋ ਉਸ ਦੇ ਅੰਦਰ ਤੱਤ ਗਿਆਨ ਪ੍ਰਗਟ ਹੋ ਗਿਆ। ਸਚ ਦੀ ਬਰਕਤ ਨਾਲ ਹੀ ਸ਼ਾਂਤਮਈ ਜੀਵਨ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸਚ ਦੀ ਜੋ ਸਿਫਤ ਕੀਤੀ ਹੈ, ਉਹ ਰਹੱਸ ਭਰਪੂਰ ਹੈ:-

**ਇਹੁ ਸਚੁ ਸਭਨਾ ਕਾ ਖਸਮੁ ਹੈ**
**ਜਿਸੁ ਬਖਸੇ ਸੋ ਜਨ ਪਾਵਹੇ ॥** [ਪੰਨਾ ੯੨੨

ਮੁਕਦੀ ਗਲ, ਸਚੁ ਧਰਮ ਹੈ; ਗੁਰੂ ਦੇ ਦਰਸਾਏ ਮਾਰਗ ਉਤੇ ਚਲਦਾ ਹਰੇਕ ਜਗਿਆਸੂ ਦਾ ਫ਼ਰਜ਼ ਹੈ:-

੧. **ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** [ਪੰਨਾ ੪੮੮

੨. **ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਰਾਤਿ ਜਗਾਵਨ ਜਾਇ॥**
**ਸਰਪਨਿ ਹੋਇ ਕੈ ਅਉਤਰੈ, ਜਾਏ ਅਪੁਨੇ ਖਾਇ ॥੧੦੭॥**
**ਕਬੀਰ, ਹਰਿ ਕਾ ਸਿਮਰਨ ਛਾਡਿ ਕੈ ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥੧੦੮॥**
[ਪੰਨਾ ੧੩੭੦

ਪੁਰਾਤਨ ਇਤਿਹਾਸ ਤੇ ਨਜ਼ਰ ਮਾਰਿਆਂ ਪਤਾ ਚਲਦਾ ਹੈ ਕਿ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਕਚੀਆਂ ਹੁੰਦੀਆਂ ਸਨ ਪਰ ਸਿਖ ਪੱਕੇ ਹੁੰਦੇ ਸਨ। ਵਰਤਮਾਨ ਸਮੇਂ ਵਿਚ ਗੁਰਦੁਆਰੇ ਸੰਗਮਰਮਰੀ ਪਥਰਾਂ ਵਾਲੇ ਪੱਕੇ ਹੋ ਗਏ ਹਨ ਪਰ ਸਿਖ ਹੋਰ ਕਚੇ ਹੋ ਗਏ ਹਨ। ਜਿਹੜੇ ਜਗਿਆਸੂ ਉਦਮ ਕਰਕੇ ਅੰਮ੍ਰਿਤ ਵੇਲਾ ਸੰਭਾਲਦੇ ਹਨ ਉਹ ਵਿਰਲੇ ਹਨ, ਉਨ੍ਹਾਂ ਦੇ ਹਿਰਦਿਆਂ

ਵਿਚ ਗੁਰ ਦਰਸਾਈਆਂ ਜੀਵਨ ਸਚਾਈਆਂ ਵਸ ਗਈਆਂ ਹਨ। ਓਹ ਗੁਰ ਉਪਦੇਸ਼ ਅਨੁਸਾਰ ਆਪਣੇ ਜੀਵਨ ਨੂੰ ਪਹਿਲ ਦਿੰਦੇ ਹਨ ਕਿਉਂਕਿ ਸਤਿਗੁਰੂ ਦੀ ਸਤਸੰਗਤਿ ਉਨ੍ਹਾਂ ਲਈ ਚਾਟਸਾਲ (ਪਾਠਸ਼ਾਲਾ) ਹੈ ਜਿਸ ਵਿਚ ਬੈਠ ਕੇ ਓਹ ਹਰੀ ਦੇ ਗੁਣ ਸਿਖਦੇ ਹਨ:-

**ਸਤ ਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ ॥**
**ਧਨੁ ਧੰਨੁ ਸੁ ਰਸਨਾ ਧੰਨੁ ਕਰ,**
**ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥**

**[ਪੰਨਾ ੧੩੧੬**

ਸਰੀਰ ਵਿਚ ਨਿਰੇ ਸੁਆਸਾਂ ਦੇ ਚਲਣ ਦਾ ਨਾਮ ਜੀਵਨ ਨਹੀਂ। ਜੀਵਨ ਦੀ ਉਸਾਰੀ ਲਈ ਸ੍ਰੇਸ਼ਟ ਗੁਣਾਂ ਦਾ ਧਾਰਨੀ ਬਣਨਾ ਅਤਿ ਜਰੂਰੀ ਹੁੰਦਾ ਹੈ। ਆਓ ਗੁਰਬਾਣੀ ਵਿਚ ਅੰਕਿਤ ਸੁੰਦਰ ਉਪਦੇਸ਼ਾਂ ਅਨੁਸਾਰ ਆਪਣਾ ਜੀਵਨ ਢਾਲੀਏ। ਸੰਗ੍ਰਾਦ, ਮਸਿਆ, ਪੂਰਨਮਾਸ਼ੀ ਅਤੇ ਹੋਰ ਵਾਰ ਆਦਿ ਮੰਨਾਉਣ ਵਾਲੇ ਕਰਮ ਕਾਂਡਾਂ ਨੂੰ ਛਡੀਏ।

ਹਰਦੁਆਰ ਵਿਖੇ ਜਦੋਂ ਗੁਰੂ ਨਾਨਕ ਦੇਵ ਜੀ ਨੇ ਪਾਂਡਿਆਂ ਨੂੰ ਸੂਰਜ ਵਲ ਮੂੰਹ ਕਰਕੇ ਪਾਣੀ ਦਿੰਦਿਆਂ ਵੇਖਿਆ ਤਾਂ ਆਪ ਜੀ ਨੇ ਉਨ੍ਹਾਂ ਨੂੰ ਸਮਝਾਉਣ ਹਿਤ ਉਲਟਾ ਕੰਮ ਕੀਤਾ। ਪਾਂਡੇ ਇਕੱਤਰ ਹੋ ਗਏ, ਕਹਿਣ ਲਗੇ ਤੁਸੀਂ ਕਿਸ ਨੂੰ ਪਾਣੀ ਦੇ ਰਹੇ ਹੋ? ਸਤਿਗੁਰੂ ਜੀ ਨੇ ਉਤਰ ਦਿਤਾ ਕਿ ਕਰਤਾਰਪੁਰ ਸਾਡੇ ਖੇਤ ਹਨ, ਉਸ ਪਾਸੇ ਪਾਣੀ ਦੇ ਰਹੇ ਹਾਂ। ਪਾਂਡੇ ਕਹਿਣ ਲਗੇ ਕਿ ਉਥੇ ਪਾਣੀ ਕਿਵੇਂ ਪੁਜ ਸਕਦਾ ਹੈ? ਗੁਰੂ ਜੀ ਨੇ ਕਹਿਆ ਜੇ ਕਰਤਾਰਪੁਰ ਪਾਣੀ ਨਹੀਂ ਪਹੁੰਚ ਸਕਦਾ ਤਾਂ ਦੇਵ ਲੋਕ ਜਾਂ ਪਿਤਰ ਜਿਨ੍ਹਾਂ ਦੀ ਦੂਰੀ ਦਾ ਕਿਸੇ ਨੂੰ ਪਤਾ ਹੀ ਨਹੀਂ ਉਥੇ ਪਾਣੀ ਕਿਵੇਂ ਪਹੁੰਚ ਸਕਦਾ ਹੈ ਅਤੇ ਪਾਣੀ ਕੌਣ ਪਹੁੰਚਾ ਸਕਦਾ ਹੈ? ਪਾਂਡੇ ਨਿਰੁੱਤਰ ਹੋ ਗਏ। ਸਤਿਗੁਰੂ ਜੀ ਨੇ ਕਹਿਆ, ਤੁਸੀਂ ਜੋ ਕੁਝ ਕਰ ਰਹੇ ਹੋ, ਉਹ ਨਿਰਾ ਕਰਮ ਕਾਂਡ ਹੈ।



# ਨਸ਼ਈ ਤੇ ਵਿਸ਼ਈ ਜੀਵਨ

'ਨਸ਼ਈ' ਦੇ ਅਰਥ ਹਨ- ਸ਼ਰਾਬ, ਅਫ਼ੀਮ ਆਦਿ ਨਸ਼ਾ ਖਾਣ ਵਾਲਾ ਅਤੇ ਵਿਸ਼ਈ ਦੇ ਅਰਥ ਹਨ- ਵਿਸ਼ੇ-ਲੰਪਟ, ਵਿਸ਼ਿਆ ਵਿਚ ਲੱਗਾ ਹੋਇਆ। ਗੁਰਬਾਣੀ ਦੇ ਪਾਵਨ ਵਾਕ ਹਨ:- "ਬਿਖਈ, ਦਿਨਿ ਰੈਨਿ ਇਵ ਹੀ ਗੁਦਾਰੈ" (ਪੰਨਾ ੧੨੦੫) ਭਾਵ ਨਸ਼ਈ ਨੱਸ਼ਿਆਂ ਵਿੱਚ ਵਿਸ਼ਈ ਮਨੁੱਖ ਦਿਨ ਰਾਤਿ ਵਿਸ਼ੇ-ਵਿਕਾਰਾਂ ਵਿੱਚ ਹੀ ਉਮਰ ਅਰਥਾਤ ਆਪਣਾ ਜੀਵਨ ਗੁਜ਼ਾਰ ਦਿੰਦਾ ਹੈ। ਸਭ ਤੋਂ ਪਹਿਲਾਂ ਸ਼ਰਾਬ ਨੂੰ ਲਈਏ ਜਿਸ ਦੇ ਨਸ਼ੇ ਵਿੱਚ ਲਗਪਗ ਸਾਰਾ ਸੰਸਾਰ ਗ਼ਰਕ ਹੋ ਰਿਹਾ ਹੈ।

'ਸ਼ਰਾਬ' ਫ਼ਾਰਸੀ ਤੇ ਅਰਬੀ ਭਾਸ਼ਾ ਦਾ ਪਦ ਹੈ ਜਿਸ ਦੇ ਅਰਥ ਹਨ- ਸ਼ਰਾਰਤ ਦਾ ਪਾਣੀ। ਸੰਸਕ੍ਰਿਤ ਤੇ ਹਿੰਦੀ ਵਾਲੇ ਇਸ ਨੂੰ ਸੁਰਾ, ਸੋਮ-ਰੱਸ ਤੇ ਮਦਰਾ ਕਹਿੰਦੇ ਹਨ। ਸ਼ਰਾਬੀਏ ਇਸ ਨੂੰ 'ਪੰਜ-ਰਤਨੀ' ਦਾ ਨਾਂ ਦੇ ਕੇ ਬਹੁਤ ਖ਼ੁੱਸ਼ ਹੁੰਦੇ ਹਨ। ਹਿੰਦੂ ਮਤ ਵਿਚ ਸ਼ਰਾਬ ਦੀ ਖੁਲ੍ਹ ਹੈ। ਬਾਈਬਲ ਵਿਚ ਖ਼ੁਦਾ ਨੂੰ ਸ਼ਰਾਬ ਭੇਟ ਕਰਨ ਦਾ ਜ਼ਿਕਰ ਦਸਿਆ ਜਾਂਦਾ ਹੈ। ਇਸਲਾਮ ਮੱਤ ਵਾਲੇ ਗਜ ਵਜ ਕੇ ਆਖਦੇ ਹਨ ਕਿ "ਜੋ ਮੋਮਨ ਹੋਵੇਗਾ ਉਸ ਨੂੰ ਬਹਿਸ਼ਤ ਵਿਚ ਸ਼ਰਾਬ ਤੇ ਹੂਰਾਂ ਮਿਲਣਗੀਆਂ। ਜੋਗੀ ਅਤੇ ਸਿੱਧ, ਸਮਾਧੀ ਲਾਉਣ ਤੋਂ ਪਹਿਲਾਂ ਸ਼ਰਾਬ ਦਾ ਸੇਵਨ ਕਰਦੇ ਹਨ। ਚਤੁਰ ਅਤੇ ਆਚਰਣਹੀਣ ਦਵਾਈ ਦਾ ਬਹਾਨਾ ਬਣਾ ਕੇ ਆਪ ਸ਼ਰਾਬ ਪੀਂਦੇ ਹਨ ਅਤੇ ਦੂਜਿਆਂ ਨੂੰ ਸ਼ਰਾਬ ਪੀਣ ਦੀ ਸਿਖਿਆ ਦਿੰਦੇ ਹਨ-"ਪੀਓ ਤੇ ਜੀਓ"।

ਇਕ ਪੁਰਾਣੇ ਯਹੂਦੀ ਅਖਾਣ ਵਿਚ ਸ਼ਰਾਬ ਬਾਰੇ ਇਉਂ ਆਖਿਆ ਜਾਂਦਾ ਹੈ-'ਜਿਥੇ ਸ਼ੈਤਾਨ ਖ਼ੁਦ ਨਹੀਂ ਜਾ ਸਕਦਾ ਉਥੇ ਉਹ ਸ਼ਰਾਬ ਨੂੰ ਭੇਜ ਦਿੰਦਾ ਹੈ।' ਕਿਸੇ ਕਵੀ ਨੇ ਚਾਰ ਸਤਰਾਂ ਇਸ ਤਰ੍ਹਾਂ ਕਹੀਆਂ ਹਨ:-

ਇਕ ਵਾਰੀ ਜਦੋਂ ਭੂਤਨਾ ਪ੍ਰਵੇਸ਼ ਕਰ ਜਾਏ
ਤੇ ਦਰਵਾਜੇ ਦੇ ਅੰਦਰ ਪੈਰ ਜਮਾ ਲਏ,
ਤਾਂ ਸ਼ਾਂਤੀ, ਆਸ਼ਾ ਤੇ ਪ੍ਰਸੰਨਤਾ,
ਉਥੋਂ ਕੂਚ ਕਰ ਜਾਂਦੀਆਂ ਹਨ।

ਮਲਿਨੀ ਦੇ ਕਥਨ ਅਨੁਸਾਰ ਸ਼ਰਾਬ ਹੱਥਾਂ ਨੂੰ ਕੰਬਾਦੀ, ਅੱਖਾਂ ਅੰਦਰ ਪਾਣੀ ਉਤਾਰਦੀ, ਰਾਤ ਨੂੰ ਬੇਆਰਾਮ ਕਰਦੀ, ਭੈੜੇ ਸੁਪਨੇ ਲਿਆਉਂਦੀ, ਸਵੇਰ ਸਾਰ ਹੀ ਸਾਹ ਨੂੰ ਬਦਬੋਦਾਰ ਬਣਾਂਦੀ ਅਤੇ ਸਭ ਚੀਜ਼ਾਂ ਦੀ ਯਾਦ ਭੁਲਾ ਦੇਂਦੀ ਹੈ। ਇਕ ਵਿਦਵਾਨ ਨੇ ਉਕਤ ਸ਼ਬਦਾਵਲੀ ਵਿਚ ਕੁਝ ਹੋਰ ਵਾਧਾ ਕੀਤਾ ਹੈ:-

ਜੋ ਆਦਮੀ ਸ਼ਰਾਬ ਨੂੰ ਪਿਆਰ ਕਰਦਾ ਹੈ, ਉਸ ਉਤੇ ਕੋਈ ਆਦਮੀ

ਇਤਬਾਰ ਨਹੀਂ ਕਰਦਾ, ਕਿਉਂ ਜੋ ਉਹ ਕਿਸੇ ਵੀ ਭੇਦ ਵਾਲੀ ਗਲ ਨੂੰ ਸੰਭਾਲ ਕੇ ਨਹੀਂ ਰੱਖ ਸਕਦਾ। ਸ਼ਰਾਬ ਨਾ ਕੇਵਲ ਆਦਮੀ ਨੂੰ ਪਾਗਲ ਬਣਾ ਦੇਂਦੀ ਹੈ ਸਗੋਂ ਇਸ ਨਾਲ ਪਿਆਰ ਪਾਉਣ ਦੀ ਸੂਰਤ ਵਿਚ ਤੁਹਾਡੀ ਪਤਨੀ, ਤੁਹਾਡੇ ਬੱਚੇ ਤੇ ਤੁਹਾਡੇ ਮਿੱਤਰ ਤੁਹਾਡੇ ਨਾਲ ਘਿਰਣਾ ਕਰਨ ਲਗ ਪੈਣਗੇ।

ਸੁਲੇਮਾਨ ਨੇ ਸ਼ਰਾਬ ਦੀ ਨਿਖੇਧੀ ਕਰਦੇ ਹੋਏ ਇਉਂ ਲਿਖਿਆ ਹੈ:-

"ਸ਼ਰਾਬ ਵਲ ਨਾ ਵੇਖੋ, ਜਦੋਂ ਇਹ ਹੁੰਦੀ ਹੈ ਲਾਲ ਤੇ ਦੇਂਦੀ ਹੈ ਆਪਣੇ ਰੰਗ ਦੀ ਨੁਮਾਇਸ਼ ਗਲਾਸ ਵਿਚ, ਪਰ ਅੰਤ ਨੂੰ ਇਹ ਕਟਦੀ ਇਕ ਸੱਪ ਵਾਂਗੂ ਤੇ ਡੰਗਦੀ ਹੈ ਇਕ ਬਿੱਛੂ ਦੀ ਤਰ੍ਹਾਂ।"

('ਸੁਚੱਜੀ ਜੀਵਨ ਵਰਤੋਂ')

ਅਜ ਤੋਂ ਕਈ ਸਾਲ ਪਹਿਲਾਂ ਇਕ ਟ੍ਰੈਕਟ ਪੜ੍ਹਿਆ ਸੀ, ਜਿਸ ਦਾ ਸਿਰਲੇਖ ਸੀ 'ਸ਼ਰਾਬ ਕੌਰ'। ਉਸ ਵਿਚ ਸ਼ੇਰ, ਤੋਤਾ, ਖੋਤਾ, ਸ਼ਰਾਬੀ ਦੀਆਂ ਤਿੰਨ ਹਾਲਤਾਂ ਦਾ ਵਰਨਣ ਕੀਤਾ ਹੋਇਆ ਸੀ। ਜਦੋਂ ਮਨੁੱਖ ਸ਼ਰਾਬ ਪੀਂਦਾ ਹੈ ਤਾਂ ਪਹਿਲੀ ਹਾਲਤ ਵਿਚ ਓਹ ਸ਼ੇਰ ਵਾਂਗੂੰ ਗਰਜਦਾ ਹੈ, ਦੂਜੀ ਹਾਲਤ ਵਿਚ ਤੋਤੇ ਵਾਂਗੂ ਮਿੱਠੇ ਮਿੱਠੇ ਬੋਲ ਬੋਲਦਾ ਹੈ ਅਤੇ ਤੀਜੀ ਹਾਲਤ ਵਿਚ ਜਦੋਂ ਪੂਰੀ ਤਰ੍ਹਾਂ ਗੁੱਟ ਹੁੰਦਾ ਹੈ ਤਾਂ ਖੋਤੇ ਵਾਂਗੂੰ ਲੇਟਣ ਲਗ ਜਾਂਦਾ ਹੈ ਭਾਵ ਉਸ ਨੂੰ ਆਪਣੇ ਸਰੀਰ ਦੀ ਸ਼ੁੱਧ ਬੁੱਧ ਹੀ ਨਹੀਂ ਰਹਿੰਦੀ। ਹਰ ਨਸ਼ੇ ਵਿਚ ਜ਼ਹਿਰ ਦੇ ਅੰਸ਼ ਹੁੰਦੇ ਹਨ ਇਹਨਾਂ ਤੋਂ ਹਰੇਕ ਮਨੁੱਖ ਨੂੰ ਚੇਤੰਨ ਰਖਣ ਲਈ ਪਰਚਾਰ ਦੀ ਲੋੜ ਹੈ। ਸਚ ਪੁਛੋ ਤਾਂ ਨਸ਼ਈ ਮਨੁੱਖ ਆਪਣੇ ਸਰੀਰ ਰੂਪੀ ਘਰ ਨੂੰ ਅਗ ਲਾ ਕੇ ਆਪ ਹੀ ਲੋਹੜੀ ਮਨਾਉਂਦਾ ਹੈ। ਨਸ਼ਾ ਮਨੁੱਖ ਨੂੰ ਕਦੇ ਵੀ ਜੀਵਨ ਦੀ ਸਾਧਾਰਣ ਹਾਲਤ ਵਿਚ ਨਹੀਂ ਰਹਿਣ ਦਿੰਦਾ।

ਕੌਮ ਨੂੰ ਵਿਸ਼ੇਸ਼ ਕਰਕੇ ਪਰਚਾਰਕਾਂ, ਗ੍ਰੰਥੀਆਂ, ਕੀਰਤਨੀਆਂ ਨੂੰ ਇਹਨਾਂ ਚੰਦਰੇ ਨਸ਼ਿਆਂ ਤੋਂ ਬਚਾਉਣ ਲਈ ਜਾਗ੍ਰਤੀ ਪੈਦਾ ਕਰਨ ਦੀ ਲੋੜ ਹੈ। ਗੁਰਦੁਆਰਿਆਂ ਵਿਚ ਤੇ ਸੜਕਾਂ ਉਤੇ ਚਾਹ ਤੇ ਪ੍ਰਸ਼ਾਦਿਆਂ ਦੇ ਲੰਗਰ ਚਲਦੇ ਰਹਿੰਦੇ ਹਨ। ਭਾਂਡੇ ਮਾਂਜਣ ਸੇਵਾ ਕਰਨ ਵਾਲਿਆਂ ਦੀ ਵੀ ਕੋਈ ਥੁੜ ਨਹੀਂ ਜਾਪਦੀ। ਜੇ ਥੁੜ ਹੈ ਤਾਂ ਨਸ਼ਿਆਂ ਤੋਂ ਬਚਾਉਣ ਲਈ ਮੈਦਾਨ ਵਿਚ ਨਿਤਰਣ ਵਾਲਿਆਂ ਦੀ। ਪਿੰਡਾਂ ਸ਼ਹਿਰਾਂ ਵਿਚ ਬਾਹਰ ਸੜਕਾਂ ਤੇ ਨਸ਼ਈਆਂ ਲਈ ਜਿਹੜੇ ਅੱਡੇ ਬਣੇ ਹੋਏ ਹਨ, ਉਨ੍ਹਾਂ ਨੂੰ ਢਾਹੁਣ ਦੀ ਲੋੜ ਹੈ ਜੋ ਲੋਕਾਂ ਨੂੰ ਮੂਰਖ ਬਣਾ ਕੇ ਆਪਣਾ ਘੋਘਾ ਭਰ ਰਹੇ ਹਨ, ਮਹਾਨ ਅਪਰਾਧੀ ਹਨ।

ਪੰਜਾਬੀ ਦਾ ਅਖਾਣ ਹੈ 'ਸੰਗ ਤਾਰੇ ਕੁਸੰਗ ਡੋਬੇ'। ਮਾਨਸਿਕ ਦ੍ਰਿੜਤਾ ਦੀ ਘਾਟ ਕਾਰਨ ਮਾੜੇ ਚਾਲ ਚਲਨ ਵਾਲੇ ਨਸ਼ਈ ਯਾਰਾਂ ਦੋਸਤਾਂ ਦੀ ਸੰਗਤ ਨਾਲ ਹੀ ਨਸ਼ਾ ਕਰਨ ਦੀ ਆਦਤ ਨਸ਼ੇ ਦੇ ਵੇਗ ਵਿਚ ਰੋੜ੍ਹ ਦਿੰਦੀ ਹੈ। ਇਕ ਪ੍ਰਸਿਧ ਕਹਾਵਤ- 'ਛੁਟਤੀ ਨਹੀਂ ਹੈ ਜ਼ਾਲਮ ਇਕ ਵਾਰ ਮੂੰਹ ਸੇ ਲਗੀ ਹੂਈ' ਇਸ

ਆਦਤ ਨੂੰ ਦ੍ਰਿੜ ਵਿਸ਼ਵਾਸ ਨਾਲ ਠੱਲ ਪਾਈ ਜਾ ਸਕਦੀ ਹੈ। ਕਿਉਂਕਿ ਕਈ ਲੇਖਕ ਵਿਚਾਰਾਂ ਅਤੇ ਆਪਣੀ ਸੋਚ ਨੂੰ ਸਮੇਟ ਕੇ ਇਕ ਥਾਂ ਕਰਨ ਲਈ ਸ਼ਰਾਬ ਤੇ ਸਿਗਰਟ ਦਾ ਸੇਵਨ ਕਰਦੇ ਹਨ। ਯਾਦ ਰਖੋ ! ਅਜਿਹਾ ਨਸ਼ਾ ਅਸਤੁੰਲਤ ਜੀਵਨ ਬਣਾਉਣ ਵਿਚ ਕੋਈ ਕਸਰ ਨਹੀਂ ਰਹਿਣ ਦਿੰਦਾ।

ਸਿਧ, ਜੋਗੀ ਭੰਗ ਧਤੂਰੇ ਤੇ ਸ਼ਰਾਬ ਨਾਲ ਬਣਾਉਟੀ ਧੁੰਨੀ ਪੈਦਾ ਕਰਕੇ ਇਸ ਨੂੰ ਨਿਰਵਿਕਲਪ ਸਮਾਧੀ ਦਾ ਨਾਂ ਦਿੰਦੇ ਹਨ। ਸੁਰਤਿ, ਮਤ, ਮਨ ਤੇ ਬੁਧ ਵਾਹਿਗੁਰੂ ਜੀ ਨੇ ਜੀਵ ਨੂੰ ਜੀਵਣ ਦਾ ਆਸਰਾ ਬਖ਼ਸ਼ਿਆ ਹੈ। ਇਨ੍ਹਾਂ ਨੂੰ ਸੁੰਨ ਕਰਨ ਲਈ ਨਸ਼ਿਆਂ ਦਾ ਸੇਵਨ ਕਰਨ ਵਾਹਿਗੁਰੂ ਜੀ ਦੇ ਹੁਕਮ ਨਾਲ ਖਿਲਵਾੜ ਕਰਨ ਸਮਾਨ ਹੈ।

ਕੋਈ ਵੀ ਨਸ਼ਾ ਹੋਵੇ ਉਹ ਮਨੁੱਖ ਉਤੇ ਦਿਮਾਗ਼ੀ ਗੁਲਾਮੀ ਲੈ ਆਉਂਦਾ ਹੈ। ਨਸ਼ੀਲੀ ਗੋਲੀਆਂ, ਟੀਕੇ ਤੇ ਸਮੈਕ ਆਦਿ ਵਰਤਣ ਵਾਲਿਆਂ ਨੂੰ ਜੀਵਨ ਦੀ ਸਾਧਾਰਨ ਚਾਲ ਵਿਚ ਲਿਆਉਣਾ ਇਕ ਵਡੀ ਸਮੱਸਿਆ ਬਣ ਗਈ ਹੈ। ਨਸ਼ਈ ਨੂੰ ਜਦ ਤਕ ਨਸ਼ਾ ਨਾ ਮਿਲੇ ਚੈਨ ਨਹੀਂ ਆਉਂਦਾ ਨਸ਼ੇ ਬੁਰਿਆਈਆਂ ਦੀ ਜੜ੍ਹ ਹਨ, ਘਰੇਲੂ ਉਜਾੜੇ ਦਾ ਕਾਰਨ ਬਣਦੇ ਹਨ। ਕੌਮ ਦੇ ਆਗੂਆਂ ਨੂੰ ਚਾਹੀਦਾ ਹੈ ਕਿ ਉਹ ਸੰਜੀਦਗੀ ਨਾਲ ਨਸ਼ੇ ਛੁੜਾਉਣ ਲਈ ਮੈਦਾਨ ਵਿੱਚ ਨਿਤਰਨ। ਸਿੱਖ ਰਹਿਤ ਮਰਯਾਦਾ ਨੂੰ ਲਗ ਰਹੇ ਖੌਰੇ ਤੋਂ ਬਚਾਉਣਾ, ਨੌਜਵਾਨਾਂ ਤੇ ਬਚਿਆਂ ਦੇ ਕਿਰਦਾਰ ਦੀ ਰਾਖੀ ਕਰਨੀ, ਸਮੇਂ ਦੀ ਮੁਖ ਲੋੜ ਹੈ।

ਸਿਖ ਧਰਮ ਵਿਚ ਹਰ ਪ੍ਰਕਾਰ ਦਾ ਨਸ਼ਾ ਕਰਨ ਉਤੇ ਪੂਰੀ ਤਰ੍ਹਾਂ ਪਾਬੰਦੀ ਹੈ। ਸਤਿਗੁਰਾਂ ਨੇ ਕੇਵਲ ਸਿਖ ਪੁਤਰਾਂ ਨੂੰ ਹੀ ਨਹੀਂ, ਸਾਰੇ ਸੰਸਾਰ ਨੂੰ ਨਸ਼ਿਆਂ ਦੀ ਵਰਤੋਂ ਤੋਂ ਵਰਜਿਆ ਹੈ। ਵਿਸ਼ੇਸ਼ ਕਰਕੇ ਸ਼ਰਾਬ ਬਾਰੇ ਤਾਂ ਗੁਰਬਾਣੀ ਦੇ ਕਈ ਸ਼ਬਦਾਂ ਵਿਚ ਰੱਜ ਕੇ ਨਿਖੇਧੀ ਕੀਤੀ ਗਈ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਮਾਣਸੁ ਭਰਿਆ ਆਣਿਆ, ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰ ਹੋਇ, ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥** [ਪੰਨਾ ੫੫੪

ਗੁਰੂ ਸਾਹਿਬ ਨੇ ਕਿਸੇ ਧਰਮ ਦਾ ਨਾਂ ਲਏ ਬਿਨਾ ਸ਼ਰਾਬ ਦੀ ਜੋ ਅਸਲੀਅਤ ਹੈ, ਨੂੰ ਖੋਲ ਕੇ ਲੋਕਾਂ ਸਾਹਮਣੇ ਰਖਿਆ ਹੈ। ਜਿਥੇ ਸ਼ਰਾਬੀਆਂ ਦੀ ਮਹਿਫ਼ਲ ਲਗਦੀ ਹੈ, ਉਥੇ ਇਕ ਮਨੁੱਖ ਸ਼ਰਾਬ ਦਾ ਭਰਿਆ ਭਾਂਡਾ ਲੈ ਕੇ ਆਇਆ, ਦੂਜਾ ਮਨੁੱਖ ਜਦੋਂ ਮਹਿਫ਼ਲ ਵਿਚ ਦਾਖ਼ਲ ਹੋਇਆ ਉਸ ਨੇ ਭਾਂਡੇ ਚੋਂ ਸ਼ਰਾਬ ਦਾ ਪਿਆਲਾ ਭਰ ਲਿਆ। ਇਸ ਸ਼ਰਾਬ ਦੇ ਪੀਤਿਆਂ ਅਕਲ ਮਾਰੀ ਜਾਂਦੀ ਹੈ, ਮਨੁੱਖ ਗੰਦੀਆਂ ਗਾਲਾਂ ਕੱਢਣ ਲਗ ਜਾਂਦਾ ਹੈ, ਜਿਸ ਦੇ

ਪੀਤਿਆਂ ਮਨ ਵਿਚ ਪਾਗਲਪੁਣਾ ਆ ਵੜਦਾ ਹੈ, ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ, ਜਿਸ ਸ਼ਰਾਬ ਦੇ ਪੀਤਿਆਂ ਪਰਮਾਤਮਾ ਵਿਸਰਦਾ ਹੋਵੇ, ਰਬੀ ਦਰਗਾਹ ਵਿਚ ਸਜਾ ਮਿਲਦੀ ਹੋਵੇ, ਜੀਵਨ ਤਬਾਹ ਕਰਨ ਵਾਲਾ ਅਜਿਹਾ ਝੂਠਾ ਨਸ਼ਾ ਬਿਲਕੁਲ ਨਹੀਂ ਪੀਣਾ ਚਾਹੀਦਾ। ਜੇ ਕੋਈ ਪੀਂਦਾ ਹੈ ਤਾਂ ਉਹ ਆਪਣਾ ਸਭ ਕੁਝ ਤੈਸ਼ ਨੈਸ਼ ਕਰਦਾ ਹੈ, ਜਿਸ ਤੋਂ ਵੱਡਾ ਅਤੇ ਮਾੜਾ ਹੋਰ ਕੋਈ ਕਰਮ ਨਹੀਂ ਹੈ।

ਜਿਨ੍ਹਾਂ ਧਰਮਾਂ ਵਿਚ ਸ਼ਰਾਬ ਪੀਣ ਪਿਲਾਉਣ ਦੀ ਮਨਾਹੀ ਨਹੀਂ, ਉਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਕੀ ਉਹ ਸਚ ਵਾਲਾ ਮਾਰਗ ਛਡ ਕੇ ਸ਼ਰਾਬ ਵਾਲੇ ਕੁਮਾਰਗ ਉਤੇ ਨਹੀਂ ਪਏ ਹੋਏ? ਧਰਮੀਆਂ ਨੂੰ ਸਦਾ ਹੀ ਸ੍ਰੇਸ਼ਟ ਗੁਣਾਂ ਦੀ ਰਾਸਿ ਇਕਠੀ ਕਰਨੀ ਚਾਹੀਦੀ ਹੈ। ਅਵਗਣ ਪੈਦਾ ਕਰਨ ਵਾਲੇ ਨੀਚ-ਨਸ਼ਿਆਂ ਵਿਚ ਪਰਵਿਰਤ ਹੋ ਕੇ ਵਿਕਾਰ ਖੱਟਣ ਤੋਂ ਸਿਵਾਇ ਹੋਰ ਕੀ ਹੈ? ਵਿਆਹ ਸ਼ਾਂਦੀਆਂ ਦੇ ਮੌਕੇ ਤੇ ਘਰ ਵਾਲਿਆਂ ਲਈ ਸ਼ਰਾਬ ਜਿਥੇ ਵਡਿਆਈ ਤੇ ਵਿਖਾਵੇ ਦੀਆਂ ਰੌਣਕਾਂ ਵਿਚ ਵਾਧਾ ਕਰਦੀ ਹੈ, ਉਥੇ ਸਮਾਜਕ ਤੌਰ ਤੇ ਚੰਗੇ ਜੀਵਨ ਵਾਲੇ ਪੁਰਸ਼ਾਂ ਵਿਚ ਬਦਨਾਮੀ ਅਥਵਾ ਨਮੋਸ਼ੀ ਦਾ ਕਾਰਨ ਵੀ ਬਣਦੀ ਹੈ।

ਗੁਰਬਾਣੀ ਅਤੇ ਸਿਖ ਰਹਿਤਨਾਮਿਆਂ ਵਿਚ ਸ਼ਰਾਬ ਸਮੇਤ ਬਾਕੀ ਨਸ਼ਿਆਂ ਦੀ ਵਰਤੋਂ ਬਾਰੇ ਪੂਰੀ ਤਰ੍ਹਾਂ ਮਨਾਹੀ ਹੈ:-

੧. **ਝੂਠਾ ਮਦੁ ਮੂਲਿ ਨ ਪੀਚਈ, ਜੇਕਾ ਪਾਰਿ ਵਸਾਇ॥** [ਪੰਨਾ ੫੫੪
੨. **ਦੁਰਮਤਿ ਮਦ ਜੋ ਪੀਵਤੇ, ਬਿਖਲੀ ਮਤਿ ਕਮਲੀ ॥**
੩. **ਗੁਰੂ ਕਾ ਸਿਖ ਸ਼ਰਾਬ ਕਬੀ ਨ ਪੀਵੇ ॥** [ਰਹਿਤਨਾਮਾ ਭਾ. ਚੌਪਾ ਸਿੰਘ
੪. **ਪਰ ਨਾਰੀ ਜੂਆ ਅਸਤ, ਚੋਰੀ ਮਦਿਰਾ ਜਾਨ ॥**
**ਪਾਂਚ ਐਬ ਯੇ ਜਗਤ ਮੋ, ਤਜੈ ਸਿੰਘ ਸੁਜਾਨ॥**
[ਰਹਿਤਨਾਮਾ ਭਾ. ਦੇਸਾ ਸਿੰਘ

ਭਾਵੇਂ ਨਸ਼ਿਆਂ ਦੀ ਨਿਖੇਧੀ ਬਾਰੇ ਕਈ ਸਿਖਿਆਦਾਇਕ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਪਰ ਜਿਨ੍ਹਾਂ ਦੀ ਬੁੱਧੀ ਸ਼ਰਾਬ ਪੀ ਕੇ ਭ੍ਰਿਸ਼ਟ ਹੋ ਗਈ ਹੈ, ਅਵਲ ਤਾਂ ਉਹ ਅਜਿਹੀਆਂ ਪੁਸਤਕਾਂ ਪੜ੍ਹਦੇ ਹੀ ਨਹੀਂ, ਜੇ ਪੜ੍ਹ ਲੈਣ ਤਾਂ ਵੀ ਉਹ ਨਸ਼ਈਆਂ ਦੀ ਕੁਸੰਗਤ ਨਹੀਂ ਛਡਦੇ ਕਿਉਂਕਿ ਓਹ ਸ਼ਰਾਬ ਵਾਲੇ ਨਸ਼ੇ ਤੋਂ ਵਿਛੁੜ ਨਹੀਂ ਸਕਦੇ। ਭਾ.ਸ. ਗੁਰਦਾਸ ਜੀ ਨੇ ਬਹੁਤ ਤੱਤ ਵਾਲੀ ਗਲ ਲਿਖੀ ਹੈ:-

**ਅਮਲੀ ਨ ਅਮਲ ਤਜੇ ਜਿਉ ਧ੍ਰਿਕਾਰ ਕੀਏ,**
**ਦੋਖ ਦੂਖ ਲੋਗ ਬੇਦ ਸੁਨਤ ਛਕਤ ਹੈ।** [ਕਬਿਤ ਨੰਬਰ ੩੨੩

ਲੋਕਾਂ ਦੀ ਜ਼ਬਾਨੀ ਅਤੇ ਲਿਖਤੀ ਧਰਮ ਗ੍ਰੰਥਾਂ ਰਾਹੀਂ ਨਸ਼ਿਆਂ ਦੇ ਔਗਣ, ਦੁਖ ਅਤੇ ਫਿਟਕਾਰਾਂ ਪੈਂਦੀਆਂ ਸੁਣ ਕੇ ਵੀ ਨਸ਼ਈ ਬੰਦਾ ਅਮਲ ਛਕੀ ਜਾਂਦਾ ਹੈ,

ਨਸ਼ਾ ਨਹੀਂ ਛਡਦਾ। ਕਬਿਤ ਨੰਬਰ 539 ਵਿਚ ਭਾਈ ਸਾਹਿਬ ਜੀ ਨੇ ਇਸ ਵਿਸ਼ੇ ਤੇ ਹੋਰ ਮਿਸਾਲਾਂ ਦੇਣ ਵਿਚ ਕੋਈ ਕਸਰ ਨਹੀਂ ਰਹਿਣ ਦਿਤੀ। ਧਿਆਨ ਦਿਓ ਜੀ-

੧. ਜਿਵੇਂ ਕੋਈ ਬਿਲਾ ਆਖੇ ਕਿ ਉਸ ਨੇ ਮਾਸ ਖਾਣਾ ਛਡ ਦਿਤਾ ਹੈ, ਇਹ ਬਿਲਕੁਲ ਝੂਠ ਹੈ ਕਿਉਂਕਿ ਬਿਲਾ ਚੂਹਾ ਵੇਖ ਕੇ ਫੌਰਨ ਉਸ ਦੇ ਪਿਛੇ ਦੌੜਦਾ ਹੈ, ਧੀਰਜ ਨਹੀਂ ਧਾਰ ਸਕਦਾ,
੨. ਜਿਵੇਂ ਕਾਂ ਹੰਸਾਂ ਦੀ ਰੀਸੇ ਉਨ੍ਹਾਂ ਦੀ ਸੰਗਤਿ ਵਿਚ ਜਾ ਬੈਠੇ ਪਰ ਉਹ ਹੰਸਾਂ ਦੀ ਚੋਗ ਮੋਤੀ ਛਡ ਕੇ ਗੰਦਗੀ ਖਾਣਾ ਹੀ ਚਿਤਵਦਾ ਰਹਿੰਦਾ ਹੈ।
੩. ਜਿਵੇਂ ਗਿੱਦੜ ਭਾਵੇਂ ਚੁੱਪ ਰਹਿਣ ਦੇ ਅਨੇਕਾਂ ਜਤਨ ਕਰੇ ਪਰ ਗਿਦੜਾਂ ਦੀ ਬੋਲੀ ਸੁਣ ਕੇ ਓਹ ਬੋਲਣੋਂ ਨਹੀਂ ਰਹਿ ਸਕਦਾ।
੪. ਇਸੇ ਤਰ੍ਹਾਂ ਨਸ਼ਈ ਮਨੁੱਖ ਪਰਾਇਆ ਤਨ (ਇਸਤ੍ਰੀ) ਪਰਾਇਆ ਧਨ ਅਤੇ ਪਰਾਈ ਨਿੰਦਾ ਕਰਨ ਵਾਲੀ ਵਾਦੀ ਨਹੀਂ ਛਡ ਸਕਦਾ। ਹਾਂ, ਇਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਤਰੀਕਾ ਹੈ ਕਿ ਉਹ ਪੂਰੇ ਸਤਿਗੁਰੂ ਤੋਂ ਉਪਦੇਸ਼ ਲੈ ਕੇ ਉਸ ਤੇ ਅਮਲ ਕਰੇ, ਫਿਰ ਬੁਰੀਆਂ ਆਦਤਾਂ ਤੋਂ ਸੁਤੇ ਹੀ ਖਹਿੜਾ ਛੁਟ ਜਾਂਦਾ ਹੈ।

ਇਸ ਸਚਾਈ ਤੋਂ ਸਾਰਾ ਸੰਸਾਰ ਜਾਣੂੰ ਹੈ ਕਿ ਅਖਉਤੀ ਸਿਖ ਸਭ ਕੁਝ ਜਾਣਦੇ, ਪੜ੍ਹਦੇ ਸੁਣਦੇ ਹੋਏ ਵੀ ਮਦ-ਪਾਨ ਕਰਨੋਂ ਨਹੀਂ ਰਹਿ ਸਕਦੇ। ਇਸ ਵਾਦੀ ਨੂੰ ਠੱਲ ਪਾਉਣ ਦਾ ਇਕੋ ਇਕ ਤਰੀਕਾ ਹੈ- ਸਮਾਜਕ ਬਾਈਕਾਟ।

ਸਿਖ ਧਰਮ ਦੇ ਆਗੂਆਂ ਅਥਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਸਰਬਤ ਖ਼ਾਲਸਾ ਸਮਾਗਮ ਬੁਲਾ ਕੇ ਚਾਰ ਬਜਰ ਕੁਰਹਿਤਾਂ ਵਾਂਗ ਸ਼ਰਾਬ ਪੀਣੀ ਪੰਜਵੀਂ ਬਜਰ ਕੁਰਹਿਤ ਗਰਦਾਨ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਾਉਣਾ ਚਾਹੀਦਾ ਹੈ।

ਜੇ ਵਰਤਮਾਨ ਧਰਮ ਦੀ ਅੰਤਰਗਤਿ ਸਥਿਤੀ ਵਲ ਨਿਗਾਹ ਮਾਰੀਏ ਤਾਂ ਸੁਤੇ ਹੀ ਸੋਝੀ ਆ ਜਾਂਦੀ ਹੈ। ਜਿਵੇਂ ਅਫ਼ੀਮ, ਸ਼ਰਾਬ ਆਦਿ ਨਸ਼ਿਆਂ ਦੀ ਵਰਤੋਂ ਨਾਲ ਬੰਦਾ ਨਸ਼ਈ ਬਣ ਜਾਂਦਾ ਹੈ ਤਿਵੇਂ ਝੂਠ ਬੋਲਣ ਵਾਲੀ ਵਾਦੀ ਰੂਪ ਸ਼ਰਾਬ ਨਾਲ ਮਨੁੱਖ ਪਾਪ-ਕਰਮਾਂ ਵਿਚ ਗਲਤਾਨ ਹੋ ਜਾਂਦਾ ਹੈ। ਝੂਠੇ ਨਸ਼ਿਆਂ ਦਾ ਅਸਰ ਨਹਾਉਣ ਨਾਲ ਕੁਝ ਘੰਟਿਆਂ ਪਿਛੋਂ ਆਪੇ ਹੀ ਉਤਰ ਜਾਂਦਾ ਹੈ ਪਰ ਝੂਠ ਬੋਲਣ ਵਾਲੇ ਨਸ਼ੇ ਨਾਲ ਮਨ ਉਤੇ ਪਾਪ ਕਰਮਾਂ ਤੇ ਵਿਕਾਰਾਂ ਦੀ ਜੋ ਮੈਲ ਚੜ੍ਹ ਜਾਂਦੀ ਹੈ ਉਸ ਦਾ ਉਤਰਨਾ ਤੇ ਮਨ ਦਾ ਨਿਰਮਲ ਹੋਣਾ ਬਹੁਤ ਕਠਿਨ ਹੈ। ਸਤਿਸੰਗਤ ਵਿੱਚ ਬੈਠ ਕੇ ਪਛਤਾਵਾ, ਸੇਵਾ ਸਿਮਰਨ ਅਤੇ ਅਰਦਾਸਿ ਕਰਨ ਨਾਲ ਜੀਵਨ ਵਿਚ ਪਰਿਵਰਤਨ ਆ ਸਕਦਾ ਹੈ, ਹੋਰ ਕੋਈ ਹੀਲਾ ਵਸੀਲਾ ਕਾਰਗਰ ਸਾਬਤ ਨਹੀਂ ਹੋ ਸਕਦਾ।

ਗੁਰਮਤਿ ਵਿਚ ਸਮੂਹ ਨਸ਼ਿਆਂ ਦੀ ਪੂਰੀ ਤਰ੍ਹਾਂ ਨਿਖੇਧੀ ਕੀਤੀ ਗਈ ਹੈ। ਜਗਿਆਸੂ ਜਦ ਤਕ ਨਾਮ ਜਪ ਕੇ ਆਪਣਾ ਅੰਤਸ਼ਕਰਨ ਸ਼ੁੱਧ ਨਹੀਂ ਕਰਦਾ, ਰਾਮ-ਰਸਾਇਣ ਪੀਣ ਦੇ ਯੋਗ ਹੀ ਨਹੀਂ ਬਣ ਸਕਦਾ।

ਭਗਤ ਰਵਿਦਾਸ ਜੀ ਨੇ ਇਕ ਬਹੁਤ ਵਧੀਆ ਪ੍ਰਮਾਣ ਦੇ ਕੇ ਲੋਕਾਂ ਨੂੰ ਸਮਝਾਉਣ ਦਾ ਉਪਰਾਲਾ ਕੀਤਾ ਹੈ:-

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀਂ ਪਾਨੰ॥**

ਜੇ ਗੰਗਾ-ਜਲ ਪਾ ਕੇ ਵੀ ਸ਼ਰਾਬ ਬਣਾਏ ਜਾਵੇ ਤਾਂ ਵੀ ਸੰਤ ਜਨ ਓਹ ਸ਼ਰਾਬ ਨਹੀਂ ਪੀਂਦੇ ਕਿਉਂਕਿ ਗੰਗਾ ਜਲ ਗੰਗਾ ਤੋਂ ਵਿਛੜ ਕੇ ਨੀਚ ਵਸਤੂ ਨਾਲ ਮਿਲ ਕੇ ਨੀਚ ਹੋ ਗਿਆ ਹੁੰਦਾ ਹੈ।

ਬਹੁਤੇ ਜਗਿਆਸੂਆਂ ਨੂੰ 'ਖ਼ੁਮਾਰੀ' ਤੇ 'ਮਸਤੀ' ਮਦ ਦੇ ਸਾਰਥਕ ਅਰਥਾਂ ਬਾਰੇ ਹੀ ਗਿਆਨ ਹੀ ਨਹੀਂ। ਕਈ ਪ੍ਰਚਾਰਕ ਆਮ ਲੋਕਾਂ ਨੂੰ ਭਾਈ ਬਾਲੇ ਵਾਲੀ ਜਨਮ ਸਾਖੀ ਚੋਂ 'ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤਿ'(ਕਚੀ ਬਾਣੀ ਚੋਂ) ਪਰਮਾਣ ਦੇ ਕੇ ਆਪਣੇ ਵਲੋਂ ਗੁਰਮਤਿ ਨਾਲ ਜੋੜਨ ਦਾ ਜਤਨ ਕਰਦੇ ਹਨ, ਪਰ ਗੁਰਮਤਿ ਮਸਤੀ ਦਾ ਮਾਰਗ ਹੈ, 'ਖ਼ੁਮਾਰੀ' ਦਾ ਮਾਰਗ ਨਹੀਂ। ਖ਼ੁਮਾਰੀ ਦਾ ਸਬੰਧ ਵਿਕਾਰਾਂ ਨਾਲ ਹੈ ਜਦੋਂ ਕਿ 'ਮਸਤੀ' ਦਾ ਸੁਮੇਲ ਸਦਾ ਨਾਮ ਦੇ ਟਿਕਾਣੇ ਨਾਲ ਹੈ। ਭਗਤ ਕਬੀਰ ਜੀ ਨੇ ਜੋਗੀਆਂ ਦੇ ਮਤ ਨੂੰ ਪਰਵਾਣ ਨਹੀਂ ਕੀਤਾ ਸਗੋਂ 'ਜੋਗੀ' ਨੂੰ ਇਉਂ ਸਮਝਾਇਆ ਹੈ:-

**ਰੀ ਕਲਵਾਰਿ ਗਵਾਰਿ ਮੂਢਮਤਿ, ਉਲਟੋ ਪਵਨੁ ਫਿਰਾਵਉ ॥**
**ਮਨੁ ਮਤਵਾਰ ਮੇਰ ਸਰ ਭਾਠੀ, ਅੰਮ੍ਰਿਤ ਧਾਰ ਚੁਆਵਉ॥ [ਪੰਨਾ ੧੧੨੩**

ਜਿਤਨੀ ਸ਼ਕਤੀ ਸ਼ਰਾਬ ਪੀਕੇ ਬਰਬਾਦ ਕੀਤੀ ਜਾਂਦੀ ਹੈ ਜੇ ਉਤਨੀ ਸ਼ਕਤੀ 'ਰਾਮ ਕੀ ਦੁਹਾਈ' ਵਲ ਲਾਈ ਜਾਵੇ ਤਾਂ 'ਮਤਿ' ਨਿਹਚਲ ਹੋ ਜਾਵੇ। ਮਨ ਨੂੰ ਮਾਇਆ ਵਲੋਂ ਉਲਟਾ ਕੇ ਨਾਮ ਰੂਪੀ ਸ਼ਰਾਬ ਪਿਲਾਈ ਜਾਵੇ, ਫਿਰ ਵੇਖੋ ਤੱਤ ਜੀਵਨ ਦੀ ਸੋਝੀ ਕਿਵੇਂ ਆਉਂਦੀ ਹੈ।

ਭਗਤ ਕਬੀਰ ਜੀ ਨੇ ਸਲੋਕ ਨੰਬਰ 233 ਦੁਆਰਾ ਨਸ਼ਿਆਂ ਦੀ ਨਿਖੇਧੀ ਕਰਦੇ ਹੋਏ ਇਹ ਫੁਰਮਾਇਆ ਹੈ:-

**ਕਬੀਰ, ਭਾਂਗ ਮਾਛੁਲੀ ਸੁਰਾ ਪਾਨਿ, ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ, ਤੇ ਸਭੈ ਰਸਾਤਲਿ ਜਾਂਹਿ ॥ [ਪੰਨਾ ੧੩੭੭**

ਅਰਥਾਤ ਜਿਹੜੇ ਜੀਵ ਭੰਗ, (ਮਾਸ) ਮਛੀ ਅਤੇ ਸ਼ਰਾਬ ਦਾ ਸੇਵਨ ਕਰਦੇ ਹਨ ਉਨ੍ਹਾਂ ਦੇ ਜਿਤਨੇ ਤੀਰਥ, ਵਰਤ, ਨੇਮ ਕੀਤੇ ਸਾਰੇ ਹੀ ਵਿਅਰਥ ਚਲੇ ਜਾਂਦੇ ਹਨ (ਅਤੇ ਓਹ ਆਪ ਵੀ) ਨਰਕਾਂ ਦੇ ਭਾਗੀ ਬਣ ਜਾਂਦੇ ਹਨ। ਵਿਭਚਾਰੀ ਮਨੁੱਖ ਆਮ ਤੌਰ ਤੇ ਸ਼ਰਾਬ ਤੇ ਮਾਸ ਦਾ ਸੇਵਨ ਕਰਦੇ ਹਨ ਜਿਸ ਕਰਕੇ ਓਹ ਜੂਆ ਤੇ ਵਿਭਚਾਰ ਆਦਿ ਵਿਕਾਰਾਂ ਵਿਚ ਗਲਤਾਨ ਰਹਿੰਦੇ ਹਨ। ਅਜਿਹੇ ਮਨੁੱਖ ਅੰਤ ਕਾਲ ਨਰਕਾਂ ਵਿਚ ਜਾਂਦੇ ਹਨ। ਭਗਤ ਜੀ ਨੇ ਤਾਹੀਓਂ

ਲੋੜੀਂਦੀ ਸਚਾਈ ਪ੍ਰਗਟ ਕੀਤੀ ਹੈ।

ਭੰਗੀ, ਅਫ਼ੀਮੀ, ਮਾਸਖੋਰੇ, ਸ਼ਰਾਬੀ ਸਾਰੇ ਹੀ ਵਿਕਾਰੀ ਮਨੁੱਖ ਗਿਣੇ ਜਾਂਦੇ ਹਨ। ਗੁਰਮਤਿ ਵਿਚ ਨਸ਼ਿਆਂ ਲਈ ਕੋਈ ਥਾਂ ਨਹੀਂ। ਜਿਹੜੇ ਨਸ਼ਈ ਤੇ ਵਿਸ਼ਈ ਮਨੁੱਖ ਆਪਣਾ ਪਾਪ-ਕਰਮ ਲੁਕਾਣ ਹਿਤ ਦਸਮੇਸ਼ ਗੁਰੂ ਜੀ ਨੂੰ ਭੰਗ ਪੀਣ ਤੇ ਅਫ਼ੀਮ ਖਾਣ ਵਾਲਾ ਦਸਦੇ ਹਨ, ਓਹ ਮਹਾਂ ਮੂਰਖ ਗੁਰਬਾਣੀ ਅਤੇ ਸਿਖ ਇਤਿਹਾਸ ਤੋਂ ਉਕੇ ਹੀ ਜਾਣੂੰ ਨਹੀਂ। ਮਨਘੜਤ ਸਾਖੀਆਂ ਅਤੇ ਦਲੀਲਾਂ ਦੇਣ ਵਾਲੇ ਮਨ-ਮਤੀਏ ਪਰਚਾਰਕਾਂ ਤੋਂ ਗੁਰਸਿਖ ਬੱਚੇ ਬੱਚੀਆਂ ਨੂੰ ਸਦਾ ਬਚ ਕੇ ਰਹਿਣਾ ਚਾਹੀਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 7 ਮੁੱਠਾਂ ਭੰਗ ਦੇਣ ਬਦਲੇ ਬਾਬਰ ਨੂੰ ਸਤ ਪੁਸ਼ਤਾਂ ਤਕ ਬਾਦਸ਼ਾਹੀ ਦਾ ਵਰ ਦੇਣਾ, ਏਦਾਂ ਦੇ ਸੰਕੇਤ ਨਸ਼ਈਆਂ ਨੂੰ ਉਤਸ਼ਾਹਤ ਕਰਨਾ, ਅਥਵਾ ਉਨ੍ਹਾਂ ਦੀ ਝੋਲੀ ਚੁਕੀ ਕਰਨੀ, ਬਦਨੀਤ ਲਿਖਾਰੀਆਂ ਦੇ ਕੁਲਛਣ ਹਨ। ਜਦ ਤਕ ਜਗਿਆਸੂ ਗੁਰੂ ਦੀ ਚਰਨੀ ਨਹੀਂ ਲਗਦੇ, ਨਾਮ ਅਭਿਆਸ ਕਮਾਈ ਨਹੀਂ ਕਰਦੇ, ਓਦੋਂ ਤੱਕ ਕਾਮ, ਕ੍ਰੋਧ ਬੁਰਿਆਈਆਂ ਅਤੇ ਹੋਰ ਨਸ਼ਿਆਂ ਤੋਂ ਛੁਟਕਾਰਾ ਨਹੀਂ ਪਾ ਸਕਦੇ।

ਪੰਜਾਬੀ ਦਾ ਅਖਾਣ ਹੈ:-

ਜਿਸ ਦੇ ਘਰ ਸ਼ਰਾਬ। ਉਸ ਦਾ ਖਾਨਾ ਹੀ ਖਰਾਬ।
ਬਾਹਰੋਂ ਖੁੱਸ਼ ਤੇ ਅੰਦਰੋਂ ਥੋਥਾ, ਉਤੋਂ ਲਾਲ ਤੇ ਵਿਚੋਂ ਮੁਹਾਲ।

ਭਾਵੇਂ ਮਾਨਵੀ ਸਮਾਜ ਵਿਚ ਸ਼ਰਾਬੀਆਂ ਨੂੰ ਬੇ-ਸ਼ਰਮ, ਬੇ-ਹਯਾ, ਝੂਠੇ ਧੋਖੇਬਾਜ਼ ਅਤੇ ਵਿਸ਼ਵਾਸ਼ਹੀਣ ਆਖ ਕੇ ਨਕਾਰਿਆ ਜਾਂਦਾ ਹੈ, ਪ੍ਰੰਤੂ ਓਹ ਅਣਸੁਣਿਆ ਕਰ ਛਡਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਜਿਥੇ 'ਝੂਠਾ ਮਦੁ ਮੂਲਿ ਨ ਪੀਚਈ' ਦੀ ਸਿਖਿਆ ਦਿਤੀ ਹੈ ਉਥੇ 'ਸਚੁ ਮਦੁ' ਪ੍ਰਾਪਤ ਕਰਨ ਦਾ ਸੰਕੇਤ ਵੀ ਦਿਤਾ ਹੈ:-

**ਨਾਨਕ ਨਦਰੀ ਸਚੁ ਮਦੁ ਪਾਈਐ, ਸਤਿਗੁਰੁ ਮਿਲੈ ਜਿਸੁ ਆਇ॥**
**ਸਦਾ ਸਾਹਿਬ ਕੈ ਰੰਗਿ ਰਹੈ, ਮਹਲੀ ਪਾਵੈ ਥਾਉ ॥ [ਪੰਨਾ ੫੫੪**

ਸਚੁ ਰੂਪ ਸ਼ਰਾਬ ਦੀ ਪਛਾਣ ਬਾਰੇ ਗੁਰੂ ਬਾਬਾ ਜੀ ਨੇ ਜਗਿਆਸੂਆਂ ਨੂੰ ਇਕ ਸੁੰਦਰ ਸੰਕੇਤ ਰਾਹੀਂ ਇਉਂ ਸੋਝੀ ਕਰਾਈ ਹੈ:-

**ਸਚੁ ਸਰਾ ਗੁੜ ਬਾਹਰਾ, ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ, ਹਉ ਤਿਨ ਬਲਿਹਾਰੈ ਜਾਉ ॥**
**ਤਾ ਮਨੁ ਖੀਵਾ ਜਾਣੀਐ, ਜਾ ਮਹਲੀ ਪਾਏ ਥਾਉ॥੨॥ [ਪੰਨਾ ੧੬**





Page

# ਪਤਿਤਪੁਣੇ ਵਾਲਾ ਜੀਵਨ

ਸ਼ਹਿਰੀ ਅਤੇ ਪੇਂਡੂ ਨੌਜਵਾਨਾਂ ਦਾ ਮੁੱਛਾਂ, ਦਾਹੜਾ ਅਤੇ ਕੇਸ ਕਟਵਾਉਣ ਵਲ ਜੋ ਰੁਝਾਨ ਦਿਨ ਬਦਿਨ ਵੱਧ ਰਿਹਾ ਹੈ, ਕੌਮ ਲਈ ਬਹੁਤ ਚਿੰਤਾਜਨਕ ਹੈ। 'ਸਾਬਤ ਸੂਰਤਿ ਦਸਤਾਰ ਸਿਰਾ' (ਪੰਨਾ ੧੦੮੪) ਤੋਂ ਬੇ-ਮੁੱਖ ਹੋਣਾ, ਸਿੱਖੀ ਤੋਂ ਪਤਿਤ ਹੋਣਾ ਹੈ।

ਹੈਰਾਨੀ ਇਸ ਗਲ ਦੀ ਹੈ ਕਿ ਇਹ ਕਾਰਾ ਕੇਵਲ ਅਨਪੜ੍ਹ ਹੀ ਨਹੀਂ ਕਰ ਰਹੇ ਸਗੋਂ ਸਕੂਲਾਂ, ਕਾਲਜਾਂ ਅਤੇ ਹੋਰ ਸੰਸਥਾਵਾਂ ਵਿਚ ਵਿਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਵੀ ਇਸ ਲਹਿਰ ਵਿੱਚ ਸ਼ਾਮਲ ਹਨ। ਅਜਿਹੇ ਵਿਗੜੇ ਤਿਗੜੇ ਨੌਜਵਾਨ ਆਪਣੇ ਗ਼ਲਤੀ ਦਾ ਅਹਿਸਾਸ ਕਰਨ ਦੀ ਬਜਾਏ ਇਹ ਕਹਿੰਦੇ ਹਨ ਕਿ ਹੁਣ ਜ਼ਮਾਨਾ ਬਦਲ ਗਿਆ ਹੈ, ਕੇਸ ਦਾਹੜੀ ਰਖਣ ਦਾ ਕੀ ਲਾਭ ਹੈ? ਪਿੰਡਾਂ ਦੇ ਸ਼ਰਾਰਤੀ ਮੁੰਡੇ ਇਹ ਆਖਦੇ ਹਨ ਕਿ ਜਿਹੀ ਦਾੜੀ ਬੰਨ੍ਹੀ ਤੇ ਤੁੰਨੀ, ਉਸੇ ਤਰ੍ਹਾਂ ਜੇ ਦਾਹੜੀ ਮੁੰਨੀ ਤਾਂ ਕੀ ਹੋਇਆ? ਫਿਰ ਇਹ ਬੀਮਾਰੀ ਅਨਪੜ੍ਹ ਜਾਂ ਪੜ੍ਹਿਆਂ ਤੱਕ ਹੀ ਸੀਮਤ ਨਹੀਂ, ਚੰਗੇ ਚੰਗੇ ਬੁਧੀ ਜੀਵੀ, ਪ੍ਰੋਫ਼ੈਸਰ, ਵਕੀਲ ਅਤੇ ਹੋਰ ਔਫ਼ੀਸਰ ਦਾਹੜੀ ਰੰਗਣ ਤੇ ਛਾਂਟਣ ਦੀ ਵਕਾਲਤ ਕਰਦੇ ਹਨ। ਇਸੇ ਤਰ੍ਹਾਂ ਉਨ੍ਹਾਂ ਦੇ ਹਾਣ ਦੀਆਂ ਲੜਕੀਆਂ ਵੀ ਭਰਵੱਟੇ ਤੇ ਕੇਸਾਂ ਦੀ ਬੇਅਦਬੀ ਲਈ ਬਿਊਟੀ ਘਰਾਂ ਵਿਚ ਜਾਣ ਤੋਂ ਰੱਤਾ ਭਰ ਸ਼ਰਮ ਮਹਿਸੂਸ ਨਹੀਂ ਕਰਦੀਆਂ। ਇਸ ਦਾ ਮੂਲ ਕਾਰਨ ਵਿਸ਼ੇ ਵਿਕਾਰਾਂ ਦੀ ਬੀਮਾਰੀ ਅਤੇ ਚੋਰੀ ਛਿਪੀ ਖੋਟੀ ਸੰਗਤ ਹੈ। ਸ਼ਰਾਬੀਏ, ਜੁਆਰੀਏ, ਅਫ਼ੀਮਏ, ਬੀੜੀਆਂ, ਸਿਗਰਟਾਂ ਤੇ ਸ਼ਿਗਾਰ ਪੀਣ ਵਾਲੇ ਨੌਜਵਾਨ ਪੀੜੀ ਦਾ ਭੱਠਾ ਬਿਠਾ ਰਹੇ ਹਨ। ਇਹ ਬੀਮਾਰੀ ਛੂਤ-ਛਾਤ ਵਾਂਗ ਇਤਨੀ ਫੈਲ ਗਈ ਹੈ ਜਿਸ ਦਾ ਇਲਾਜ ਇਕਲਾ ਮਨੁੱਖਾ ਨਹੀਂ ਕਰ ਸਕਦਾ।

ਲੋੜ ਹੈ ਪੰਥਕ ਪੱਧਰ ਤੇ ਪਤਿਤਪੁਣੇ ਬਾਰੇ ਧਾਰਮਿਕ ਦੀਵਾਨਾਂ ਵਿਚ ਇਸ ਦੀ ਨਿਖੇਧੀ ਕਰਨ ਦੀ, ਬਰਾਦਰੀ ਬਾਈਕਾਟ ਕਰਨ ਦੀ। ਜਿਹੜੇ ਚਿਟ ਦਾੜ੍ਹੀਏ ਵੀ ਇਹ ਕੁਕਰਮ ਕਰਦੇ ਹੋਣ, ਸਮਾਜ ਵਿੱਚ ਇਸ ਤੋਂ ਵੱਡਾ ਨੀਚਪੁਣਾ ਹੋਰ ਕੀ ਹੋ ਸਕਦਾ ਹੈ? ਚੋਰੀ ਛਿਪੀ ਦੀ ਗਲ ਛਡੋ, ਅਜ ਕਲ ਤਾਂ ਦਿਨ ਦਿਹਾੜੇ ਨਾਈਆਂ ਦੀਆਂ ਦੁਕਾਨਾਂ ਤੇ ਨੌਜਵਾਨ ਦਾਹੜੀਆਂ ਬਨਵਾਉਣ ਦਾ ਕੁਕਰਮ ਕਰ ਰਹੇ ਹੁੰਦੇ ਹਨ ਅਤੇ ਹਿੰਦੂ ਉਨ੍ਹਾਂ ਵਲ ਵੇਖ ਕੇ ਹੱਸ ਰਹੇ ਹੁੰਦੇ ਹਨ। ਹੈਰਾਨੀ ਇਸ ਗੱਲ ਦੀ ਹੈ ਕਿ ਮਾਤਾ ਪਿਤਾ ਵੀ ਅਜਿਹੇ ਮੁੰਡਿਆਂ ਨੂੰ ਕੁਝ ਨਹੀਂ ਕਹਿੰਦੇ।

ਗੁਰਦੇਵ ਪਿਤਾ ਜੀ ਦੇ ਬਚਨ ਹਨ:-

**ਪਹਿਲੋ ਦੇ ਜੜ ਅੰਦਰਿ ਜੰਮੈ, ਤਾ ਉਪਰਿ ਹੋਵੈ ਛਾਂਉ ॥ [ਪੰਨਾ ੧੨੪੮**

ਜਿਸ ਬ੍ਰਿਛ ਦੀ ਜੜ ਹੀ ਕਟ ਦਿਤਾ ਜਾਵੇ ਉਹ ਕਿਵੇਂ ਫਲੇ ਫੁਲੇਗਾ? ਗੁਰਬਾਣੀ ਦਾ ਪਠਨ ਪਾਠਨ ਦੀ ਗਲ ਤਾਂ ਇਕ ਪਾਸੇ ਰਹੀ ਉਨ੍ਹਾਂ ਦੀ ਸਿਖੀ ਦੀ ਰਹਿਤ ਤੇ ਰਹਿਣੀ ਬਹਿਣੀ ਨਾਲ ਦੂਰ ਦਾ ਵੀ ਵਾਸਤਾ ਨਹੀਂ ਰਹਿੰਦਾ। ਜੋ ਕੁਝ ਹੋ ਰਿਹਾ ਹੈ, ਵੇਖ ਕੇ ਸ਼ਰਮ ਆਉਂਦੀ ਹੈ ਪਰ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਸਿੰਘ ਸਭਾਵਾਂ, ਇਸ ਬੰਨੇ ਕੋਈ ਪਰਚਾਰ ਨਹੀਂ ਕਰ ਰਹੀਆਂ। ਕੇਵਲ ਅਖ਼ਬਾਰਾਂ ਵਿਚ ਬਿਆਨ ਦੇਣ ਨਾਲ ਕੁਝ ਨਹੀਂ ਸੰਵਰਨਾ, ਲੋੜ ਹੈ ਪਿੰਡਾਂ ਤੇ ਸ਼ਹਿਰਾਂ ਵਿਚ ਸਿਖੀ ਲਹਿਰ ਚਲਾਉਣ ਦੀ। ਜਦੋਂ ਤਕ ਸਟੇਜ਼ਾਂ ਤੇ ਆ ਕੇ ਕੇਸਾਂ ਦੀ ਮਹੱਤਤਾ ਬਾਰੇ ਸੋਝੀ ਨਹੀਂ ਕਰਾਈ ਜਾਂਦੀ, ਇਸ ਪਤਿਤਪੁਣੇ ਵਾਲੀ ਲਹਿਰ ਦਾ ਦਬਣਾ ਬਹੁਤ ਹੀ ਕਠਿਨ ਹੈ। ਅਜੋਕਾ ਯੁੱਗ ਪ੍ਰਾਪੇਗੰਡਾ ਦਾ ਹੈ। ਰਸਾਲਿਆਂ ਵਿਚ ਲਿਖਤੀ ਪਰਚਾਰ ਕਰਨਾ ਵੀ ਲਾਭਦਾਇਕ ਹੈ ਪਰ ਅੰਮ੍ਰਿਤ ਸਿੰਚਾਰ ਸਮਾਗਮਾਂ ਸਮੇਂ ਇਸ ਲਹਿਰ ਨੂੰ ਪਰਚੰਡ ਕਰਨ ਦੀ ਅਤਿਅੰਤ ਲੋੜ ਹੈ। ਸਿੱਖ ਜਥੇਬੰਧਕ ਧਰਮ ਹੈ। ਜ਼ਬਾਨੀ ਗੱਲਾਂ ਕਰਨ ਨਾਲ ਕੁਝ ਨਹੀਂ ਬਣਨਾ। ਆਪਣੀ ਗਤੀਵਿਧੀਆਂ ਜਾਰੀ ਰਖੋ ਜੀ। ਲੋੜ ਹੈ ਪਤਿਤ ਲੜਕੇ ਲੜਕੀਆਂ ਦੇ ਮਾਤਾ ਪਿਤਾ ਨਾਲ ਸੰਪਰਕ ਬਣਾ ਕੇ ਕੋਈ ਹਲ ਕਢਣਾ। ਅੰਮ੍ਰਿਤਧਾਰੀ ਸਿੰਘਾਂ ਤੇ ਸਿੰਘਣੀਆਂ ਨੂੰ ਵੀ ਪਤਿਤਪੁਣੇ ਵਾਲੀ ਬੀਮਾਰੀ ਦੀਆਂ ਜੜ੍ਹਾਂ ਪੁਟਣ ਲਈ ਸਹਯੋਗ ਦੇਣਾ ਚਾਹੀਦਾ ਹੈ, ਇਹ ਕੌਮੀ ਕੰਮ ਹੈ, ਵਿਅਕਤੀਗਤਿ ਕਾਰਜ ਨਹੀਂ। ਜੇ ਸਿਖੀ ਅਣਖ ਨੂੰ ਮੁਖ ਰਖਦੇ ਹੋਏ ਗੁਰੂ ਕੇ ਲਾਲ ਮੈਦਾਨ ਵਿਚ ਨਿਤਰੇ ਤਾਂ ਗੁਰੂ ਪਾਤਿਸ਼ਾਹ ਜੀ ਦਾ ਉਨ੍ਹਾਂ ਦੀ ਪਿੱਠ ਉਤੇ ਮਿਹਰ ਭਰਿਆ ਹੱਥ ਹੋਵੇਗਾ, ਚੜ੍ਹਦੀ ਕਲਾ ਪ੍ਰਾਪਤ ਹੋਵੇਗੀ। ਸਮੁੱਚੇ ਖ਼ਾਲਸਾ ਪੰਥ ਨੂੰ, ਗੁਰੂ ਪਰਮੇਸ਼ਰ ਤੇ ਸ਼ਰਧਾ ਰਖ ਕੇ, ਅਰਦਾਸਿ ਕਰਨੀ ਚਾਹੀਦੀ ਹੈ। ਉਹ ਆਪਣਾ ਬਣਾ ਕੇ ਆਪ ਹੀ ਸਵਾਰ ਦੇਵੇਗਾ:-

**ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥...**

**[ਪੰਨਾ ੩੫੧**

ਅਜੋਕੇ ਲੀਡਰ ਸਟੇਜਾਂ ਉਤੇ ਲੰਮੀਆਂ ਬਾਹਵਾਂ ਕਰਕੇ ਲੰਮੇ ਲੰਮੇ ਭਾਸ਼ਨ ਕਰਦੇ ਥਕਦੇ ਨਹੀਂ ਪਰ ਮਨੁੱਖੀ ਜੀਵਨ ਦੇ ਨੀਚੇ ਪੱਧਰ ਅਨੈਤਿਕ ਰੁੱਚੀਆਂ ਅਤੇ ਬੇਸੰਜਮੀ ਖਾਣ-ਪੀਣ ਬੰਨੇ ਉਕਾ ਧਿਆਨ ਹੀ ਨਹੀਂ ਦੇ ਰਹੇ। ਸ਼ਾਇਦ ਇਸ ਗਲੋਂ ਡਰਦੇ ਹੋਣ ਕਿ ਅੰਦਰ ਖਾਤੇ ਓਹ ਆਪ ਕਾਣੇ ਹੋਣ ਜਾਂ ਉਨ੍ਹਾਂ ਦੇ ਬੱਚੇ ਪਤਿਤ ਹੋਣ, ਨੌਜਵਾਨ ਜਥੇਬੰਦੀਆਂ ਦੇ ਪਰਸਪਰ ਟਕਰਾਉ ਕਾਰਨ ਆਮ ਲੋਕਾਂ ਦੇ ਜੀਵਨ ਵਿਚ ਗਿਰਾਵਟ ਆ ਰਹੀ ਹੈ। ਅਜ ਨੌਜਵਾਨ ਆਪਣਾ ਆਪਾ ਸਵਾਰਨ ਤੇ ਸੁਧਾਰਨ ਵਾਲੇ ਪਾਸੇ ਜਾਂਦੇ ਹੀ ਨਹੀਂ। ਜਿਨ੍ਹਾਂ ਨੌਜਵਾਨਾਂ ਨੇ ਦਾਹੜੀ ਕੇਸ ਕਟਾਏ ਹੋਏ ਹਨ, ਓਹ ਬਜਾਏ ਕਿ ਆਪਣੇ ਦਿਲ ਵਿਚ ਸ਼ਰਮ ਮਹਿਸੂਸ ਕਰਨ, ਸਗੋਂ ਓਹ 'ਸਾਬਤ ਸੂਰਤਿ ਦਸਤਾਰ ਸਿਰਾ' ਵਾਲੇ ਨੌਜਵਾਨਾਂ

ਨਾਲ ਟਿਚਕਰਾਂ ਕਰਦੇ ਹਨ। ਨੌਜਵਾਨਾਂ ਦੇ ਸੁਭਾਵਾਂ ਵਿਚ ਕੋਈ ਤਬਦੀਲੀ ਨਹੀਂ ਆ ਰਹੀ ਜਿਹੜੀ ਕਿ ਵਿਕਾਸ ਦੀ ਪ੍ਰਤੀਕ ਹੋਵੇ। ਆਰਥਿਕ, ਰਾਜਨੀਤਿਕ ਅਤੇ ਸਮਾਜਕ ਸੁਧਾਰ ਲਈ ਪੰਥਕ ਪੱਧਰ ਤੇ ਕੋਈ ਯੋਜਨਾ ਨਹੀਂ ਉਲੀਕੀ ਗਈ ਜਿਸ ਕਾਰਨ ਧਰਮ ਚਿੰਤਨ ਵਲੋਂ ਵੀ ਆਮ ਨੌਜਵਾਨ ਕੋਰੇ ਹਨ। ਅਜ ਜਿਤਨਾ ਪਰਚਾਰ ਹੋ ਰਿਹਾ ਹੈ ਸਭ ਬਾਹਰਮੁਖੀ ਵਿਖਾਵੇ ਵਾਲਾ ਹੈ। ਅੰਮ੍ਰਿਤ ਵੇਲਾ ਨਹੀਂ, ਸੰਗਤ ਨਹੀਂ, ਨਿਤਨੇਮ ਨਹੀਂ, ਜੀਵਨ ਵਾਲੇ ਗੁਰਮਤਿ ਪਰਚਾਰਕ ਨਹੀਂ, ਗ੍ਰੰਥੀਆਂ ਤੇ ਰਾਗੀ ਸਿੰਘਾਂ ਵਿਚ ਵਿਉਹਾਰਕ ਬਿਰਤੀ ਅਰਥਾਤ ਮਾਇਆ ਪਰਾਪਤੀ ਦੀ ਭੁੱਖ ਹੈ। ਧਰਮ ਦੀ ਵੇਲ ਕਿਵੇਂ ਵੱਧੇ? ਜਦ ਕੌਮ ਦੇ ਮੁਹਾਣੇ ਹੀ ਚਿੰਤਤ ਨਹੀਂ, ਪਤਿਤਪੁਣੇ ਵਾਲੀ ਲਹਿਰ ਨੂੰ ਰੋਕਣ ਲਈ ਕਿਹੜਾ ਬਹਾਦਰ ਮੈਦਾਨ ਵਿਚ ਨਿਤਰੇਗਾ? ਇਹ ਜੋ ਕੁਝ ਲਿਖਿਆ ਹੈ, ਜਜ਼ਬਾਤੀ ਨਹੀਂ, ਸਚਾਈ ਹੈ। ਜਦੋਂ ਗੁਰਦੁਆਰਾ ਚੋਣਾਂ ਵਿਚ ਵੀ ਵੋਟ ਹਾਸਲ ਕਰਨ ਲਈ ਸ਼ਰਾਬ ਅਤੇ ਫੰਡਾਂ ਦੀ ਅਯੋਗ ਵਰਤੋਂ ਕੀਤੀ ਜਾਂਦੀ ਹੈ, ਸੁਣ ਕੇ ਬੜਾ ਦੁੱਖ ਹੁੰਦਾ ਹੈ, ਇਸ ਤੇ ਰੋਕ ਕੌਣ ਲਾਏਗਾ? ਇਸ ਦਾ ਇਕੋ ਇਕ ਹਲ ਹੈ ਕਿ ਸਿਖੀ ਜੀਵਨ ਵਿਚ ਪਰਪੱਕ, ਕਿਰਦਾਰ ਦੇ ਸੁੱਚੇ ਸਿਖਾਂ ਨੂੰ ਧਾਰਮਿਕ ਸਟੇਜਾਂ ਤੇ ਸੁਭਾਇਮਾਨ ਕੀਤਾ ਜਾਵੇ, ਤਾਂ ਹੀ ਕੁਝ ਸੁਧਾਰ ਦੀ ਆਸ ਕੀਤੀ ਜਾ ਸਕਦੀ ਹੈ। ਅਜਿਹੀ ਹਾਲਤ ਵਿੱਚ ਕੋਈ ਸਰਦਾਰੀ ਨਹੀਂ, ਨਿਰੀ ਖ਼ੁਆਰੀ ਹੀ ਖ਼ੁਆਰੀ ਹੈ। ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ, ਦੀਦਾਰ ਖ਼ਾਲਸੇ ਦਾ, ਇਸ ਦਾ ਸਾਕਾਰ ਰੂਪ ਓਦੋਂ ਹੀ ਦਿਖਾਈ ਦੇਵੇਗਾ ਜਦੋਂ ਪਤਿਤਪੁਣੇ ਦੀ ਜੜ੍ਹ ਪੁੱਟੀ ਜਾਵੇਗੀ ਅਤੇ ਗੁਰੂ ਕਿਰਪਾ ਸਦਕਾ ਅਮਲੀ ਜੀਵਨ ਹੋਂਦ ਵਿਚ ਆਵੇਗਾ।

ਡੇਰਾਵਾਦੀ ਅਖਉਤੀ ਸੰਤ ਰੁੱਚੀ ਵੀ ਕੌਮੀ ਏਕਤਾ ਵਿਚ ਬੜਾ ਨਿਘਾਰ ਲਿਆਈ ਹੈ। ਸੰਤ ਤਾਂ ਅਜ ਕੇਵਲ ਬਾਣੇ ਦਾ ਹੀ ਨਾ ਰਹਿ ਗਿਆ ਹੈ। "ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨ ਨ ਜਾਈ" (ਪੰਨਾ ੩੯੨) ਵਾਲਾ ਸੰਤ ਤਾਂ ਸ਼ਾਇਦ ਹੀ ਕੋਈ ਹੋਵੇ? ਕਿਉਂਕਿ ਗੁਰੂ ਪਾਤਿਸ਼ਾਹ ਜੀ ਨੇ ਪਹਿਲੇ ਹੀ ਫੁਰਮਾਨ ਕਰ ਦਿਤਾ ਹੈ- "ਕੋਟਿ ਮਧੇ ਕੋ ਵਿਰਲਾ ਸੇਵਕੁ, ਹੋਰ ਸਗਲੇ ਬਿਉਹਾਰੀ" (ਪੰਨਾ ੪੯੫)। ਚਿਟੀਆਂ ਗੋਲ ਦਸਤਾਰਾਂ ਬੰਨ੍ਹਣ ਵਾਲਿਆਂ ਦੀਆਂ ਕਤਾਰਾਂ ਵਿਚ ਕਿਸ ਨੂੰ ਸੰਤ-ਪਦਵੀ ਦਾ ਅਧਿਕਾਰੀ ਮੰਨੋਗੇ? ਅਜ ਤਾਂ, ਪਰਧਾਨਗੀ, ਸਕਤਰੀ, ਸੰਤਾਈ ਜਾਂ ਹੋਰ ਵਡਿਆਈ ਵਾਲੀ ਪਦਵੀ ਪ੍ਰਾਪਤ ਲਈ ਲੋਕਾਂ ਨੇ ਆਪਣਾ ਜੀਵਨ ਹੀ ਦਾਉ ਉਤੇ ਲਾਇਆ ਹੋਇਆ ਹੈ। ਪੁਰਾਤਨ ਸਮੇਂ ਵਿਚ ਜੇ ਕਿਸੇ ਚੰਗੇ ਜੀਵਨ ਵਾਲੇ ਗੁਰਸਿਖ ਨੂੰ ਪਰਧਾਨਗੀ ਜਾਂ ਜਥੇਦਾਰੀ ਲਈ ਬੇਨਤੀ ਕੀਤੀ ਜਾਂਦੀ ਸੀ ਤਾਂ ਓਹ ਅਗੋਂ ਹੱਥ ਜੋੜ ਕੇ ਆਖਦਾ ਸੀ- 'ਭਾਈ ਸਾਹਿਬ ਜੀ! ਦਾਸਰਾ ਇਸ ਪਦਵੀ ਦੇ ਲਾਇਕ

ਨਹੀਂ।' ਅਜ ਸ਼ਰਾਬੀ ਕਬਾਬੀ ਸਾਰੇ ਹੀ ਆਪਣੇ ਆਪ ਨੂੰ ਸੇਵਾ ਯੋਗ ਸਮਝ ਕੇ ਭੰਡੀ ਪਰਚਾਰ ਆਰੰਭ ਦਿੰਦੇ ਹਨ। ਹੁਣ ਤਾਂ ਸਿਵਾਏ ਗੁਰ-ਪਰਮੇਸ਼ਰ ਜੀ ਦੇ ਚਰਨਾ ਵਿਚ ਸਚੇ ਦਿਲ ਨਾਲ ਅਰਦਾਸਿ ਕਰਨ ਤੋਂ ਸਿਵਾਏ ਹੋਰ ਕੋਈ ਚਾਰਾ ਨਜ਼ਰ ਹੀ ਨਹੀਂ ਆ ਰਿਹਾ:-

**ਗਣਤੀ ਗਣੀ ਨ ਛੂਟੈ ਕਤਹੂ, ਕਾਚੀ ਦੇਹ ਇਆਣੀ ॥**
**ਕਰਹੁ ਪ੍ਰਭ ਕਰਣਹਾਰੇ, ਤੇਰੀ ਬਖਸ ਨਿਰਾਲੀ ॥** [ਪੰਨਾ ੭੪੯

ਮੁਕਦੀ ਗਲ, ਜਿਸ ਮਨੁੱਖ ਦਾ ਆਪਣਾ ਕਿਰਦਾਰ ਹੀ ਚੰਗਾ ਨਹੀਂ, ਉਸ ਦਾ ਪਰਵਾਰ ਕਿਹੋ ਜਿਹਾ ਹੋਵੇਗਾ? ਸੋ, ਸਚ ਰੂਪ ਧਰਮ ਕਰਮ ਤੋਂ ਹੀਣੇ ਮਨੁੱਖਾਂ ਦੀ ਲੋਕ-ਸੇਵਾ ਲਈ ਨਿਯੁਕਤੀ ਕਰਨੀ ਜਾਂ ਉਨ੍ਹਾਂ ਨੂੰ ਚੋਣਾਂ ਸਮੇਂ ਟਿਕਟਾਂ ਦੇਣੀਆਂ ਕੌਮ ਲਈ ਬਹੁਤ ਹੀ ਹਾਨੀਕਾਰਕ ਅਤੇ ਦੁਖਦਾਈ ਗਲ ਹੈ।



# ਧ੍ਰਿਗ ਜੀਵਣੁ

**ਬਿਨੁ ਨਾਵੈ ਕਿਆ ਜੀਵਨਾ, ਫਿਟੁ ਧ੍ਰਿਗੁ ਚਤੁਰਾਈ ॥**
**ਸਤਿਗੁਰ ਸਾਧੁ ਨ ਸੇਵਿਆ, ਹਰਿ ਭਗਤਿ ਨ ਭਾਈ॥ [ਪੰਨਾ ੪੨੨**

-- -- --

**ਧ੍ਰਿਗੁ ਜੀਵਣੁ ਸੰਸਾਰ, ਸਚੇ ਨਾਮ ਬਿਨੁ ॥**
**ਪ੍ਰਭੁ ਦਾਤਾ ਦਾਤਾਰ, ਨਿਹਚਲੁ ਏਹੁ ਧਨੁ ॥ [ਪੰਨਾ ੯੫੬**

ਕਲਿਜੁਗੀ ਪ੍ਰਭਾਵ ਅਧੀਨ ਅਜੋਕੇ ਮਨੁੱਖੀ ਜੀਵਨ ਵਿਚ ਉਠਣ ਬੈਠਣ, ਖਾਣ-ਪੀਣ, ਮਾਇਆ ਕਮਾਉਣ, ਕੋਠੀਆਂ ਬਣਾਉਣ, ਕਾਰਾਂ ਦੀ ਚਾਹਨਾ, ਪਰਦੇਸ ਵਿਚ ਜਾਣ ਦੀ ਲਾਲਸਾ ਕਰਨ ਵਾਲਿਆਂ ਦਾ ਕੋਈ ਅੱਡਾ ਬੰਨਾ ਨਹੀਂ। ਇਸ ਤੋਂ ਇਲਾਵਾ ਮਨੁੱਖੀ ਰੁਚੀਆਂ ਵਿਚੋਂ ਝੁਕਾਅ ਰੰਗੀਨ ਟੀ.ਵੀ. ਵੇਖਣ, ਭਾਂਤ ਭਾਂਤ ਦੇ ਮਨ ਭਾਉਂਦੇ ਫਿਲਮੀ ਗਾਣੇ ਸੁਣਨ ਅਤੇ ਵੰਨ-ਸੁਵੰਨੀ ਫੈਸ਼ਨ-ਪ੍ਰਸਤੀ ਦੇ ਦ੍ਰਿਸ਼ ਵੇਖਣ ਵਾਲੀ ਖਿੱਚ ਮੁਕਣ ਵਿਚ ਹੀ ਨਹੀਂ ਆਉਂਦੀ। ਜਿਨ੍ਹਾਂ ਨੇ ਆਪਣੇ ਜੀਵਨ ਦਾ ਪ੍ਰਯੋਜਨ ਕੇਵਲ ਕਾਮ-ਚੇਸ਼ਟਾ ਅਥਵਾ 'ਬਾਬਰ ਬਾ ਐਸ਼ ਕੁੰਨ ਆਲਮ ਦੁਬਾਰਾ ਨੇਸਤ' ਹੀ ਬਣਾਇਆ ਹੋਵੇ, ਓਹ ਜੀਵ 'ਨਾਮ ਵਿਹੂਣੇ ਊਣੇ ਝੂਣੇ, ਨਾ ਗੁਰਿ ਸਬਦੁ ਸੁਣਾਇਆ' (ਪੰਨਾ ੭੬੭) ਦੇ ਪ੍ਰਤੀਕ ਹੁੰਦੇ ਹਨ। ਇਹਨਾਂ ਨਾਲੋਂ ਤਾਂ ਪਸ਼ੂ ਹੀ ਚੰਗੇ ਹਨ। ਗੁਰਬਾਣੀ ਦਾ ਫੁਰਮਾਨ ਹੈ:-

**ਪਸੂ ਮਿਲਹਿ ਚੰਗਿਆਈਆ, ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ, ਧ੍ਰਿਗ ਜੀਵਣ ਕਰਮ ਕਰੇਹਿ॥ [ਪੰਨਾ ੪੮੯**

ਗੁਰੂ ਦੇ ਸਚਿਆਰ ਸਿਖ ਅਜਿਹੀ ਰਹਿਣੀ ਬਹਿਣੀ ਨੂੰ ਫਿਟਕਾਰ ਯੋਗ ਸਮਝਦੇ ਹਨ ਕਿਉਂਕਿ ਉਨ੍ਹਾਂ ਦੇ ਹਿਰਦਿਆਂ ਅੰਦਰ ਸਤਿਗੁਰੂ ਸਚੇ ਪਾਤਿਸ਼ਾਹ ਜੀ ਦਾ ਹੇਠ ਲਿਖਿਆ ਪਾਵਨ ਉਪਦੇਸ਼ ਆਵੇਸ਼ ਕਰ ਗਿਆ ਹੁੰਦਾ ਹੈ:-

**ੳ. ਸਉ ਓੁਲਾਮ੍ਹੇ ਦਿਨੈ ਕੇ, ਰਾਤੀ ਮਿਲਨ੍ਹਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ, ਕਰੰਗੀ ਲਗਾ ਹੰਸੁ ॥**
**ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ ॥**
**ਨਾਨਕ, ਸਚੇ ਨਾਮ ਵਿਣੁ, ਸਭੋ ਦੁਸਮਨੁ ਹੇਤੁ ॥੨॥ [ਪੰਨਾ ੭੯੦**

**ਅ. ਧ੍ਰਿਗੁ ਧ੍ਰਿਗੁ ਖਾਇਆ, ਧ੍ਰਿਗੁ ਧ੍ਰਿਗੁ ਸੋਇਆ ॥**
**ਧ੍ਰਿਗੁ ਧ੍ਰਿਗੁ ਕਾਪੜਿ ਅੰਗਿ ਚੜਾਇਆ ॥**
**ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ,**
**ਜਿਤੁ ਹੁਣਿ ਖਸਮੁ ਨ ਪਾਇਆ ॥**

**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ,**
**ਅਹਿਲਾ ਜਨਮੁ ਗਵਾਇਆ ॥** [ਪੰਨਾ ੭੯੬

ਜਿਹੜੇ ਲੋਕ ਮਨੁੱਖੀ ਜੀਵਨ ਦੀਆਂ ਕਦਰਾਂ ਕੀਮਤਾਂ ਤੋਂ ਜਾਣੂ ਹੀ ਨਹੀਂ, ਕੇਵਲ ਵਿਹਲੀਆਂ ਗੱਲਾਂ ਗੱਪਾਂ ਜਾਂ ਚੁਟਕਲਿਆਂ ਨੂੰ ਹੀ ਆਪਣਾ ਜੀਵਨ ਅਧਾਰ ਬਣਾਈ ਫਿਰਦੇ ਹਨ, ਸਿਵਾਏ ਓਹ ਸਮਾਜ ਨੂੰ ਕੁਰਾਹੇ ਪਾਉਣ ਦੇ ਹੋਰ ਕੀ ਕਰ ਸਕਦੇ ਹਨ? ਸਚ ਪੁਛੋਂ ਤਾਂ ਅਵਿਦਿਆ, ਅਗਿਆਨਤਾ, ਮਾਦਾ-ਪ੍ਰੱਸਤ ਸੁਸਾਇਟੀਆਂ ਹੀ ਵਿੱਸ਼ਈ ਜੀਵਨ ਦੀਆਂ ਝਲਕਾਂ ਵਿਖਾਉਣ ਤੇ ਪ੍ਰਚਾਰਨ ਦੀਆਂ ਮੁਦਈ ਹਨ। ਗੁਰਬਾਣੀ ਵਿਚ ਅਜਿਹਾ ਜੀਵਨ ਬਿਤਾਉਣ ਵਾਲਿਆਂ ਨੂੰ ਭੂਤਨਿਆਂ ਨਾਲ ਤਸ਼ਬੀਹ ਦਿੱਤੀ ਗਈ ਹੈ:-

**ਮਨਮੁਖ ਵਿਣੁ ਨਾਵੈ ਕੂੜਿਆਰ, ਫਿਰਹਿ ਬੇਤਾਲਿਆ ॥**
**ਪਸੂ ਮਾਣਸ ਚੰਮਿ ਪਲੇਟੇ, ਅੰਦਰਹੁ ਕਾਲਿਆ ॥....** [ਪੰਨਾ ੧੨੮੪

ਗੁਰੂ ਘਰ ਦਾ ਐਲਾਨ ਸਭ ਸਿੱਖਾਂ ਨੂੰ ਚੇਤੇ ਰਖਣਾ ਚਾਹੀਦਾ ਹੈ:-

**ਕਉਤਕ ਕੋਡ ਤਮਾਸਿਆ, ਚਿਤਿ ਨ ਆਵਸੁ ਨਾਉ ॥**
**ਨਾਨਕ, ਕੋੜੀ ਨਰਕ ਬਰਾਬਰੇ, ਉਜੜੁ ਸੋਈ ਥਾਉ ॥** [ਪੰਨਾ ੭੦੭

ਸਿੱਖੀ ਬਾਹਰਮੁਖੀ ਵਿਖਾਵੇ ਦੀ ਪ੍ਰਤੀਕ ਨਹੀਂ, ਜੇ ਉਪਰਲਾ ਬਾਣਾ (ਪਹਿਰਾਵਾ) ਗੁਰਸਿਖਾਂ ਜਾਂ ਸਾਧੂਆਂ ਸੰਤਾਂ ਵਾਲਾ ਹੋਵੇ ਅਤੇ ਅੰਦਰਲੀ ਕਰਤੂਤ ਪਸ਼ੂਆਂ ਵਾਲੀ, ਲੁਟੇਰਿਆਂ ਅਥਵਾ ਡਾਕੂਆਂ ਵਾਲੀ ਹੋਵੇ, ਇਸੇ ਦਾ ਨਾਮ ਲੁਚਪੁਣਾ ਅਥਵਾ 'ਧ੍ਰਿਗੁ ਜੀਵਨ' ਹੈ:-

**ਚੋਰਾ ਜਾਰਾਂ ਰੰਡੀਆ, ਕੁਟਣੀਆ ਦੀਬਾਣਿ ॥**
**ਵੇਦੀਨਾ ਕੀ ਦੋਸਤੀ, ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ, ਸਦਾ ਵਸੈ ਸੈਤਾਨੁ ॥...** [ਪੰਨਾ ੭੯੦

ਧ੍ਰਿਗ ਜੀਵਨ ਦੇ ਪ੍ਰੇਰਕ ਹੀ ਹਰ ਪ੍ਰਕਾਰ ਦੇ ਨਸ਼ਿਆਂ ਦੀ ਵਰਤੋਂ ਕਰਦੇ ਹਨ ਅਤੇ ਹੋਰ ਬਦਨਸੀਬ ਮਨੁੱਖਾ ਨੂੰ ਕਰਤਾਪੁਰਖ ਨਾਲੋਂ ਤੋੜ-ਵਿਛੋੜ ਕੇ ਆਪਣੇ ਨਾਲ ਜੋੜਨ ਲਈ ਸਦਾ ਜਤਨਸ਼ੀਲ ਰਹਿੰਦੇ ਹਨ। ਸੁਰਤਿ ਵਿਚ ਵਿਘਨ ਪਾਉਣ ਵਾਲੇ ਨਸ਼ੇ ਮਨੁੱਖ ਨੂੰ ਆਲਸੀ ਹੀ ਨਹੀਂ ਬਣਾਉਂਦੇ, ਕਈ ਵਾਰੀ ਅਪੰਗ ਵੀ ਕਰ ਦਿੰਦੇ ਹਨ। ਭੰਗ, ਪੋਸਤ, ਧਤੂਰਾ, ਸੁਲਫ਼ਾ, ਚਰਸ, ਅਫ਼ੀਮ ਕਈ ਪ੍ਰਕਾਰ ਦੇ ਨਸ਼ੇ ਵਾਲੀਆਂ ਗੋਲੀਆਂ ਅਤੇ ਸ਼ਰਾਬ ਵਰਗੇ ਤੇਜ਼ ਨਸ਼ੇ ਮਨੁੱਖ ਨੂੰ ਕਮਜ਼ੋਰ ਹੀ ਨਹੀਂ ਕਰਦੇ, ਸਗੋਂ ਇਨ੍ਹਾਂ ਦੇ ਲਗਾਤਾਰ ਸੇਵਨ ਕਰਨ ਵਾਲਿਆਂ ਲਈ ਜਾਨ-ਲੇਵਾ ਬਣ ਜਾਂਦੇ ਹਨ। ਆਖ਼ਰ ਅਜਿਹੇ ਨਸ਼ਈਆਂ ਦਾ ਹਸ਼ਰ ਇਹ ਹੁੰਦਾ ਹੈ ਕਿ ਉਹ ਆਪਣੀ ਜਿੰਦ ਲਈ ਕੈਂਸਰ ਦਾ ਰੋਗ ਵਿਹਾਝ ਲੈਂਦੇ ਹਨ। ਅਜਿਹੇ ਪਿਆਕੜ ਯਾਰਾਂ ਮਿਤਰਾਂ ਦਾ ਸੰਗ-ਸਾਥ ਭੁਲ ਕੇ ਵੀ ਨਹੀਂ ਕਰਨਾ ਚਾਹੀਦਾ। ਸ਼ਰਾਬੀਆਂ ਦਾ ਬੋਲ, ਤਕਣੀ, ਵਤੀਰਾ, ਸੋਚ ਸਭ ਸ਼ਰਾਬ ਦਾ ਰੂਪ ਹੀ ਬਣ ਜਾਂਦੀ ਹੈ। ਸ਼ਰਾਬ ਨਾ ਮਿਲੇ ਤਾਂ ਉਸ ਦੇ

ਸਰੀਰ ਅੰਦਰ ਸ਼ਰਾਬ ਦਾ ਤੋਟਾ ਆ ਜਾਂਦਾ ਹੈ ਜਿਸ ਕਰਕੇ ਉਹ ਤੜਫਦਾ ਰਹਿੰਦਾ ਹੈ। ਗੁਰਬਾਣੀ ਇਹ ਸੇਧ ਪਰਦਾਨ ਕਰਦੀ ਹੈ-

**ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ ॥**
**ਮੁਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥ [ਪੰਨਾ ੫੪੯**

ਚੰਗੀ ਸੰਗਤ ਦਾ ਚੰਗਾ ਫਲ ਤੇ ਮਾੜੀ ਸੰਗਤ ਦਾ ਮਾੜਾ ਫਲ ਅਵੱਸ਼ ਹੀ ਭੋਗਣਾ ਪੈਂਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਵਿੱਚ ਇਕ ਸਿਖ ਭਾਈ ਮਿਹਰੂ ਹੋਇਆ ਹੈ ਜਿਹੜਾ ਕਿ ਆਪਣੇ ਮਾਤਾ ਪਿਤਾ ਦਾ ਇਕਲੌਤਾ ਪੁੱਤਰ ਸੀ। ਰਬੀ ਭਾਣੇ ਦੀ ਖੇਡ ਵਰਤੀ ਕਿ ਉਸ ਦੇ ਮਾਤਾ ਪਿਤਾ ਅਕਾਲ ਚਲਾਣਾ ਕਰ ਗਏ ਤੇ ਭਾਈ ਮਿਹਰੂ ਯਤੀਮ ਹੋ ਗਿਆ। ਸੰਸਾਰ ਦੀ ਆਮ ਕਹਾਵਤ ਹੈ ਕਿ ਜਦੋਂ ਸਿਰ ਤੋਂ ਵਡਿਆਂ ਦਾ ਸਾਇਆ ਉਠ ਜਾਏ ਤਾਂ ਜੀਵਨ ਚਉੜ ਚਪੱਟ ਹੋ ਜਾਂਦਾ ਹੈ। ਬਚਪਨ ਤਾਂ ਭੋਲੇਪਨ ਵਿਚ ਗੁਜ਼ਰ ਜਾਂਦਾ ਹੈ ਪਰ ਜੁਆਨੀ ਮਸਤਾਨੀ ਹੁੰਦੀ ਹੈ ਇਸ ਨੂੰ ਸੰਭਾਲਣਾ ਭਾਵ ਕਾਮ-ਵਾਸ਼ਨਾ ਉਤੇ ਕੰਟਰੋਲ ਕਰਨਾ ਬਹੁਤ ਹੀ ਔਖਾ ਹੁੰਦਾ ਹੈ। ਚੋਰੀ, ਯਾਰੀ, ਜੂਆ, ਸ਼ਰਾਬ, ਪਰ ਨਾਰੀ ਗਮਨ ਆਦਿ ਵਿਕਾਰ ਸੁਤੇ ਹੀ ਆ ਘੇਰਦੇ ਹਨ। ਭਾ. ਮਿਹਰੂ ਜੋ ਮਾਤਾ ਪਿਤਾ ਦੇ ਜੀਊਂਦਿਆਂ ਇਕ ਚੰਗਾ ਹੋਨਹਾਰ ਬਚਾ ਸਮਝਿਆ ਜਾਂਦਾ ਸੀ, ਮਾਤਾ ਪਿਤਾ ਦੇ ਚਲਾਣੇ ਮਗਰੋਂ ਮਾੜੀ ਸੰਗਤ ਕਾਰਨ ਇਸ ਦੇ ਜੀਵਨ ਵਿਚ ਵੱਡਾ ਨਿਘਾਰ ਆ ਗਿਆ। ਮਾੜੀ ਸੰਗਤ ਦਾ ਮਾੜਾ ਫਲ, ਬਦ ਨਾਲੋਂ ਬਦਨਾਮ ਬੁਰਾ। ਮਾੜੀ ਸੰਗਤ ਮਿਲਣ ਕਰਕੇ ਰਾਤ ਨੂੰ ਚੋਰੀ ਆਦਿਕ ਮਾੜੀਆਂ ਕਰਤੂਤਾਂ ਕਰਨੀਆਂ ਅਤੇ ਦਿਨ ਦੇ ਚਾਨਣ ਵਿਚ ਚੰਗਾ ਖਾਣਾ ਪੀਣਾ, ਐਸ਼ ਇਸ਼ਰਤ ਕਰਨੀ।

ਜਦੋਂ ਸੁਧਰਨ ਦਾ ਸਮਾਂ ਆ ਜਾਏ ਤਾਂ ਪਰਮੇਸ਼ਰ ਸੁਮਤਿ ਬਖ਼ਸ਼ ਕੇ ਕੋਈ ਨਾ ਕੋਈ ਵਿਉਂਤ ਬਣਾ ਹੀ ਦਿੰਦਾ ਹੈ।

ਜਿਨ੍ਹਾਂ ਪਾਠਕਾਂ ਨੇ ਭਾ. ਮਿਹਰੂ ਦਾ ਜੀਵਨ ਪੜ੍ਹਿਆ ਹੈ, ਉਹ ਜਾਣਦੇ ਹਨ ਕਿ ਕਿਵੇਂ ਇਹ ਸੰਗਤਾਂ ਨਾਲ ਸ੍ਰੀ ਗੋਇੰਦਵਾਲ ਸਾਹਿਬ ਗਿਆ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨੀ ਲੱਗਾ, ਓਦੋਂ ਇਸ ਦਾ ਸਰੀਰ ਪਾਪਾਂ ਕਾਰਨ ਡਾਢਾ ਕੰਬਿਆ, ਮਾਨੋ ਜਿਵੇਂ ਬਦਰੂਹਾਂ ਇਸ ਦੇ ਸਰੀਰ ਚੋਂ ਨਿਕਲ ਰਹੀਆਂ ਹੋਣ। ਇਹ ਗੁਰੂ ਘਰ ਦੀ ਸੇਵਾ ਵਿਚ ਜੁੱਟ ਗਿਆ, ਧ੍ਰਿਗ ਜੀਵਨ ਚੋਂ ਨਿਕਲ ਗਿਆ। ਗੁਰਵਾਕ ਹਨ:-

**ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥**
**ਨਾਨਕ, ਨਾਮਿ ਰਤੇ ਸੁਖੁ ਪਾਇਆ, ਦਰਗਹ ਜਾਪਹਿ ਸੇਈ॥**
**[ਪੰਨਾ ੬੦੪**

ਸਹੀ ਅਰਥਾਂ ਵਿਚ ਜੀਵਨ ਰੌ (ਰਵਾਨਗੀ) ਤੋਂ ਹੀ ਸਫਲ ਅਤੇ ਧ੍ਰਿਗ ਜੀਵਣ ਦੀ ਪਹਿਚਾਨ ਹੋ ਜਾਂਦੀ ਹੈ। ਜਿਹੜਾ ਅਕ੍ਰਿਤਘਣਾ ਵਾਲਾ ਜੀਵਨ

ਬਿਤੀਤ ਕਰ ਰਹੇ ਹਨ, ਉਹ ਅਸਲੀ ਜੀਵਨ-ਰੌ ਤੋਂ ਬੇਖ਼ਬਰ ਹਨ ਜਦ ਸੁਰਤਿ ਚੋਂ ਸੋਝੀ ਦਾ ਖ਼ਾਤਮਾ ਹੋ ਜਾਂਦਾ ਹੈ, ਤਦ ਮਨੁੱਖ ਜੀਵਨ-ਦਾਤਿ, ਜੀਵਨ-ਰੂਪ ਅਤੇ ਆਤਮਿਕ ਸੁਖ ਤੋਂ ਹਜਾਰਾਂ ਲੱਖਾਂ ਕੋਹਾਂ ਦੂਰ ਹੋ ਜਾਂਦਾ ਹੈ। ਭਰਮ ਕਾਰਨ ਹੀ ਜੀਵ ਹਉਮੈ ਪ੍ਰਾਇਣ ਹੋ ਕੇ ਮਾਇਆ ਦੇ ਚਿਤ੍ਰ ਬਚਿਤ੍ਰ ਚਮਤਕਾਰਾਂ ਵਿਚ ਗਲਤਾਨ ਹੋ ਕੇ ਆਪਣਾ ਅਮੋਲਕ ਜੀਵਨ ਅਜਾਈਂ ਗਵਾ ਬੈਠਦਾ ਹੈ। ਪ੍ਰਭੂ ਤੋਂ ਵਿਛੜ ਕੇ ਪਸ਼ੂਆਂ, ਚੋਰਾਂ ਵਾਲਾ ਜੀਵਨ ਬਿਤੀਤ ਕਰਨ ਲਗ ਜਾਂਦਾ ਹੈ। ਭਾ.ਸ. ਗੁਰਦਾਸ ਜੀ ਦੇ ਬਚਨ ਹਨ:-

**ਕਰਤਾ ਪੁਰਖ ਵਿਸਾਰਿ ਕੈ, ਮਾਣਸ ਦੀ ਮਨਿ ਆਸ ਧਰੇਹੀ ॥**
**ਪਸੂ ਪਰੇਤਹੁ ਬੁਰੀ ਬੁਰੇਹੀ ॥** [ਭਾ.ਗੁ. ੧੫-੩

ਗੁਰਦੇਵ ਪਿਤਾ ਜੀ ਨੇ ਅਚੇਤ ਮਨੁੱਖ ਨੂੰ ਧ੍ਰਿਗ ਜੀਵਨ ਚੋਂ ਕਢਣ ਲਈ ਹੇਠ ਲਿਖੇ ਅੰਮ੍ਰਿਤ ਬਚਨਾ ਰਾਹੀਂ ਝੰਝੋੜਿਆ ਹੈ:-

੧. **ਭਾਈ ਰੇ ! ਭਾਗਹੀਣ ਕਾਹੇ ਜਗਿ ਆਇਆ॥**
**ਪੂਰੇ ਗੁਰ ਕੀ ਸੇਵ ਨ ਕੀਨੀ, ਬਿਰਥਾ ਜਨਮੁ ਗਵਾਇਆ॥** [ਪੰ. ੨੬੯

੨. **ਧ੍ਰਿਗੁ ਬਹੁ ਜੀਵਣੁ ਜਿਤੁ ਹਰਿਨਾਮਿ ਨ ਲਗੈ ਪਿਆਰੁ ॥**
**ਧ੍ਰਿਗੁ ਸੇਜ ਸੁਖਾਲੀ, ਕਾਮਣਿ ਮੋਹ ਗੁਬਾਰੁ ॥**
**ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥** [ਪੰਨਾ ੨੩੩

ਗੁਰਬਾਣੀ ਵਿਚ ਜੀਵਨ ਬਾਰੇ ਜੋ ਤੱਤ ਨਿਰੂਪਣ ਕੀਤਾ ਹੈ, ਉਸ ਤੋਂ ਹਰ ਪ੍ਰਕਾਰ ਦੀ ਸੋਝੀ ਮਿਲ ਜਾਂਦੀ ਹੈ:-

**ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥**
**ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥**
**ਮਨ ਇਛੇ ਸੁਖ ਮਾਣਦਾ, ਕਿਛੁ ਨਾਹਿ ਵਿਸੂਰੇ ॥**
**ਸੋ ਪ੍ਰਭੁ ਚਿਤਿ ਨ ਆਵਈ, ਵਿਸਟਾ ਕੇ ਕੀਰੇ ॥**
**ਬਿਨੁ ਹਰਿ ਨਾਮ ਨ ਸਾਂਤਿ ਹੋਇ, ਕਿਤੁ ਬਿਧਿ ਮਨੁ ਧੀਰੇ ॥**
[ਪੰਨਾ ੭੦੭

ਮੁਕਦੀ ਗਲ, ਗੁਰੂ ਦਾ ਬਣੇ ਬਿਨਾ ਪ੍ਰਾਣੀ ਦਾ ਸਾਰਾ ਜਨਮ ਹੀ ਧ੍ਰਿਗੰਤ (ਫਿਟਕਾਰ ਜੋਗ) ਹੈ। ਇਸ ਵੀਚਾਰ ਤੇ ਗੁਰੂ ਪਾਤਿਸ਼ਾਹ ਜੀ ਨੇ ਆਪਣੀ ਛਾਪ ਲਾ ਦਿੱਤੀ ਹੈ:-

**ਗੁਰਮੰਤ੍ਰ ਹੀਣਸ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥**
[ਪੰਨਾ ੧੩੫੬-੫੭

ਕਈ ਮਨੁੱਖਾਂ ਦੀ ਸ਼ਕਲ ਵੇਖਿਆਂ ਹੀ ਮਨ ਵਿਚ ਗੁੱਸੇ ਦੇ ਭਾਂਬੜ ਬਲ ਉਠਦੇ ਹਨ, ਕਈਆਂ ਦਾ ਦਰਸ਼ਨ ਕੀਤਿਆਂ ਦਿਲ ਵਿਚ ਠੰਢ ਪੈ ਜਾਂਦੀ ਹੈ। ਕਈ ਪੁਸਤਕਾਂ ਨੂੰ ਪੜ੍ਹਿਆਂ ਮਨ ਵਿਚ ਕਾਮ, ਕ੍ਰੋਧ ਦੀ ਵਾਸ਼ਨਾ ਬਲਵਾਨ ਰੂਪ ਧਾਰ ਲੈਂਦੀ ਹੈ। ਕਈ ਪੁਸਤਕਾਂ ਪੜ੍ਹਿਆਂ ਮਨ ਵਿਚ ਸਤ, ਸੰਤੋਖ, ਸ਼ਾਂਤੀ ਤੇ

ਗਿਆਨ ਧਿਆਨ ਦਾ ਧਾਰਨੀ ਬਣ ਜਾਈਦਾ ਹੈ। ਇਸੇ ਤਰ੍ਹਾਂ, ਨਾਮ-ਹੀਣੇ ਮਨੁੱਖਾਂ ਦੀ ਸੰਗਤ ਮਿਲਿਆਂ ਮਨ ਵਿਚ ਤ੍ਰਿਸ਼ਨ ਰੂਪੀ ਅੱਗ ਬਲ ਉਠਦੀ ਹੈ ਜਦੋਂ ਕਿ ਬਿਬੇਕ-ਬੁਧੀ ਵਾਲੇ ਜਗਿਆਸੂ ਦੇ ਮੇਲ ਨਾਲ ਪ੍ਰਭੂ ਪ੍ਰੀਤਮ ਦਾ ਸਚਾ ਪ੍ਰੇਮ ਉਤਪੰਨ ਹੋ ਜਾਂਦਾ ਹੈ। ਅਭਿਆਸ ਦਾ ਸਦਕਾ ਮਨ ਵਿਚ ਨਿਰੰਕਾਰ ਦਾ ਵਾਸਾ ਹੋ ਜਾਂਦਾ ਹੈ।

ਜਿਹੜੇ ਮਨੁੱਖ ਗੁਰੂ ਵਲੋਂ ਆਪਣਾ ਮੂੰਹ ਫੇਰ ਲੈਂਦੇ ਹਨ, ਭਾਵ ਬੇ-ਮੁਖ ਹੋ ਜਾਂਦੇ ਹਨ ਉਨ੍ਹਾਂ ਨੂੰ ਸੂਰਾਂ, ਕੁਤਿਆਂ, ਬਿਲਿਆਂ, ਪਸ਼ੂਆਂ, ਮਲੇਛਾਂ ਆਦਿ ਦੀ ਨੀਚ ਜੂਨਾਂ ਵਿਚ ਫਿਰਾਇਆ ਜਾਂਦਾ ਹੈ ਅਤੇ ਓਹ ਵਿਸ਼ਟਾ ਦੇ ਕੀੜਿਆਂ ਨਾਲੋਂ ਵੀ ਮਾੜਾ ਜੀਵਨ ਭੋਗਦੇ ਹਨ। ਜਦ ਤਕ ਮਨ ਵਿਚ 'ਮੈ ਤੁਝ ਬਿਨੁ ਬੇਲੀ ਕੋ ਨਹੀ, ਤੂ ਅੰਤਿ ਸਖਾਈ' (ਪੰਨਾ ੭੯੨) ਵਾਲਾ ਵਿਸ਼ਵਾਸ ਦ੍ਰਿੜ੍ਹ ਨਹੀਂ ਹੁੰਦਾ, ਓਦੋਂ ਤਕ ਧ੍ਰਿਗ ਜੀਵਣ ਵਾਲੇ ਧੱਕੇ ਖਾਣੇ ਹੀ ਪੈਂਦੇ ਹਨ। ਗੁਰਬਾਣੀ ਦੇ ਤੱਤ ਨਿਰਣੈ ਤੋਂ ਜਾਣੂੰ ਹੋਣਾ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਿਆਂ ਹੀ ਇਹ ਲੋਕ ਸੁਖੀਏ ਪਰਲੋਕ ਸੁਹੇਲ ਹੋਣੇ ਹਨ।

ਗੁਰਬਾਣੀ ਵਿਚ ਧ੍ਰਿਗ ਜੀਵਣ ਦੇ ਵਿਸ਼ੇ ਉਪਰ ਹੇਠ ਲਿਖੇ ਵਿਸ਼ੇਸ਼ ਪ੍ਰਮਾਣ ਉਪਲਬਧ ਹਨ:-

੧. **ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ,**
**ਤੇ ਭਾਗਹੀਣ ਜਮ ਪਾਸਿ ॥**
**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ,**
**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥** [ਪੰਨਾ ੧੦

੨. **ਭਰਮੇ ਭਾਹਿ ਨ ਵਿਝਵੈ, ਜੇ ਭਵੈ ਦਿਸੰਤਰ ਦੇਸੁ ॥**
**ਅੰਤਰਿ ਮੈਲੁ ਨ ਉਤਰੈ, ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥**
**ਹੋਰ ਕਿਤੈ ਭਗਤਿ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸ॥** [ਪੰਨਾ ੨੨

੩. **ਭਾਈ ਰੇ ! ਮੀਤੁ ਕਰਹੁ ਪ੍ਰਭੁ ਸੋਇ ॥**
**ਮਾਇਆ ਮੋਹ ਪਰੀਤਿ ਧ੍ਰਿਗੁ, ਸੁਖੀ ਨ ਦੀਸੈ ਕੋਇ ॥੧॥** [ਪੰਨਾ ੪੭

੪. **ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥** [ਪੰਨਾ ੮੩

੫. **ਧ੍ਰਿਗੁ ਇਵੇਹਾ ਜੀਵਣਾ, ਜਿਤੁ ਹਰਿ ਪ੍ਰੀਤਿ ਨ ਪਾਇ ॥**
**ਜਿਤੁ ਕੰਮਿ ਹਰਿ ਵੀਸਰੈ, ਦੂਜੈ ਲਗੈ ਜਾਇ ॥** [ਪੰਨਾ ੪੯੦

੬. **ਧ੍ਰਿਗੁ ਤਿਨ੍ਹਾ ਦਾ ਜੀਵਿਆ, ਜੋ ਹਰਿ ਸੁਖੁ ਪਰਹਰਿ ਤਿਆਗਦੇ,**
**ਦੁਖੁ ਹਉਮੈ ਪਾਪ ਕਮਾਇ ॥...** [ਪੰਨਾ ੫੧੧

੭. **ਖਾਂਦਿਆਂ ਖਾਂਦਿਆਂ ਮੁਹੁ ਘਠਾ, ਪੈਨੰਦਿਆ ਸਭੁ ਅੰਗੁ ॥**

ਨਾਨਕ, ਧ੍ਰਿਗ ਤਿਨਾ ਕਾ ਜੀਵਿਆ,
ਜਿਨ ਸਚਿ ਨ ਲਗੋ ਰੰਗੁ ॥ [ਪੰਨਾ ੫੨੩

੮. ਸੋ ਸਹੁ ਸਚਾ ਵੀਸਰੈ, ਧ੍ਰਿਗੁ ਜੀਵਣੁ ਸੰਸਾਰਿ ॥ [ਪੰਨਾ ੭੫੫

੯. ਧ੍ਰਿਗੁ ਤਿਨਾ ਕਾ ਜੀਵਿਆ, ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ, ਖਲਵਾੜੇ ਕਿਆ ਥਾਉ ॥ [ਪੰਨਾ ੧੨੪੫

੧੦. ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ ॥
ਖਸਮ ਵਿਸਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ ॥
[ਪੰਨਾ ੧੨੫੪

੧੧. ਧ੍ਰਿਗੁ ਖਾਣਾ ਧ੍ਰਿਗੁ ਪੈਨਣਾ, ਜਿਨ੍ਾ ਦੂਜੈ ਭਾਇ ਪਿਆਰੁ ॥
ਬਿਸਟਾ ਕੇ ਕੀੜੇ ਬਿਸਟਾ ਰਾਤੇ,
ਮਰਿ ਜੰਮਹਿ ਹੋਹਿ ਖੁਆਰੁ ॥ [ਪੰਨਾ ੧੩੪੭

ਧ੍ਰਿਗ ਜੀਵਣ ਵਿਚ ਕੁਸੰਗਤਿ, ਮੈਂ-ਮੇਰੀ ਦਾ ਬੋਲ, ਮਾਇਆ ਦੀ ਖਿਚ, ਵੈਰ ਵਿਰੋਧ, ਭਰਮ-ਭੁਲਾਵਾ, ਅਪ-ਸੁਆਰਥ, ਜ਼ੁਲਮ, ਕਾਮ ਕ੍ਰੋਧ ਮੋਹ ਅਹੰਕਾਰ ਦਾ ਗੂੜਾ ਰੰਗ, ਖ਼ਿਆਲੀ ਜੰਗ ਅਤੇ ਆਚਰਨ ਹੀਣਤਾ ਆਦਿ ਦਾ ਸਦਾ ਹੀ ਬੋਲ-ਬਾਲਾ ਬਣਿਆ ਰਹਿੰਦਾ ਹੈ।



# ਜੀਵਨ ਪਰਚਾਰ ਬਾਰੇ

(ਜਰੂਰੀ ਸੋਧਾਂ)

ਪੁਰਾਤਨ ਅਤੇ ਨਵੀਨ ਸੋਚਣੀ ਵਿੱਚ ਬਹੁਤ ਅੰਤਰ ਹੈ। ਪੁਰਾਤਨ ਸਿੱਖਾਂ ਵਿਚ ਜਿਥੇ ਸਿਮਰਨ, ਸ਼ਰਧਾ, ਭੈ, ਭਾਵਨੀ, ਨਿਮਰਤਾ ਪਰਸਪਰ ਪ੍ਰੇਰਨਾ ਅਤੇ ਪਿਆਰ ਭਰਪੂਰ ਸੀ, ਉਥੇ ਗੁਰੂ ਦੀ ਦ੍ਰਿੜ੍ਹਤਾ ਸਦਕਾ ਉਨ੍ਹਾਂ ਦਾ ਜੀਵਨ ਵੀ ਨੂਰੋ ਨੂਰ ਸੀ। ਉਹ ਗੁਰਮਤਿ ਅਨੁਸਾਰ ਰਹਿਣੀ ਬਹਿਣੀ ਅਤੇ ਸਹਿਣੀ ਵਾਲਾ ਜੀਵਨ ਬਿਤੀਤ ਕਰਨਾ ਆਪਣਾ ਪਰਮ ਧਰਮ ਸਮਝਦੇ ਸਨ।

ਅਜੋਕੇ ਮਾਡਰਨ ਸਿਖ ਗੁਰਦੁਆਰੇ ਜਾਣ ਤੋਂ ਕੰਨੀ ਕਤਰਾਂਦੇ ਹਨ। ਓਹ ਸਿਨਮਾ ਘਰਾਂ ਵਿਚ ਫਿਲਮਾਂ ਰਾਹੀਂ ਫ਼ੈਸ਼ਨੇਬਲ ਜੀਵਨ ਬਿਤਾਉਣ ਵਾਲਾ ਪਰਚਾਰ ਲਾਹੇਵੰਦਾ ਸਮਝਦੇ ਹਨ। ਅਜੋਕੇ ਨੌਜਵਾਨ ਆਗੂ ਰੰਗ-ਬਰੰਗੀਆਂ ਫ਼ਿਲਮਾਂ, ਨਾਟਕਾਂ-ਚੇਟਕਾਂ ਅਤੇ ਡਰਾਮਈ ਮਨੋਰੰਜਨ ਦੀਆਂ ਸੋਧਾਂ ਦੇਣ ਲਈ ਜਤਨਸ਼ੀਲ ਰਹਿੰਦੇ ਹਨ। ਜੇ ਗੁਰਮਤਿ ਦ੍ਰਿਸ਼ਟੀਕੋਨ ਤੋਂ ਸਰਵੇਖਣ ਕਰੀਏ ਤਾਂ ਉਪਰੋਕਤ ਤੌਰ ਤਰੀਕਿਆਂ ਦਾ ਗੁਰਮਤਿ ਨਾਲ ਉਕਾ ਹੀ ਕੋਈ ਮੇਲ ਨਹੀਂ। ਗੁਰਸਿਖੀ ਜੀਵਨ ਦੀ ਉਸਾਰੀ ਲਈ ਮੂਲ ਰੂਪ ਵਿੱਚ ਤਿੰਨ ਗੁਣਾਂ ਦੀ ਲੋੜ ਹੈ:-

1. ਪਵਿਤਰ ਅਹਾਰ
2. ਉਤਮ ਵੀਚਾਰ
3. ਨਿਰਮਲ ਆਚਾਰ

ਜੇ ਜੀਵਨ ਇਹਨਾਂ ਤਿੰਨਾਂ ਗੁਣਾਂ ਦੇ ਸੰਚੇ ਵਿਚ ਢਾਲਿਆ ਜਾਏ ਤਾਂ ਅਜਿਹੇ ਜੀਵਨ ਵਿਚ ਜੋ ਚਮਕ ਆਵੇਗੀ, ਉਸ ਦਾ ਪ੍ਰਭਾਵ ਸਿਖ ਸਮਾਜ ਨੂੰ ਅਜੇਹੀ ਜੀਵਨ ਸੋਚ ਪਰਦਾਨ ਕਰੇਗਾ ਜਿਸ ਨਾਲ ਮਨੁੱਖਾ ਜੀਵਨ ਅਮਰ ਵੇਲ ਵਾਂਗੂੰ ਪ੍ਰਫੁਲਤ ਹੁੰਦਾ ਰਹੇਗਾ।

ਦੇਖਾ ਦੇਖੀ ਵਾਲਾ ਜੀਵਨ ਅਪਨਾਉਣ ਵਿਚ ਕਈ ਪ੍ਰਕਾਰ ਦੀਆਂ ਘਾਟਾਂ ਹਨ। ਸੰਸਾਰ ਦੇ ਭਿੰਨ ਭਿੰਨ ਧਰਮਾਂ ਦੇ ਆਗੂ ਜਾਣਦੇ ਹਨ ਕਿ ਬ੍ਰਾਹਮਣਵਾਦੀ ਵੀਚਾਰਾਂ ਵਾਲੇ ਸਰਗੁਣ ਸਰੂਪ ਦੇ ਉਪਾਸ਼ਕ ਹਨ, ਓਹ ਤਸਵੀਰਾਂ, ਮੂਰਤੀਆਂ ਅਤੇ ਬੁੱਤਾਂ ਦੇ ਪੂਜਕ ਹਨ। ਹਰ ਵੇਲੇ ਧੂਪ, ਦੀਪ ਕਰਨ ਦੇ ਆਸ਼ਕ ਹਨ। ਰਾਮ-ਲੀਲਾ, ਕ੍ਰਿਸ਼ਨ-ਲੀਲਾ ਅਤੇ ਰਾਸ-ਧਾਰੀਆਂ ਦੇ ਸ਼ੈਦਾਈ ਹਨ। ਅਨੇਕ ਪ੍ਰਕਾਰ ਦੇ ਸ੍ਵਾਂਗ ਬਣਾ ਕੇ ਮਨੋਰੰਜਨ ਵਿਚ ਮੁਗਧ ਰਹਿੰਦੇ ਹਨ। ਲੋਕ ਇਨ੍ਹਾਂ ਦੀ ਭਗਤੀ ਵੇਖ ਵੇਖ ਕੇ ਹਸਦੇ ਅਥਵਾ ਮਖੌਲਾਂ ਉਡਾਉਂਦੇ ਹਨ ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਕੀ ਵਾਰ ਰਚਨਾ ਵਿਚ ਅੰਕਿਤ ਕੀਤਾ ਹੈ:-

**ਉਡਿ ਉਡਿ ਰਾਵਾ ਝਾਟੈ ਪਾਇ ॥**
**ਵੇਖੈ ਲੋਕ ਹਸੈ ਘਰਿ ਜਾਇ ॥** [ਪੰਨਾ ੪੬੫

ਸਰਗੁਨ ਸਰੂਪ ਦੇ ਪੁਜਾਰੀਆਂ ਪਾਸੋਂ ਪੁਛੋ ਕਿ ਪਰਮਾਤਮਾ ਦਾ ਨਿਸਚਤ ਸਰੂਪ ਕੀ ਹੈ? ਜਿਹੜੀਆਂ ਮੂਰਤਾਂ ਬਣਾਈਆਂ ਗਈਆਂ ਹਨ ਕੀ ਓਹ ਮਨੋਕਲਪਿਤ ਨਹੀਂ? ਜਿਸ ਤਰ੍ਹਾਂ ਦਾ ਕਿਸੇ ਨੇ ਆਪਣਾ ਇਸ਼ਟ ਦੇਵ ਬਣਾਇਆ, ਉਸੇ ਤਰ੍ਹਾਂ ਦੀ ਉਸ ਦੀ ਉਪਾਸ਼ਨਾ ਤੇ ਪੂਜਾ ਪ੍ਰਚਲਤ ਹੋ ਗਈ। ਇਹ ਇਹੋ-ਜਿਹਾ ਭ੍ਰਮ ਜਾਲ ਹੈ ਜਿਸ ਵਿਚ ਫਸ ਕੇ ਕਈ ਮਨੁੱਖ ਭਰਮੀ, ਨਿਰਦਈ ਤੇ ਬੁਜ਼ਦਿਲ ਬਣ ਗਏ ਹਨ ਕਿਉਂਕਿ ਹਰੇਕ ਮਨੁੱਖ ਨੇ ਆਪਣੀ ਮਰਜ਼ੀ ਦਾ ਦੇਵਤਾ ਥਾਪ ਲਿਆ ਤੇ ਉਸ ਅਨੁਸਾਰ ਉਸ ਦੀ ਪੂਜਾ ਆਰੰਭ ਦਿਤੀ। ਬਾਜ਼ਾਰ ਵਿਚ ਗਣੇਸ਼ ਤੇ ਲਕਸ਼ਮੀ ਦੀਆਂ ਤਸਵੀਰਾਂ ਦੀ ਬੜੀ ਵਿਕਰੀ ਹੁੰਦੀ ਹੈ। ਹਿੰਦੂਆਂ ਦਾ ਰੁਝਾਨ ਇਸ ਪਾਸੇ ਕਰਨ ਵਿਚ ਪਾਂਡਿਆਂ ਦਾ ਵਧੇਰੇ ਹੱਥ ਹੈ। ਅਜਿਹੀਆਂ ਤਸਵੀਰਾਂ ਨੂੰ ਮੁਖ ਰੱਖ ਕੇ ਹੀ ਭਗਤ ਕਬੀਰ ਜੀ ਨੇ ਇਹ ਪ੍ਰਸ਼ਨ ਪੁਛਿਆ:-

**ਅਲਹੁ ਏਕੁ ਮਸੀਤਿ ਬਸਤੁ ਹੈ, ਅਵਰੁ ਮੁਲਖੁ ਕਿਸ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥ [ਪੰਨਾ ੧੩੪੯**

ਹਿੰਦੂਆਂ ਦੀ ਦੇਖਾ ਦੇਖੀ, ਦੁਕਾਨਦਾਰਾਂ ਨੇ ਆਪਣੀਆਂ ਦੁਕਾਨਾਂ ਵਿਚ ਤਸਵੀਰਾਂ ਰਖਆਂ ਹੋਈਆਂ ਹਨ, ਉਨ੍ਹਾਂ ਉਤੇ ਹਰ ਰੋਜ਼ ਫੂਲ ਮਾਲਾਵਾਂ, ਬੰਬਈ ਵਿਚ ਤਾਂ ਕਈ ਸਿਖਾਂ ਦੀਆਂ ਦੁਕਾਨਾਂ ਤੇ ਵੀ ਤਸਵੀਰਾਂ ਸਜਾਈਆਂ ਹੋਈਆਂ ਹਨ ਜੋ ਸਿਖ ਧਰਮ ਦੇ ਉਲਟ ਹੈ।

ਸਿਖ ਧਰਮ ਵਿੱਚ ਸਰਗੁਣ ਰੂਪ ਦੇ ਆਧਾਰ ਤੇ ਪਰਮੇਸ਼ਰ ਦਾ ਕੋਈ ਨਿਸਚਿਤ ਰੂਪ ਨਹੀਂ ਮੰਨਿਆ ਗਿਆ। 'ਜਾਪੁ' ਬਾਣੀ ਦੇ ਪਹਿਲੇ ਛੰਦ ਵਿਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਪਸ਼ਟ ਕਰ ਦਿਤਾ ਹੈ:-

**ਚਕ੍ਰ ਚਿਹਨ ਅਰ ਬਰਨ, ਜਾਤਿ ਅਰ ਪਾਤ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤ ਕਿਹ ॥**
**ਅਚਲ ਮੂਰਤਿ ਅਨਭਵ ਪ੍ਰਕਾਸ, ਅਮਿਤੋਜਿ ਕਹਿੱਜੈ ॥**
**ਕੋਟਿ ਇੰਦ੍ਰ ਇੰਦ੍ਰਾਣਿ, ਸਾਹ ਸਾਹਾਣਿ ਗਣਿਜੈ ॥**
**ਤ੍ਰਿਭਵਣ ਮਹੀਪ ਸੁਰ ਨਰ ਅਸੁਰ, ਨੇਤ ਨੇਤ ਬਨ ਤ੍ਰਿਣ ਕਹਤ ॥**
**ਤ੍ਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਣਤ ਸੁਮਤਿ॥੧॥**

ਸਿੱਖ ਧਰਮ ਅਵਾਤਰਵਾਦ ਦਾ ਅਨੁਆਈ ਨਹੀਂ ਹੈ। ਕਿਉਂਕਿ ਅਕਾਲ ਪੁਰਖ 'ਨਿਰ ਅਕਾਰ' ਹੈ। ਇਸ ਲਈ ਮੂਲ ਮੰਤਰ ਵਿਚ 'ਅਕਾਲ ਮੂਰਤਿ, ਅਜੂਨੀ ਸੈਭੰ' ਵਰਨਣ ਕੀਤਾ ਗਿਆ ਹੈ। ਉਹ ਪ੍ਰਭੂ ਜੋਤਿ ਰੂਪ ਅਤੇ ਸਭ ਵਿਚ ਵਿਆਪਕ ਹੈ:-

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ [ਪੰਨਾ ੧੩**

ਸਿਖ ਧਰਮ ਦੇ ਸਿਧਾਂਤਕ ਵਿਧਾਨ ਅਨੁਸਾਰ ਕੇਵਲ ਸ਼ਬਦ ਨੂੰ ਹੀ ਪਰਧਾਨਤਾ ਪ੍ਰਾਪਤ ਹੈ। ਗੁਰਦੇਵ ਪਿਤਾ ਜੀ ਨੇ ਉਪਰੋਕਤ ਮਿਲਾਪ ਦੀ ਸਿਫਤਿ ਹੇਠ ਲਿਖੇ

ਸ਼ਬਦਾਂ ਰਾਹੀਂ ਇਉਂ ਕੀਤੀ ਹੈ:-

**ਹਮ ਕਿਛੁ ਨਾਹੀ, ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥**
**ਨਾਨਕ, ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ॥**
**[ਪੰਨਾ ੩੯੧**

ਖ਼ਾਲਸਾ ਪੰਥ 'ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ' (ਪੰਨਾ ੧੨੭੯) ਅਥਵਾ 'ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ' (ਪੰਨਾ ੪੬੬) ਵਾਲੇ ਸਿਧਾਂਤ ਨੂੰ ਨਮਸਕਾਰਦਾ ਤੇ ਸਤਿਕਾਰਦਾ ਹੈ। ਜੇ ਸਰੀਰ ਨੂੰ ਗੁਰੂ ਮੰਨੀਏ ਤਾਂ ਇਹ ਪੰਜਾਂ ਤੱਤਾਂ ਤੋਂ ਬਣਿਆ ਹੋਇਆ ਹੈ ਜੋ ਨਾਸ਼ਵੰਤ ਹੈ ਪਰ ਸ੍ਰੀ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ:-

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ ॥**
**[ਪੰਨਾ ੭੫੯**

ਗੁਰਮਤਿ ਅਕਾਂਖਿਆ-"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ" (ਪੰਨਾ ੩੯੪) ਵਾਲੀ ਹਕੀਕਤ ਨੂੰ ਸਮਝਣ ਦਾ ਜਤਨ ਕਰੋ। ਕੀ ਦੇਹਧਾਰੀ ਗੁਰੂ ਹਰੇਕ ਸਿਖ ਦੇ ਨਾਲ ਦੇਸ ਪਰਦੇਸ ਰਹਿ ਸਕਦਾ ਹੈ? ਨਹੀਂ। ਅਸਲ ਸਚਾਈ ਇਹ ਹੈ:-

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ,**
**ਬੂਝਹੁ ਬ੍ਰਹਮ ਗਿਆਨੀ ॥**
**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ,**
**ਗੁਰਮੁਖਿ ਅਕਥ ਕਹਾਨੀ ॥੩॥ [ਪੰਨਾ ੮੭੯**

ਨਾਮ ਜਪਣ ਵਾਲੀ ਧੁਨੀ ਵਿਚ ਧਿਆਨ ਜੋੜਨਾ ਹੀ ਸਹੀ ਅਰਥਾਂ ਵਿਚ ਨਿਰਗੁਣ ਸਰੂਪ ਦਾ ਲਖਾਇਕ ਹੈ:-

**ਘਟਿ ਘਟਿ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ ॥**
**ਨਾਨਕ ਦਾਸੁ ਸਦਾ ਸਰਣਾਗਤਿ, ਹਰਿ ਅੰਮ੍ਰਿਤ ਸਜਣੁ ਮੇਰਾ ॥**
**[ਪੰਨਾ ੭੮੪**

ਗੁਰੂ ਪਾਤਿਸ਼ਾਹ ਜੀ ਨੇ ਜੋ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ, ਉਸ ਨੂੰ ਵੀਚਾਰਨਾ, ਪਿਆਰਨਾ, ਸਤਿਕਾਰਨਾ ਅਤੇ ਹਿਰਦੇ ਵਿਚ ਧਾਰਨਾ ਹਰੇਕ ਮਾਈ ਭਾਈ ਦਾ ਫਰਜ਼ ਹੈ:-

**ਸਤਿਗੁਰੂ ਫੁਰਮਾਇਆ, ਕਾਰੀ ਏਹ ਕਰੇਹੁ ॥**
**ਗੁਰੂ ਦੁਆਰੈ ਹੋਇ ਕੈ, ਸਾਹਿਬੁ ਸੰਮਾਲੇਹੁ ॥**
**ਸਾਹਿਬੁ ਸਦਾ ਹਜੂਰਿ ਹੈ,**
**ਭਰਮੈ ਕੇ ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥**
**ਹਰਿ ਕਾ ਨਾਮੁ ਅੰਮ੍ਰਿਤੁ ਹੈ, ਦਾਰੂ ਏਹੁ ਲਾਏਹੁ ॥**
**ਸਤਿਗੁਰ ਕਾ ਭਾਣਾ ਚਿਤਿ ਰਖਹੁ, ਸੰਜਮੁ ਸਚਾ ਨੇਹੁ ॥**

**ਨਾਨਕ, ਐਥੈ ਸੁਖੈ ਅੰਦਰਿ ਰਖਸੀ,**
**ਅਗੈ ਹਰਿ ਸਿਉ ਕੇਲ ਕਰੇਹੁ ॥੨॥** [ਪੰਨਾ ੫੫੪

ਜੇ ਸਰੀਰ 'ਗੁਰੂ' ਹੁੰਦਾ ਤਾਂ ਹੇਠ ਲਿਖੇ ਅੰਮ੍ਰਿਤ ਬਚਨ ਹੋਂਦ ਵਿਚ ਹੀ ਨਾ ਆਉਂਦੇ:-

**ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ ॥**
**ਨਾਨਕ, ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥**
[ਪੰਨਾ ੧੧੦੦

ਸੋ, 'ਗਿਆਨ ਗੁਰੂ' ਇਨ੍ਹਾਂ ਹਡ ਚੰਮ ਦੀਆਂ ਅੱਖਾਂ ਨਾਲ ਨਹੀਂ ਵੇਖਿਆ ਜਾ ਸਕਦਾ, ਉਸ ਦਾ ਦਰਸ਼ਨ ਕਰਨ ਲਈ ਗਿਆਨ ਚਖ਼ਸ਼ੂਆਂ ਦੀ ਲੋੜ ਹੈ।

ਮੁਸਲਮਾਨਾਂ ਵਿਚ ਤਸਵੀਰਾਂ ਤੇ ਬੁਤ ਪ੍ਰਸਤੀ ਲਈ ਕੋਈ ਥਾਂ ਨਹੀਂ। ਹਿੰਦੂ ਬੁਤ-ਪ੍ਰਸਤ ਹਨ ਅਤੇ ਮੁਸਲਮਾਨ ਬੁੱਤ-ਸ਼ਿਕਨ ਹਨ। ਕੀ ਕਦੇ ਕਿਸੇ ਮੁਸਲਮਾਨ ਨੇ ਹਜ਼ਰਤ ਮੁਹੰਮਦ ਸਾਹਿਬ ਜਾਂ ਕਿਸੇ ਨਬੀ ਰਸੂਲ ਦੀ ਤਸਵੀਰ ਬਣਾਈ ਤੇ ਪੂਜੀ ਹੈ?। ਕੀ ਉਨ੍ਹਾਂ ਹੁਣ ਤਕ ਕੋਈ ਫਿਲਮ ਆਪਣੇ ਧਰਮ ਵਿਚ ਵੜਨ ਦਿਤੀ ਹੈ:?

ਕਈ ਵਿਰੋਧੀ ਇਹ ਪ੍ਰਸ਼ਨ ਕਰਦੇ ਹਨ ਜਿਸ ਦਾ ਕੋਈ ਰੂਪ ਹੀ ਨਹੀਂ, ਫਿਰ ਉਸ ਦਾ ਧਿਆਨ ਕਿਵੇਂ ਧਰੀਏ? ਨਾਲ ਹੀ ਗੁਰਬਾਣੀ ਵਿਚੋਂ ਪ੍ਰਮਾਣ ਸਾਹਮਣੇ ਰਖਦੇ ਹਨ:-

**ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥**
**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥** [ਪੰਨਾ ੮੬੪

ਅਜਿਹੇ ਜਗਿਆਸੂਆਂ ਦੀਆਂ ਪੁੱਛਾਂ ਦਾ ਉਤਰ ਦੇਣਾ ਜ਼ਰੂਰੀ ਹੈ। ਸਿਖ ਧਰਮ 'ਗੁਰ ਮੂਰਤਿ ਗੁਰ ਸਬਦ ਹੈ' ਵਾਲੇ ਸਿਧਾਂਤ ਨੂੰ ਮੰਨਦਾ ਹੈ ਪਰ 'ਮੂਰਤਿ' ਤੋਂ ਭਾਵ ਹਸਤੀ ਹੈ। ਰਹਿਤਵਾਨ ਗੁਰਸਿਖਾਂ ਦਾ ਸਿਨਮੇ ਹਾਲ ਅੰਦਰ ਦਾਖ਼ਲ ਹੋਣ ਦਾ ਕੀ ਕੰਮ? ਜਿਥੇ ਕੁਕਰਮੀਆਂ ਦੀ ਅਨੈਤਕਤਾ ਅਤੇ ਸਿਗਰਟਾਂ ਦੇ ਧੂੰਏ ਨਾਲ ਵਾਤਾਵਰਨ ਗੰਧਲਾ ਹੋਇਆ ਹੋਵੇ? ਪਹਿਲੀ ਗਲ ਤਾਂ ਇਹ ਹੈ ਕਿ ਅਜਿਹੇ ਮਨੋਰੰਜਨਾ ਉਤੇ ਪਾਬੰਦੀ ਲਾਉਣ ਦਾ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ, ਕੇਵਲ ਮਤੇ ਪਾਸ ਕਰਨ ਨਾਲ ਕੁਝ ਨਹੀਂ ਬਣਨਾ। ਗੁਰੂ ਸਾਹਿਬ ਦੇ ਦਰਸਾਏ ਮਾਰਗ ਉਤੇ ਚਲਣਾ ਹਰੇਕ ਸਿਖ ਦਾ ਫਰਜ਼ ਹੈ। ਮਾਸਟਰ ਤਾਰਾ ਸਿੰਘ ਜੀ ਜਿਥੇ ਗੁਰਸਿਖੀ ਵੀਚਾਰ-ਧਾਰਾ ਦੇ ਮਹਾਨ ਚਿੰਤਕ ਸਨ, ਉਥੇ ਮੰਨੇ ਪ੍ਰਮੰਨੇ ਵਿਦਵਾਨ ਵੀ ਸਨ। ਆਪ 'ਜਾਗਤ ਜੋਤਿ ਜਪੈ ਨਿਸੁ ਬਾਸਰੁ ॥ ਏਕ ਬਿਨਾ ਮਨ ਨੈਕ ਨ ਆਨੈ॥ ਪੂਰਨ ਪ੍ਰੇਮ ਪ੍ਰਤੀਤ ਸਜੇ, ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ' (ਪਾ. ੧੦) ਦੇ ਦ੍ਰਿੜ੍ਹ ਵਿਸ਼ਵਾਸੀ ਸਨ। ਅਜ ਰਾਜਸੀ ਤੇ ਕੁਰਸੀ ਦੇ ਭੁੱਖੇ ਲੀਡਰ, ਬਾਬਾ ਖੜਕ ਸਿੰਘ ਜੀ ਪੰਥ ਦੇ ਬੇਤਾਜ ਬਾਦਸ਼ਾਹ

ਅਤੇ ਪੰਥ ਰਤਨ ਮਾਸਟਰ ਤਾਰਾ ਸਿੰਘ ਜੀ ਦੇ ਫੋਟੋ ਪਾਰਲੀਮੈਂਟ ਗੈਲਰੀ ਵਿੱਚ ਲਗਾਏ ਜਾਣ ਦੀ ਵਕਾਲਤ ਕਰ ਰਹੇ ਹਨ। ਕੀ ਇਹ ਕੌਮ ਦੀ ਮੰਗ ਹੈ?

ਵੇਖੋ ਅਕਬਰ, ਜਹਾਂਗੀਰ, ਸ਼ਾਹ ਜਹਾਨ ਤੇ ਔਰੰਗਜ਼ੇਬ ਬਾਦਸ਼ਾਹ ਨੂੰ ਆਪਣੇ ਪੀਰਾਂ ਪੈਗ਼ੰਬਰਾਂ ਦੇ ਅਸਲ ਚਿਤ੍ਰ ਮਿਲਣੇ ਕੋਈ ਅਸੰਭਵ ਨਹੀਂ ਸਨ। ਪਰ ਮੁਸਲਮਾਨਾਂ ਨੇ ਹਿੰਦੂਆਂ ਦੀ ਰਹੁਰੀਤੀ ਨੂੰ ਉਕਾ ਨਹੀਂ ਕਬੂਲਿਆ। ਕਿਤਨਾ ਚੰਗਾ ਹੋਵੇ ਜੇ ਸਿਖ ਸ਼ਹੀਦਾਂ ਦੇ ਬੁਤ ਬਣਾਉਣ ਤੇ ਲਵਾਉਣ ਦੀ ਬਜਾਏ ਉਨ੍ਹਾਂ ਦੇ ਕੀਤੇ ਕਾਰਨਾਮਿਆਂ ਅਨੁਸਾਰ ਅਜੇਹੀ ਅਭੁਲ ਯਾਦਾਂ ਕਾਇਮ ਕੀਤੀਆਂ ਜਾਣ ਜਿਨ੍ਹਾਂ ਰਾਹੀਂ ਆਉਣ ਵਾਲੀਆਂ ਪੀੜੀਆਂ ਦਾ ਮਾਰਗ ਦਰਸ਼ਨ ਹੁੰਦਾ ਰਹੇ। ਪਰ ਇਸ ਪਾਸੇ ਉਕਾ ਧਿਆਨ ਨਹੀਂ ਦਿਤਾ ਜਾ ਰਿਹਾ।

ਆਦਰਸ਼ਕ ਜੀਵਨ ਲਈ ਜੋ ਸੇਧਾਂ ਗੁਰਬਾਣੀ ਚੋਂ ਮਿਲਦੀਆਂ ਹਨ, ਉਨ੍ਹਾਂ ਦੇ ਆਧਾਰ ਤੇ ਮਨ ਨੂੰ ਜੀਵਨ ਦੀ ਉਸਾਰੀ ਕਰਨ ਲਈ ਕਮਰਕਸੇ ਕੀਤੇ ਜਾਣ। ਗੁਰਸਿਖੀ ਜੀਵਨ ਦੇ ਆਧਾਰ ਤੇ ਫੁਲਵਾੜੀ ਪ੍ਰਫੁਲਤ ਕਰਨ ਲਈ ਹੇਠ ਲਿਖੇ ਗੁਣਾਂ ਦਾ ਧਾਰਨੀ ਬਣਨ ਦੀ ਲੋੜ ਹੈ:-

**ੳ. ਫਰੀਦਾ ਬੁਰੇ ਦਾ ਭਲਾ ਕਰ, ਗੁਸਾ ਮਨ ਨ ਹਢਾਇ ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥ [ਪੰਨਾ ੧੩੮੧**

**ਅ. ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥ [ਪੰਨਾ ੩੮੬**

**ੲ. ਫਰੀਦਾ ਜੋ ਤੈ ਮਾਰਨਿ ਮੁਕੀਆ, ਤਿਨਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮ॥੭॥**

**ਸ. ਫਰੀਦਾ, ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ, ਬਿਆ ਲਤਾੜੀਅਹਿ ॥**
**ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥ [ਪੰਨਾ ੧੩੭੮**

ਆਦਿ ਆਦਿ...

ਆਮ ਤੌਰ ਤੇ ਕਈ ਮਨੁੱਖਾਂ ਦਾ ਜੀਵਨ ਭਰਮ ਭ੍ਰਾਂਤੀਆਂ ਨਾਲ ਭਰਿਆ ਰਹਿੰਦਾ ਹੈ, ਜਿਸ ਦਾ ਮੂਲ ਕਾਰਨ ਆਗਿਆਨਤਾ ਹੈ। ਆਓ ! ਸਤਿਗੁਰੂ ਪਾਸ ਬਿਬੇਕ ਬੁੱਧੀ ਲਈ ਜਾਚਨਾ ਕਰੀਏ:-

**ਪਿਆਰੇ ਇਨ ਬਿਧਿ ਮਿਲਣੁ ਨ ਜਾਈ,**
**ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ,**
**ਦੀਜੈ ਬੁਧਿ ਬਿਬੇਕਾ ॥ [ਪੰਨਾ ੬੪੧**

ਇਸ ਵਿੱਚ ਸ਼ੱਕ ਨਹੀਂ ਕਿ ਇਸ਼ਨਾਨ ਕੀਤਿਆਂ ਸਰੀਰਕ ਮੈਲ ਲਹਿ ਜਾਂਦੀ ਹੈ ਪਰ ਮਨ ਅੰਦਰ ਲਗੀ ਪਾਪਾਂ ਦੀ ਮੈਲ ਨਾਮ-ਸਿਮਰਨ ਤੋਂ ਬਿਨਾਂ

ਨਹੀਂ ਉਤਰਦੀ। ਹਿਰਦੇ ਦੀ ਕਲਪਨਾ ਮਿਟਾਉਣ ਲਈ ਅਤੇ ਸੁਚੱਜਾ ਜੀਵਨ-ਲਕਸ਼ ਪ੍ਰਾਪਤ ਕਰਨ ਲਈ ਗੁਰੂ ਪਾਤਿਸ਼ਾਹ ਦੇ ਚਰਨੀ ਲਗਿਆਂ ਹੀ ਜੀਵਾਤਮਾ ਦਾ ਭਲਾ ਹੋ ਸਕਦਾ ਹੈ। ਸਰਬਕਲਾ ਸਮਰਥ ਸਤਿਗੁਰੂ ਜੀ ਜਿਵੇਂ ਚਾਹੁਣ ਲੋੜੀਂਦੀ ਕਲਾ ਵਰਤਾ ਸਕਦੇ ਹਨ ਪਰ ਮੂਰਖ ਮਨੁੱਖ ਹੂੜ ਮਤਿ ਕਾਰਨ ਇਧਰ ਉਧਰ ਧੱਕੇ ਖਾਂਦੇ ਰਹਿੰਦੇ ਹਨ, ਉਹ ਨਿਸੰਗ ਹੋ ਕੇ ਗੁਰੂ ਚਰਨਾ ਦੀ ਓਟ ਆਸਰਾ ਨਹੀਂ ਲੈਂਦੇ।

ਗੁਰਬਾਣੀ ਦਾ ਨਿਤ ਪਾਠ ਕਰਨ ਵਾਲੇ ਸਜਣ ਜਾਣਦੇ ਹਨ ਕਿ:-

**ਗੁਰੁ ਦਰੀਆਉ ਸਦਾ ਜਲੁ ਨਿਰਮਲੁ,**
**ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ,**
**ਪਸੂ ਪਰੇਤਹੁ ਦੇਵ ਕਰੈ ॥੨॥** **[ਪੰਨਾ ੧੩੨੯**

ਜਿਹੜਾ ਮਨੁੱਖ ਗੁਰੂ ਚਰਨਾ ਦਾ ਆਸਰਾ ਨਹੀਂ ਲੈਂਦਾ, ਉਸ ਦੀ ਸੂਰਤਿ ਤੇ ਸੀਰਤ ਜਗਤ ਦੇ ਖਲਜਗਨ ਵਿਚ ਪਈ ਹੋਈ ਮਲੀਨ ਅਤੇ ਮਲੀਆ ਮੇਟ ਹੁੰਦੀ ਰਹਿੰਦੀ ਹੈ। ਆਓ, ਸਾਰੇ ਨਿਰਮਲ ਉਦਮ ਕਰਕੇ ਗੁਰੂ ਦਾ ਲੜ ਫੜੀਏ, ਗੁਰੂ ਪਾਤਿਸ਼ਾਹ ਜੋ ਹੁਕਮ ਫੁਰਮਾਉਣ, ਉਸ ਅਨੁਸਾਰ ਅਗਾਂਹ-ਵਧੂ ਸੋਚ ਅਪਨਾਈਏ ਤੇ ਪਰਚਾਰੀਏ। ਇਸ ਤਰ੍ਹਾਂ ਅਨੇਕਾਂ ਜਗਿਆਸੂਆਂ ਦਾ ਲੋਕ ਤੇ ਪਰਲੋਕ ਸੁਤੇ ਹੀ ਸੁਹੇਲਾ ਹੋ ਜਾਵੇਗਾ।



# ਧਾਰਮਕ ਪਰਚਾਰਕੀ ਜੀਵਨ

**ਪ੍ਰਥਮੇ ਮਨੁ ਪਰਿਬੋਧੈ ਅਪਨਾ, ਪਾਛੈ ਅਵਰ ਰੀਝਾਵੈ॥ [ਪੰਨਾ ੩੮੧**

ਮਨ ਦੀ ਇਕਾਗਰਤਾ ਅਤੇ ਪਰਮੇਸ਼ਰ ਦੇ ਮੇਲ-ਮਿਲਾਪ ਲਈ ਜਗਿਆਸੂ ਸਦੀਆਂ ਤੋਂ ਕਈ ਪ੍ਰਕਾਰ ਦੇ ਸਾਧਨ ਸੋਚਦੇ ਤੇ ਅਪਨਾਉਂਦੇ ਆ ਰਹੇ ਹਨ ਪਰ ਇਨ੍ਹਾਂ ਦੀ ਸੁਰਤਿ ਅਜੇ ਤੀਕ ਉਸ ਸਿਖਰ ਨੂੰ ਨਹੀਂ ਛੋਹ ਸਕੀ ਜਿਥੇ ਸਦੀਵੀ ਅਨੰਦ ਹੈ। ਇਸ ਅਸਫਲਤਾ ਦਾ ਵੱਡਾ ਕਾਰਨ ਸੁਚੱਜੀ ਜੀਵਨ-ਅਗਵਾਈ ਦੀ ਘਾਟ ਹੈ। ਮਨੁੱਖਾ ਜੀਵਨ ਦੀ ਉਨਤੀ ਲਈ ਪਹਿਲਾ ਸਥਾਨ ਹੈ-'ਸਤਿਸੰਗਤ'। ਗੁਰਬਾਣੀ ਅਨੁਸਾਰ ਸਤਿਸੰਗਤ ਦੀ ਪਰਿਭਾਸ਼ਾ ਹੈ:-

**ਸਤਿਸੰਗਤਿ ਕੈਸੀ ਜਾਣੀਐ ॥**
**ਜਿਥੈ ਏਕੋ ਨਾਮੁ ਵਖਾਣੀਐ ॥**
**ਏਕੋ ਨਾਮੁ ਹੁਕਮੁ ਹੈ,**
**ਨਾਨਕ, ਸਤਿਗੁਰਿ ਦੀਆ ਬੁਝਾਇ ਜੀਉ ॥ [ਪੰਨਾ ੭੨**

ਇਸੇ ਤਰ੍ਹਾਂ, ਸੁਰਤਿ ਇਕਾਗਰ ਕਰਨ ਦੀ ਗੁਰਮਤਿ ਜੁਗਤੀ ਦਾ ਗਿਆਨ ਧਰਮਸਾਲ (ਭਾਵ ਗੁਰੂ ਦਰਬਾਰ) ਵਿੱਚ ਸ਼ਰਧਾ ਨਾਲ ਗਇਆਂ ਅਤੇ ਉਥੇ ਬੈਠਿਆਂ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬਾਰੇ ਇਉਂ ਨਿਰਣਾ ਕੀਤਾ ਹੈ:-

**ਸਚੀ ਜੋਗ ਜੁਗਤਿ ਬੈਸਣ ਧਰਮਸਾਲੀਐ ॥ [ਵਾਰ ੩-੮**

ਧਰਮਸਾਲ ਤੋਂ ਭਾਵ ਉਸ ਥਾਂ ਦਾ ਹੈ ਜਿਥੇ ਧਰਮ ਅਨੁਸਾਰ ਜੀਵਨ ਦਾ ਚਜ ਆਚਾਰ ਸਿਖਿਆ ਤੇ ਸਿਖਾਇਆ ਜਾਂਦਾ ਹੈ। ਜਿਹੜਾ ਪਰਚਾਰਕ ਗੁਰਬਾਣੀ ਦੇ ਪਰਮਾਣਾਂ ਰਾਹੀਂ ਸੰਗਤਾਂ ਵਿੱਚ 'ਗੁਰ ਕਹੈ ਸੁ ਕਾਰ ਕਮਾਇ ਜੀਉ' ਦਾ ਸੱਦਾ ਦਿੰਦਾ ਹੈ, ਉਹ ਆਪ ਉਪਰੋਕਤ ਗੁਣਾਂ ਤੋਂ ਸਖਣਾ ਹੁੰਦਾ ਹੈ ਜਿਸ ਕਰਕੇ ਉਸ ਦੀ ਕਥਨੀ ਦਾ ਸੰਗਤਾਂ ਉਤੇ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਪੈਂਦਾ।

ਗੁਰਦੇਵ ਪਿਤਾ ਜੀ ਨੇ ਧੁਰੋਂ ਆਈ ਪਵਿਤਰ ਬਾਣੀ ਰਾਹੀਂ ਜਿਹੜੇ ਉਪਦੇਸ਼ ਦਿਤੇ ਹਨ, ਭਾਵੇਂ ਉਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ, ਪ੍ਰੰਤੂ ਨਮੂਨੇ ਮਾਤਰ ਕੁਝ ਪ੍ਰਮਾਣ ਪਾਠਕਾਂ ਦੀ ਜਾਣਕਾਰੀ ਲਈ ਹੇਠ ਦਰਜ ਹਨ:-

੧. **ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥ [ਪੰਨਾ ੫੨੨**
੨. **ਸੰਚਿ ਹਰਿ ਧਨੁ, ਪੂਜਿ ਸਤਿਗੁਰੁ, ਛੋਡਿ ਸਗਲ ਵਿਕਾਰ ॥**
**ਜਿਨਿ ਤੂੰ ਸਾਜਿ ਸਵਾਰਿਆ, ਹਰਿ ਸਿਮਰਿ ਹੋਇ ਉਧਾਰੁ॥...**

**ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰੁ ॥**
**ਆਪੁ ਛੋਡਿ ਸਭ ਹੋਇ ਰੇਣਾ, ਜਿਸੁ ਦੇਇ ਪ੍ਰਭੁ ਨਿਰੰਕਾਰੁ॥** [ਪੰਨਾ ੫੧

**੩. ਪ੍ਰਾਣੀ ! ਤੂੰ ਆਇਆ ਲਾਹ ਲੈਣਿ ॥**
**ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ॥** [ਪੰਨਾ ੪੩

ਜਿਨ੍ਹਾਂ ਪਰਚਾਰਕਾਂ ਦਾ ਆਪਣਾ ਜੀਵਨ ਗੁਰਮਤਿ ਅਨੁਸਾਰ ਨਹੀਂ, ਅਰਥਾਤ ਨਾ ਅੰਮ੍ਰਿਤ ਵੇਲਾ ਹੈ, ਨਾ ਸਤਿਸੰਗਤ ਹੈ, ਨਾ ਨਾਮ-ਅਭਿਆਸ ਹੈ, ਨਾ ਸੇਵਾ ਹੈ, ਨਾ ਕੀਰਤਨ ਹੈ, ਨਾ ਗੁਰਬਾਣੀ ਵੀਚਾਰ ਹੈ, ਨਾ ਗੁਰਬਾਣੀ ਨਾਲ ਪਿਆਰ-ਸਤਿਕਾਰ ਕਰਨ ਵਾਲਾ ਸੁਭਾਵ ਹੈ, ਤੁਸੀਂ ਆਪ ਹੀ ਸੋਚੋ ਕਿ ਉਨ੍ਹਾਂ ਪਰਚਾਰਕਾਂ ਦਾ ਸ੍ਰੋਤਿਆਂ ਉਤੇ ਕੀ ਅਸਰ ਪਵੇਗਾ?

ਸਿੱਖ ਧਰਮ ਵਿਚ ਗੁਰਮਤਿ ਪ੍ਰਚਾਰ ਲਈ ਹੇਠ ਲਿਖੇ ਸੋਮੇ ਹਨ:-

੧. ਗੁਰਦੁਆਰੇ-ਇਥੋਂ ਪਾਵਨ ਗੁਰਬਾਣੀ ਦਾ ਪਠਨ-ਪਾਠਨ, ਕਥਾ-ਕੀਰਤਨ, ਨਾਮ-ਸਿਮਰਨ ਤੇ ਸੇਵਾ ਦੀ ਸੂਝ-ਬੂਝ ਪ੍ਰਾਪਤ ਹੁੰਦੀ ਹੈ।

੨. ਸਿਖ ਸੰਸਥਾਵਾਂ- ਇਥੋਂ ਧਾਰਮਿਕ ਅਤੇ ਸਮਾਜਿਕ ਜੀਵਨ ਦੀਆਂ ਸੇਧਾਂ ਤੇ ਝਲਕੀਆਂ ਮਿਲਦੀਆਂ ਹਨ।

੩. ਸਕੂਲ, ਕਾਲਜ, ਯੂਨੀਵਰਸਿਟੀਆਂ ਅਤੇ ਹੋਰ ਅਦਾਰੇ- ਇਥੋਂ ਹਰ ਪ੍ਰਕਾਰ ਦੀ ਉਚ-ਪਧਰੀ ਵਿਦਿਆ ਪ੍ਰਾਪਤ ਹੁੰਦੀ ਹੈ।

੪. (ੳ) **ਗ੍ਰੰਥੀ ਸਿੰਘ**- ਸਭ ਤੋਂ ਪਹਿਲਾਂ ਸ੍ਰੋਤਿਆਂ ਨੂੰ ਗ੍ਰੰਥੀ ਸਿੰਘਾਂ ਦੇ ਫਰਜ਼ਾਂ ਤੋਂ ਜਾਣੂੰ ਕਰਾਉਣਾ ਅਤਿ-ਜਰੂਰੀ ਹੈ ਕਿਉਂਕਿ ਇਹ ਕੌਮ ਦੀ ਰੀੜ ਦੀ ਹਡੀ ਸਮਝੇ ਜਾਂਦੇ ਹਨ। ਜੁਗੋ ਜੁਗ ਅਟੱਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਚਵਰ ਤਖ਼ਤ ਦੇ ਮਾਲਕ, ਬਾਣੀ ਦੇ ਬੋਹਿਥ ਹਨ, ਉਨ੍ਹਾਂ ਦਾ ਆਦਰ ਸਤਿਕਾਰ ਜੋ ਗ੍ਰੰਥੀ ਸਿੰਘਾਂ ਨੇ ਕਰਨਾ ਹੈ, ਉਨ੍ਹਾਂ ਨੂੰ ਵੇਖ ਵੇਖ ਕੇ ਸੰਗਤਾਂ ਨੇ ਗ੍ਰਹਿਣ ਕਰਨਾ ਹੈ। ਗੁਰਦੁਆਰੇ ਤਾਂ ਸਿਖੀ ਪਰਚਾਰ ਦੇ ਮੂਲ ਸੋਮੇ ਹਨ। ਜੇ ਗੁਰਅਸਥਾਨਾਂ ਉਤੇ ਹਰ ਰੋਜ਼ ਧਾਰਮਿਕ ਦੀਵਾਨ ਹੀ ਨਾ ਸਜਣ, 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' (ਪੰਨਾ ੨) ਦੀ ਕੋਈ ਗਲ ਬਾਤ ਹੀ ਨਾ ਚਲੇ, ਪ੍ਰਾਣੀ ਆਪਣੀ ਆਤਮਿਕ ਪਿਆਸ ਕਿਥੋਂ ਬੁਝਾਣ? ਉਨ੍ਹਾਂ ਨੂੰ ਮਨ ਦੀ ਸ਼ਾਂਤੀ ਕਿਵੇਂ ਪ੍ਰਾਪਤ ਹੋਵੇ? ਜਦੋਂ ਤਕ ਗ੍ਰੰਥੀ ਸਿੰਘ ਗੁਰਮਤਿ ਅਨੁਸਾਰ ਆਪਣਾ ਅਮਲੀ ਜੀਵਨ ਨਹੀਂ ਢਾਲਦੇ ਓਦੋਂ ਤਕ ਧਾਰਮਿਕ ਤੌਰ ਤੇ ਸੰਗਤਾਂ ਦੇ ਜੀਵਨ ਵਿਚ ਕੋਈ ਉਨਤੀ ਨਹੀਂ ਹੋ ਸਕਦੀ। ਗੁਰੂ ਮਹਾਰਾਜ ਜੀ ਦੇ ਅੰਮ੍ਰਿਤ ਬਚਨ ਹਨ:-

**੧. ਗੁਰਬਾਣੀ ਇਸੁ ਜਗ ਮਹਿ ਚਾਨਣ, ਕਰਮਿ ਵਸੈ ਮਨਿ ਆਏ॥** [ਪੰਨਾ ੬੭

**੨. ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ ॥**
**ਗੁਰੁ ਬਾਣੀ ਕਹੈ ਸੇਵਕ ਜਨ ਮਾਨੈ, ਪਰਤਖਿ ਗੁਰੂ ਨਿਸਤਾਰੇ ॥**
[ਪੰਨਾ ੯੮੨

ਆਦਰਸ਼ਕ ਸਮਾਜ ਦੀ ਬਿਹਤਰੀ ਗੁਰਬਾਣੀ ਪਰਚਾਰ ਅਤੇ ਵੀਚਾਰ ਤੋਂ ਬਿਨਾਂ ਹੋਣੀ ਸੰਭਵ ਨਹੀਂ। ਗ੍ਰੰਥੀ ਸਿੰਘਾਂ ਨੂੰ ਪਿਉ ਦਾਦੇ ਦਾ ਖਜ਼ਾਨਾ ਅੱਖਾ ਖੋਲ੍ਹ ਕੇ ਵੇਖਣਾ ਚਾਹੀਦਾ ਹੈ। ਜਿਵੇਂ ਬਾਬਾ ਬੁਢਾ ਜੀ, ਭਾ. ਸ. ਗੁਰਦਾਸ ਜੀ, ਭਾ. ਸ. ਮਨੀ ਸਿੰਘ ਜੀ ਆਦਿ "ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ" (ਪਾ: ੧੦) ਦੇ ਉਦੇਸ਼ ਨੂੰ ਮੁਖ ਰਖਦੇ ਹੋਏ ਗੁਰੂ ਘਰ ਦੀ ਕਰੜੀ ਘਾਲ ਕਮਾਈ ਕਰਦੇ ਰਹੇ, ਅਜਿਹੇ ਜੀਵਨ ਵਾਲਿਆਂ ਦੀ ਅਜ ਲੋੜ ਹੈ।

ਗੁਰਮਤਿ ਜੀਵਨ-ਆਦਰਸ਼ ਦੇ ਮੁਖ ਦੀਦਾਰੀ ਸਿੰਘਾਂ ਵਿਚ ਪ੍ਰਥਮ ਅਸਥਾਨ ਗ੍ਰੰਥੀ ਸਿੰਘਾਂ ਦਾ ਬਣਦਾ ਹੈ ਜਦੋਂ ਤਕ ਇਹ ਆਪ ਹੀ ਗੁਰਬਾਣੀ ਨੂੰ ਚੰਗੀ ਤਰ੍ਹਾਂ ਸਮਝਣ ਲਈ ਉਦਮਸ਼ੀਲ ਨਹੀਂ ਹੁੰਦੇ, ਓਦੋਂ ਤਕ ਸਿਖ ਸੰਗਤਾਂ ਨੂੰ ਗੁਰਬਾਣੀ ਦੇ ਅਮੋਲਕ ਵਿਰਸੇ ਤੋਂ ਕਿਵੇਂ ਜਾਣੂੰ ਕਰਾਉਣਗੇ? ਕਥਨੀ ਤੇ ਕਰਣੀ ਦੇ ਪੂਰੇ ਸੂਰੇ, ਪਖ ਪਾਤ ਤੋਂ ਉਪਰ ਉਠ ਕੇ, ਗੁਰਦੁਆਰਿਆਂ ਦੇ ਪ੍ਰਬੰਧਕਾਂ ਅੰਦਰ ਨਿਰਭਉ ਹੋ ਕੇ ਸਚੋ ਸਚ ਕਹਿਣ ਦੀ ਦਲੇਰੀ ਪੈਦਾ ਹੋਣੀ ਅਜੋਕੇ ਸਮੇਂ ਦੀ ਮੁੱਖ ਮੰਗ ਹੈ। ਜੀਵਨ ਪਰਖ ਬਾਹਰਮੁਖੀ ਗੱਲਾਂ ਗੱਪਾਂ ਨਾਲ ਨਹੀਂ ਹੋਇਆ ਕਰਦੀ, ਗੁਰੂ ਘਰ ਦੀ ਕਸਵਟੀ ਹੈ:-

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥** [ਪੰਨਾ ੧੧੦੨

ਅਜੋਕੇ ਲੀਡਰ (ਆਗੂ) ਪਾਰਟੀ ਬਾਜ਼ੀਆਂ ਦੇ ਆਧਾਰ ਅਤੇ ਧੜੇਬੰਦੀਆਂ ਵਿਚ ਵੰਡੇ ਪਏ ਹਨ, ਇਨ੍ਹਾਂ ਨੂੰ ਇਸ ਦਲਦਲ ਵਿਚੋਂ ਕੌਣ ਬਾਹਰ ਕਢੇ? ਓਹ ਆਪਣੇ ਆਪ ਇਸ ਚਿਕੜ ਵਿਚੋਂ ਬਾਹਰ ਨਹੀਂ ਨਿਕਲ ਸਕਣਗੇ। ਇਨ੍ਹਾਂ ਉਪਰ ਵੀ ਧਾਰਮਿਕ ਦੰਡ ਰੂਪ ਡੰਡਾ ਰਖਿਆ ਜਾਣਾ ਚਾਹੀਦਾ ਹੈ। ਇਹ ਕੰਮ ਪਾਵਨ ਅਕਾਲ ਤਖਤਾਂ ਦੇ ਜਥੇਦਾਰਾਂ (ਸਿੰਘ ਸਾਹਿਬਾਨਾ) ਦਾ ਹੈ। ਕੋਈ ਵੀ ਪ੍ਰਬੰਧਕ ਜਾਂ ਗੁਰਦੁਆਰਿਆਂ ਦਾ ਗ੍ਰੰਥੀ ਜੋ ਸਿਖੀ ਅਸੂਲਾਂ ਦੀ ਅਣਦੇਖੀ ਕਰਦਾ ਹੋਵੇ, ਅਜੇਹੇ ਕਿਸੇ ਵਿਅਕਤੀ ਨੂੰ ਨੈਤਕ ਤੌਰ ਤੇ ਸੇਵਾ ਕਰਨ ਦਾ ਕੋਈ ਅਧਿਕਾਰ ਨਹੀਂ। ਇਹ ਰੌਲਾ-ਗੌਲਾ ਉਦੋਂ ਤਕ ਪੈਂਦਾ ਰਹਿੰਦਾ ਹੈ ਜਦ ਤਕ ਗੁਰਮਤਿ ਜੀਵਨ ਦੀ ਸੋਝੀ ਨਹੀਂ ਹੁੰਦੀ। ਜਿਹੜੇ ਗ੍ਰੰਥੀ ਇਕ ਅਸਥਾਨ ਤੇ ਆਪਣਾ ਲੰਮਾ ਜੀਵਨ ਗੁਜ਼ਾਰ ਚੁਕੇ ਹਨ, ਉਹ ਸਮਝਦੇ ਹਨ ਕਿ ਉਨ੍ਹਾਂ ਤੋਂ ਬਿਨਾ ਹੋਰ ਕੋਈ ਸਜਣ ਸੰਗਤਾਂ ਨੂੰ ਚੰਗੀ ਤਰ੍ਹਾਂ ਗਿਆਨ-ਵੀਚਾਰਾਂ ਨਾਲ ਨਹੀਂ ਰਿਝਾਅ ਸਕਦਾ, ਇਹ ਉਨ੍ਹਾਂ ਦੀ ਗ਼ਲਤ ਫਹਿਮੀ ਹੈ। ਸਿਖ-ਗੁਰਦੁਆਰਿਆਂ ਦੇ ਪ੍ਰਬੰਧ ਵਿਚ ਜੋ ਫੁੱਟ ਪਈ ਹੋਈ ਹੈ, ਬਹੁਤ ਹੀ ਮਾੜੀ ਹੈ। ਅਸਲ ਵਿਚ ਮਾਇਆ ਦੇ ਪ੍ਰਵੇਸ਼ ਹੋਣ ਕਾਰਨ ਸਾਰੀ ਸਥਿਤੀ ਵਿਗੜੀ ਹੋਈ ਹੈ। ਪਰਚਾਰਕਾਂ ਦਾ ਮਨੋਬਲ ਇਤਨਾ ਗਿਰਿਆ ਹੋਇਆ ਹੈ ਕਿ ਓਹ ਪ੍ਰਬੰਧਕਾਂ ਦੇ ਜੀਵਨ ਵਿਚ ਕਈ ਖ਼ਾਮੀਆਂ ਵੇਖਦੇ ਹੋਏ ਵੀ ਉਨ੍ਹਾਂ ਨੂੰ ਕੁਝ ਆਖਣ ਦੀ

ਜੁਰਅਤ ਨਹੀਂ ਕਰਦੇ। ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੫੪੪ ਦੁਆਰਾ ਜ਼ੋ ਵੀਚਾਰਧਾਰਾ ਸੰਗਤਾਂ ਦੇ ਸਨਮੁਖ ਰਖੀ ਹੈ, ਵੀਚਾਰਨ ਤੇ ਧਾਰਨ ਜੋਗ ਹੈ:-

**ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ,**
**ਨਾਉ ਮੈ ਜਉ ਅਗਨਿ ਲਾਗੈ, ਕੈਸੇ ਕੈ ਬੁਝਾਈਐ ॥**
**ਬਾਹਰਿ ਸੈ ਭਾਗਿ ਓਟ ਲੀਜੀਅਤ ਕੋਟ ਗੜ,**
**ਗੜ੍ਹ ਮੈ ਜਉ ਲੂਟਿ ਲੀਜੈ, ਕਹੋ ਕਤ ਜਾਈਐ ॥**
**ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ,**
**ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ ॥**
**ਮਾਇਆ ਡਰ ਡਰਪਤ ਹਾਰਿ ਗੁਰਦੁਆਰਿ ਜਾਵੈ,**
**ਤਹਾਂ ਜਉ ਮਾਇਆ ਬਿਆਪੈ, ਕਹਾਂ ਠਹਰਾਈਐ ॥**

ਗ੍ਰੰਥੀ ਸਿੰਘ ਨੂੰ ਸਤਿਗੁਰੂ ਪਾਤਿਸ਼ਾਹ ਪਾਸੋਂ ਬਿਬੇਕ ਬੁਧੀ ਪ੍ਰਾਪਤ ਕਰਕੇ ਜੀਵਨ-ਸੁਧਾਰ ਲਹਿਰ ਚਲਾਉਣ ਦੀ ਲੋੜ ਹੈ।

ਅਜ ਸਿਖ ਸਮਾਜ ਵਿੱਚ ਮਰਨਿਆਂ-ਪਰਨਿਆਂ ਤੇ ਹੋਰ ਸਮਾਗਮਾਂ ਵਿਚ ਜੋ ਮਨਮਾਨੀਆਂ ਚਲ ਰਹੀਆਂ ਹਨ, ਉਨ੍ਹਾਂ ਦੀ ਵਿਰੋਧਤਾ ਕਰਨੀ ਹਰੇਕ ਗੁਰਸਿਖ ਦਾ ਫਰਜ਼ ਹੈ। ਸ਼੍ਰੋ.ਗੁ.ਪ੍ਰ. ਕਮੇਟੀ ਨੇ 'ਸਿਖ ਰਹਿਤ ਮਰਯਾਦਾ' ਕਾਹਦੇ ਲਈ ਬਣਾਈ ਹੈ? ਵਰਤਮਾਨ ਸਮੇਂ ਵਿੱਚ ਦੂਜਿਆਂ ਧਰਮਾਂ ਦੇ ਗਲਤ ਪ੍ਰਭਾਵਾਂ ਤੋਂ ਸਿਖ ਸਮਾਜ ਨੂੰ ਬਚਾਉਣ ਦੀ ਲੋੜ ਹੈ। ਭਾਂਤ ਭਾਂਤ ਦੀਆਂ ਧਾਰਮਿਕ ਰਸਮਾਂ ਤੋਂ ਬਚਣ ਦੀ ਲੋੜ ਹੈ। ਜਨਮ ਸੰਸਕਾਰ ਤੋਂ ਮ੍ਰਿਤਕ ਸੰਸਕਾਰ ਆਦਿ ਜੋ ਰਹੁਰੀਤੀਆਂ ਹਨ, ਉਨਾਂ ਉਤੇ ਗੁਰਮਤਿ ਚਾਨਣ ਅਨੁਸਾਰ ਅਮਲ ਕਰਨਾ ਚਾਹੀਦਾ ਹੈ। ਵੇਖਾ ਵੇਖੀ ਬਣਾਈਆਂ ਰਸਮਾਂ ਨੂੰ ਨੇੜੇ ਨਹੀਂ ਲਗਣ ਦੇਣਾ ਚਾਹੀਦਾ। ਗੁਰਮਤਿ ਵਿਰੋਧੀਆਂ ਨਾਲ ਕਿਸੇ ਸ਼ਰਤ ਤੇ ਵੀ ਸਮਝੌਤਾ ਨਹੀਂ ਕਰਨਾ ਚਾਹੀਦਾ।

## ਗ੍ਰੰਥੀ ਸਿੰਘਾਂ ਦੀ ਨਿਯੁਕਤੀ

ਸਿਖ ਜਗਤ ਵਿਚ ਇਹ ਸਚਾਈ ਪ੍ਰਸਿਧ ਹੈ ਕਿ ਗ੍ਰੰਥੀ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਜ਼ੀਰ ਵਾਲੀ ਪਦਵੀ ਨਾਲ ਪੁਕਾਰਿਆ ਜਾਂਦਾ ਹੈ ਪਰ ਸਹੀ ਅਰਥਾਂ ਵਿਚ ਉਸ ਨੂੰ ਸਤਿਕਾਰਿਆ ਨਹੀਂ ਜਾਂਦਾ। ਹੋ ਸਕਦਾ ਹੈ ਕਿ ਇਸ ਕਮੀ ਦਾ ਕਾਰਨ ਉਨ੍ਹਾਂ ਦੀ ਜੀਵਨ-ਘਾਟ ਹੋਵੇ। ਅਜ ਸਭ ਤੋਂ ਵੱਡਾ ਮਸਲਾ ਪੇਟ ਪੂਰਤੀ ਦਾ ਹੈ। ਗ੍ਰੰਥੀ ਸਿੰਘਾਂ ਨੂੰ ਜੋ ਸੇਵਾ-ਫਲ ਦਿੱਤਾ ਜਾਂਦਾ ਹੈ ਉਹ ਇਸ ਮਹਿੰਗਾਈ ਕਾਲ ਵਿਚ ਬਹੁਤ ਥੋੜਾ ਹੈ। ਜਿਸ ਕਰਕੇ ਗ੍ਰੰਥੀ ਆਪਣੀ ਗਰਜ਼-ਪੂਰਤੀ ਲਈ ਪ੍ਰਬੰਧਕਾਂ ਦਾ ਲਾਲਾ-ਗੋਲਾ ਬਣਿਆ ਰਹਿੰਦਾ ਹੈ, ਭਾਵ ਉਨ੍ਹਾਂ ਨੂੰ ਖੁੱਸ਼ ਕਰਨ ਵਿਚ ਹੀ ਮਗਨ ਰਹਿੰਦਾ ਹੈ। ਉਹ ਪ੍ਰਬੰਧਕਾਂ ਦੀਆਂ ਆਚਰਣਕ ਕਮਜੋਰੀਆਂ, ਹੋਰ ਹੇਰਾ-ਫੇਰੀਆਂ ਨੂੰ ਪ੍ਰਗਟ ਕਰਨੋ ਸੰਗਦਾ

ਰਹਿੰਦਾ ਹੈ।

ਅਜ ਕਲ ਲਗ ਪਗ ਹਰ ਗ੍ਰੰਥੀ ਸਿੰਘ ਨਾਲ ਇਕ ਸੇਵਾਦਾਰ ਹੁੰਦਾ ਹੈ ਜ਼ੋ ਝਾੜੂ ਆਦਿਕ ਦੇਣ ਦੀ ਸੇਵਾ ਕਰਦਾ ਹੈ। ਜੇ ਲੋੜ ਪਵੇ ਤਾਂ ਪ੍ਰਕਾਸ਼ ਤੇ ਸੁਖਾਸਨ ਦੀ ਸੇਵਾ ਵੀ ਬੜੀ ਖੁਸ਼ੀ ਨਾਲ ਨੇਪਰੇ ਚਾੜ੍ਹਦਾ ਹੈ।

ਗ੍ਰੰਥੀਆਂ ਦਾ ਟੈਸਟ ਵੀ ਗ੍ਰੰਥੀ ਹੀ ਲੈਂਦੇ ਹਨ ਭਾਵ ਉਨ੍ਹਾਂ ਪਾਸੋਂ ਚੋਣਵੇਂ ਪੰਨੇ ਕਢ ਕੇ ਪਾਠ ਸੁਣਦੇ ਹਨ। ਅਜਿਹਾ ਫੈਸਲਾ ਹਾਸੋ ਹੀਣਾ ਜਿਹਾ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਹੀ ਪਦ-ਛੇਦ ਹੋਏ ਹੋਏ ਹਨ, ਜਿਨ੍ਹਾਂ ਤੋਂ ਸਕੂਲਾਂ ਦੇ ਬੱਚੇ ਵੀ ਨਵੇਂ ਗ੍ਰੰਥੀਆਂ ਵਾਂਗ ਪਾਠ ਕਰ ਲੈਂਦੇ ਹਨ। ਗ੍ਰੰਥੀ ਦੀ ਯੋਗਤਾ ਦਾ ਜੁੜਵੇਂ ਸਰੂਪਾਂ ਤੋਂ ਪਾਠ ਸੁਣਿਆਂ ਪਤਾ ਲਗਦਾ ਹੈ। ਉਚਾਰਨਾਂ ਤੇ ਬਿਸਰਾਮਾਂ ਦੀ ਗਲ ਹੀ ਛਡ ਦਿਓ, ਸ਼੍ਰੋ.ਗੁ. ਪ੍ਰ. ਕਮੇਟੀ ਵਲੋਂ ਹੁਣ ਤਕ ਪਾਠ ਪ੍ਰਬੋਧ ਦਾ ਕੋਈ ਅਜਿਹਾ ਕੇਂਦਰ ਸਥਾਪਤ ਨਹੀਂ ਕੀਤਾ ਗਿਆ ਜਿਥੋਂ ਕਿ ਸਿਖਿਆਰਥੀ ਪਾਠਾਂ ਦੀ ਟ੍ਰੇਨਿੰਗ ਲੈ ਸਕਣ ਅਥਵਾ ਅਰਥ ਬੋਧ ਦੀ ਜਾਣਕਾਰੀ ਪ੍ਰਾਪਤ ਕਰ ਸਕਣ। ਹੁਣ ਤਾਂ ਨਗ ਪੂਰਾ ਕਰਨ ਵਾਲੀ ਬਿਵਸਥਾ ਬਣੀ ਹੋਈ ਹੈ। ਜੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਨਿਯੁਕਤ ਗ੍ਰੰਥੀ ਸਿੰਘ ਦਾ ਪਾਠ ਉਚਾਰਨਾ ਤੇ ਬਿਸਰਾਮਾਂ ਵਿਚ ਕੋਈ ਤਾਲ-ਮੇਲ ਨਹੀਂ, ਤਾਂ ਆਮ ਗੁਰਦੁਆਰਿਆਂ ਵਿਚ ਗ੍ਰੰਥੀਆਂ ਦੀ ਯੋਗਤਾ ਬਾਰੇ ਸੋਚਣ ਦੀ ਲੋੜ ਹੀ ਨਹੀਂ।

ਚਾਹੀਦਾ ਇਹ ਹੈ ਕਿ ਜਦੋਂ ਇਕ ਸਿੰਘ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਚ ਨਿਸਚਤ ਸਮੇਂ ਤੇ ਅੰਮ੍ਰਿਤ ਵੇਲੇ ਹੁਕਮਨਾਮਾ ਪ੍ਰਾਪਤ ਕਰਦਾ ਹੈ ਤਾਂ ਉਸ ਸਮੇਂ ਚੁਣੇ ਹੋਏ ਸੁਚਜੇ ਵਿਦਵਾਨਾਂ ਦੀ ਪੱਕੀ ਡਿਊਟੀ ਲਾਈ ਜਾਵੇ ਅਤੇ ਰੀਕਾਰਡ ਹੋਏ ਹੁਕਮਨਾਮੇ ਨੂੰ ਕੀਰਤਨ ਦੀਵਾਨ ਦੀ ਸਮਾਪਤੀ ਮਗਰੋਂ ਉਹ ਪਾਵਨ ਵਾਕ ਫਿਰ ਧਿਆਨ ਨਾਲ ਸੁਣਿਆ ਜਾਵੇ। ਜਿਥੇ ਉਚਾਰਨਾ ਬਿਸਰਾਮਾਂ ਦੀਆਂ ਗ਼ਲਤੀਆਂ ਹੋਣ, ਉਹ ਦਸ ਦਿਤੀਆਂ ਜਾਣ ਤਾਂ ਜੋ ਅਗੇ ਤੋਂ ਸਬੰਧਤ ਗ੍ਰੰਥੀ ਸਿੰਘ ਪਾਠ ਦੀ ਸੁਧਾਈ ਕਰ ਲਏ। ਜਿਵੇਂ ਅਜ ਕਲ ਟਕਸਾਲੀ, ਮਿਸ਼ਨਰੀ ਤੇ ਹੋਰ ਗ੍ਰੰਥੀ ਸਿੰਘ ਪਾਠ-ਪਰਦਰਸ਼ਨੀ ਕਰ ਰਹੇ ਹਨ, ਓਹ ਕੋਈ ਉਨਤੀ ਵਾਲਾ ਮਾਰਗ ਨਹੀਂ ਅਪਨਾਅ ਰਹੇ। ਦਰ ਅਸਲ ਅਰਥ ਬੋਧ ਤੋਂ ਬਿਨਾ ਨਾ ਉਚਾਰਨ ਠੀਕ ਹੋ ਸਕਦੇ ਹਨ ਤੇ ਨਾਂ ਹੀ ਬਿਸਰਾਮ। ਸਚ ਪੁਛੋ ਤਾਂ ਵਰਤਮਾਨ ਗ੍ਰੰਥੀਆਂ ਦੀਆਂ ਨਿਯੁਕਤੀਆਂ ਡੰਗ ਟਪਾਊ, ਸਮਾਂ ਸਾਰਨ ਵਾਲੀਆਂ ਤੋਂ ਵਧ ਕੁਝ ਨਹੀਂ। ਕਿਤਨਾ ਚੰਗਾ ਹੋਵੇ ਜੇ ਸ਼੍ਰੋ.ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਗੁਰਬਾਣੀ ਪਾਠ-ਪ੍ਰਬੋਧ ਕੇਂਦਰ ਖੋਲ੍ਹ ਕੇ ਪਾਠੀਆਂ ਵਿਚ ਨਵੀਂ ਰੂਹ ਫੂਕ ਦੇਵੇ।

ਸਚ ਪੁਛੋ ਤਾਂ ਕਈ ਵਾਰੀ ਉਚਾਰਨ ਤੇ ਬਿਸਰਾਮ ਸੁਣ ਕੇ ਗੁਰਬਾਣੀ

ਅਰਥ ਬੋਧ ਤੋਂ ਜਾਣੂ ਸਿਖ ਵੀ ਸੋਚ ਵਿਚ ਡੁਬ ਜਾਂਦਾ ਹੈ। ਸ਼੍ਰੋਮਣੀ ਕਮੇਟੀ ਪਾਸ ਫੰਡਾਂ ਦੀ ਕੋਈ ਘਾਟ ਨਹੀਂ, ਨਵੀਆਂ ਬਿਲਡਿੰਗਾਂ ਉਸਾਰਨ ਨਾਲ ਉਪਰੋਕਤ ਕੰਮ ਨੂੰ ਪਹਿਲ ਦੇਣੀ ਚਾਹੀਦੀ ਹੈ। ਇਸ ਵਿਚ ਸੰਦੇਹ ਨਹੀਂ ਕਿ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਸ਼ਹੀਦ ਸਿਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਅਤੇ ਗੁਰਮਤਿ ਕਾਲਜ, ਪਟਿਆਲਾ ਆਪਣੇ ਵਲੋਂ ਇਸ ਕਾਰਜ ਲਈ ਉਦਮਸ਼ੀਲਹਨ ਪਰ ਜਦੋਂ ਤਕ ਇਸ ਵਿਚ ਗੁਰਬਾਣੀ ਵਿਆਕਰਣ ਦੇ ਜਾਣੂਆਂ ਦਾ ਸਹਯੋਗ ਨਹੀਂ ਲਿਆ ਜਾਂਦਾ ਇਸ ਕਾਜ ਵਿਚ ਸਫਲਤਾ ਪ੍ਰਾਪਤ ਹੋਣੀ ਸੰਭਵ ਨਹੀਂ।

ਹਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਖ ਵਖ ਸਰੂਪਾਂ ਵਿਚ ਪਾਠ-ਸਰੂਪਾਂ ਵਿਚ ਇਕਸਾਰਤਾ ਨਾ ਹੋਣ ਕਾਰਨ ਵੀ ਅਜਿਹੀ ਅੜਿੱਚਣ ਬਣੀ ਰਹਿੰਦੀ ਹੈ। ਸ਼੍ਰੋਮਣੀ ਕਮੇਟੀ ਅਤੇ ਦੁਕਾਨਦਾਰਾਂ ਵਲੋਂ ਪ੍ਰਕਾਸ਼ਤ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਵਿਚ ਕਈ ਥਾਂ ਪਾਠੰਤਰ ਹਨ। ਬਲਾਕਾਂ ਰਾਹੀਂ ਪਾਵਨ ਸਰੂਪਾਂ ਦੀ ਪ੍ਰਕਾਸ਼ਨਾਂ ਤੋਂ ਪਹਿਲਾਂ ਕੰਮਪੋਜ਼ਿੰਗ ਵਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿਤਾ ਗਿਆ, ਜਿਸ ਕਰਕੇ ਪਾਠੀ ਸਿੰਘ ਭੰਬਲ ਭੂਸੇ ਵਿਚ ਹੀ ਪਏ ਰਹਿੰਦੇ ਹਨ।

## ਪਾਠ ਤੇ ਪਾਠੀ

ਅਜ ਕਲ ਕਈ ਗੁਰਦੁਆਰਿਆਂ ਤੇ ਸੰਤਾਂ ਦੇ ਡੇਰਿਆਂ ਵਿਚ ਆਖੰਡ ਪਾਠਾਂ ਦੀਆਂ ਲੜੀਆਂ ਚਲ ਰਹੀਆਂ ਹਨ। ਆਮ ਸੰਗਤਾਂ ਦਾ ਸ਼ੁੱਧ ਅਸ਼ੁੱਧ ਪਾਠ ਨਾਲ ਕੋਈ ਸਬੰਧ ਨਹੀਂ, ਓਹ ਤਾਂ ਕੜਾਹ ਪ੍ਰਸ਼ਾਦ ਦੀ ਦੇਗ ਜਾਂ ਲੰਗਰ ਛਕ ਕੇ ਪਤਰਾ ਵਾਚ ਜਾਂਦੇ ਹਨ। ਪਾਠੀਆਂ ਦੀ ਜੇਬਾਂ ਵੀ ਮਾਇਆ ਨਾਲ ਭਰੀਆਂ ਜਾਂਦੀਆਂ ਹਨ, ਗੋਲਕਾਂ ਵਿਚ ਵੀ ਦਿਨ ਰਾਤ ਚੌਗੁਣਾ ਵਾਧਾ ਹੁੰਦਾ ਰਹਿੰਦਾ ਹੈ ਅਤੇ ਚੋਰੀਆਂ ਵੀ ਹੁੰਦੀਆਂ ਰਹਿੰਦੀਆਂ ਹਨ, ਪਰ ਗੁਰਬਾਣੀ ਦੇ ਸ਼ੁੱਧ ਪਾਠਾਂ ਦੀ ਸਿਖਲਾਈ ਬਾਰੇ ਕਿਸੇ ਸੁਸਾਇਟੀ ਨੇ ਹੁਣ ਤੱਕ ਕਿਉਂ ਪ੍ਰੋਗਰਾਮ ਨਹੀਂ ਉਲੀਕਿਆ ਅਤੇ ਅਖਉਤੀ ਪਾਠਾਂ ਦੀ ਵਿਰੋਧਤਾ ਨਹੀਂ ਕੀਤੀ। ਗੁਰਵਾਕ ਹਨ:-

1. **ਹਠੁ ਅਹੰਕਾਰੁ ਕਰੈ ਨਹੀ ਪਾਵੈ ॥**
   **ਪਾਠ ਪੜੈ ਲੇ ਲੋਕ ਸੁਣਾਵੈ ॥** [ਪੰਨਾ ੯੦੬
2. **ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰ॥**
   **ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥** [ਪੰਨਾ ੬੫੦

(ਵਧੇਰੇ ਜਾਣਕਾਰੀ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਗੁਰਬਾਣੀ ਪਾਠ ਪਰੰਪਰਾ ਨਿਰਣੈ')। ਅਸਲ ਵਿਚ ਪ੍ਰਬੰਧਕਾਂ ਦਾ ਇਸ ਪਾਸੇ ਧਿਆਨ ਹੀ ਨਹੀਂ ਜਾਂਦਾ। ਹਾਂ, ਅਜਿਹੀਆਂ ਗੱਲਾਂ ਅਖ਼ਬਾਰਾਂ ਵਿਚ ਪ੍ਰਕਾਸ਼ਤ ਨਹੀਂ ਹੋਣੀਆਂ ਚਾਹੀਦੀਆਂ ਪਰ ਕੌਮ ਨੂੰ ਜਾਗਰੂਕ ਕਰਨ ਲਈ ਕੋਈ ਨ ਕੋਈ ਸਾਧਨ ਤਾਂ ਸੋਚਣਾ ਹੀ ਪਵੇਗਾ।

ਇਹ ਕੰਮ ਕਿਸੇ ਇਕ ਸਭਾ ਸੁਸਾਇਟੀ ਦਾ ਨਹੀਂ, ਸਾਰਿਆਂ ਦਾ ਸਾਂਝਾ ਹੈ। ਸੋ, ਪ੍ਰਚਾਰ ਲਈ ਹੰਭਲਾ ਮਾਰਨਾ ਤਾਂ ਹਰੇਕ ਗੁਰਸਿਖ ਦਾ ਫਰਜ਼ ਬਣਦਾ ਹੈ। ਆਸ ਹੈ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧਕ ਅਤੇ ਪ੍ਰੇਮੀ ਸਜਣ ਸੁਧਾਰ ਲਈ ਅਗੇ ਆਉਣਗੇ।

ਗ੍ਰੰਥੀ ਸਿੰਘਾਂ, ਰਾਗੀਆਂ ਤੇ ਪਰਚਾਰਕਾਂ ਦਾ ਜੋ ਝੁਕਾਉ ਇਸ ਵੇਲੇ ਨਸ਼ਿਆਂ ਵਲ ਹੈ, ਉਸ ਨੇ ਸਾਰੀ ਕੌਮ ਦੇ ਨਾਮ ਨੂੰ ਕਲੰਕਤ ਕਰ ਦਿਤਾ ਹੈ। ਪੰਜਾਬੀ ਟ੍ਰਿਬਿਊਨ 25-4-2003 ਵਿੱਚ ਹੇਠ ਲਿਖਿਆ ਸਮਾਚਾਰ ਪੜ੍ਹ ਕੇ ਸ਼ਰਮ ਦੇ ਮਾਰੇ ਹਰੇਕ ਸਿਖ ਦਾ ਸਿਰ ਨੀਵਾਂ ਹੁੰਦਾ ਹੈ:-

## ਗ੍ਰੰਥੀਆਂ 'ਚ ਵਧ ਰਿਹੈ ਨਸ਼ੇ ਦਾ ਰੁਝਾਨ

### ਧਰਮ ਪ੍ਰਚਾਰ ਸੰਸਥਾਵਾਂ ਲਈ ਵੱਡੀ ਚੁਣੌਤੀ

ਫਰੀਦਕੋਟ, 24 ਮਈ : ਸਿੱਖ ਧਰਮ ਦਾ ਪ੍ਰਚਾਰ ਕਰਨ ਅਤੇ ਸਿੱਖ ਰਹਿਤ ਮਰਿਯਾਦਾ ਨਾਲ ਜੋੜਨ ਵਾਲੇ ਰਾਗੀਆਂ, ਗ੍ਰੰਥੀਆਂ, ਢਾਡੀਆਂ ਤੇ ਕਵੀਸ਼ਰਾਂ ਦੀ ਵੱਡੀ ਗਿਣਤੀ ਦੇ ਖ਼ੁਦ ਹੀ ਨਸ਼ਿਆਂ ਵਿੱਚ ਗ਼ਲਤਾਨ ਹੋ ਜਾਣ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਧਰਮ ਪ੍ਰਚਾਰਕ ਸੰਸਥਾਵਾਂ ਲਈ ਵੱਡੀ ਚਣੌਤੀ ਪੈਦਾ ਹੋ ਗਈ ਹੈ। ਸ਼੍ਰੋਮਣੀ ਕਮੇਟੀ ਵੱਲੋਂ ਭਾਵੇਂ ਇਸ ਸਬੰਧੀ ਯਤਨ ਕਰਨ ਦੇ ਦਾਅਵੇ ਤਾਂ ਕੀਤੇ ਜਾ ਰਹੇ ਹਨ, ਪਰ ਨਸ਼ਿਆਂ ਦੇ ਇਸ ਰੁਝਾਨ ਦੀ ਰਫ਼ਤਾਰ ਕਮੇਟੀ ਦੀ ਕਾਰਗੁਜ਼ਾਰੀ ਤੇ ਪ੍ਰਸ਼ਨ-ਚਿੰਨ੍ਹ ਲਗਾ ਰਹੀ ਹੈ।

ਨਸ਼ਾ ਛੁਡਾਊ ਕੇਂਦਰ ਫਰੀਦਕੋਟ ਵਿਖੇ ਪਿਛਲੇ ਕੇਵਲ 6 ਮਹੀਨਿਆਂ ਵਿਚ ਹੀ 20 ਅਜਿਹੇ ਵਿਅਕਤੀ ਦਾਖਲ ਹੋ ਚੁੱਕੇ ਹਨ, ਜੋ ਰਾਗੀ ਜਾਂ ਗ੍ਰੰਥੀ ਹਨ ਜਾਂ ਫਿਰ ਆਪਣੇ ਆਪ ਨੂੰ ਸਿੱਖ ਧਰਮ ਵਿੱਚ ਪਰਪੱਕ ਸਮਝਦੇ ਹਨ। ਇਨ੍ਹਾਂ ਸਾਰਿਆਂ ਨੇ ਅੰਮ੍ਰਿਤ ਛਕਿਆ ਹੋਇਆ ਸੀ। 'ਪੰਜਾਬੀ ਟ੍ਰਿਬਿਊਨ' ਨੂੰ ਦਿੱਤੀ ਗਈ ਇੰਟਰਵਿਊ ਵਿੱਚ ਨਸ਼ਾ ਛੁਡਾਊ ਹਸਪਤਾਲ ਫਰੀਦਕੋਟ ਵਿਖੇ ਦਾਖਲ ਗੁਰੂ ਹਰਸਹਾਏ ਦੇ ਬਲਕਾਰ ਸਿੰਘ ਵੱਲੋਂ ਪੇਸ਼ ਕੀਤੇ ਗਏ ਤੱਥ ਸਿੱਖ ਚਿੰਤਕਾਂ ਲਈ ਹੈਰਾਨੀਜਨਕ ਹਨ। ਬਲਕਾਰ ਸਿੰਘ ਅਤੇ ਉਸ ਦਾ ਭਾਈ ਗੁਰਮੀਤ ਸਿੰਘ ਪਿਛਲੇ ਕਾਫੀ ਸਮੇਂ ਤੋਂ ਕੀਰਤਨ ਕਰਦੇ ਆ ਰਹੇ ਹਨ। ਇਹ ਦੋਵੇਂ ਭਰਾ ਕਾਫੀ ਮਾਤਰਾ ਵਿਚ ਨਸ਼ਾ ਵਰਤਦੇ ਹਨ। ਬਲਕਾਰ ਸਿੰਘ ਨੇ ਦੱਸਿਆ ਕਿ ਉਹ ਦੋਵੇਂ ਭਰਾ ਗੁਰੂ ਹਰਸਹਾਏ ਦੇ ਮੁੱਖ ਬਾਜ਼ਾਰ ਵਿਚ ਸਥਿਤ ਗੁਰਦੁਆਰਾ ਸਿੰਘ ਸਭਾ ਵਿਖੇ ਕੀਰਤਨ ਕਰਿਆ ਕਰਦੇ ਸਨ। ਇਸ ਪਿਛੋਂ ਉਹ ਦੋਵੇਂ ਹੀ ਫਰੀਦਕੋਟ ਵਿਖੇ ਆ ਕੇ ਇਕ ਰਾਗੀ ਜਥੇ ਨਾਲ ਕੀਰਤਨ ਕਰਨ ਲੱਗ ਪਏ ਤੇ ਇਥੋਂ ਦੇ ਇਕ ਪ੍ਰਸਿੱਧ ਗੁਰਦੁਆਰੇ ਦੇ ਹਜ਼ੂਰੀ ਰਾਗੀ ਜਥੇ ਵਿੱਚ ਸ਼ਾਮਲ ਹੋ ਗਏ। ਉਸ ਨੇ ਦੱਸਿਆ ਕਿ ਜਦੋਂ ਉਹ ਆਪਣੇ ਜਥੇ ਦੇ ਮੁੱਖੀ ਅਤੇ ਹੋਰ ਰਾਗੀ ਸਿੰਘਾਂ ਦੇ ਸੰਪਰਕ ਵਿਚ ਆਇਆ ਤਾਂ ਉਨ੍ਹਾਂ ਨੇ ਉਸ ਨੂੰ ਨਸ਼ੇ ਦੇ

ਕੈਪਸੂਲ ਖਾਣ ਲਾ ਦਿੱਤਾ। ਉਸ ਨੇ ਦੱਸਿਆ ਕਿ ਜਦੋ ਉਹ ਦੋਵੇਂ ਭਰਾ ਨਸ਼ੇ ਦੇ ਕੈਪਸੂਲ ਵਰਤਣ ਲੱਗ ਪਏ ਤਾਂ ਪਤਾ ਲੱਗਾ ਕਿ ਲਗਪਗ ਸਾਰੇ ਹੀ ਰਾਗੀ ਨਸ਼ੇ ਕਰਦੇ ਹਨ।

ਉਸ ਨੇ ਦੱਸਿਆ ਕਿ ਉਸ ਦੇ ਜਥੇ ਦੇ ਮੁਖੀ ਦਲੀਲ ਦਿੰਦੇ ਸਨ ਕਿ ਨਸ਼ਾ ਵਰਤਣ ਨਾਲ ਆਵਾਜ਼ ਵੀ ਸਾਫ਼ ਹੋ ਜਾਂਦੀ ਹੈ ਅਤੇ ਥਕਾਵਟ ਵੀ ਮਹਿਸੂਸ ਨਹੀਂ ਹੁੰਦੀ। ਇਸ ਤਰ੍ਹਾਂ ਉਹ ਦੋਵੇਂ ਭਰਾ ਪਹਿਲਾਂ ਥੋੜਾ ਨਸ਼ਾ ਕਰਦੇ ਰਹੇ ਫਿਰ ਹੌਲੀ-ਹੌਲੀ ਨਸ਼ੇ ਦੀ ਮਾਤਰਾ ਵਧ ਗਈ। ਜਦੋਂ ਉਨ੍ਹਾਂ ਦੇ ਨਸ਼ੇ ਦੀ ਮਾਤਰਾ ਵਧ ਗਈ ਤਾਂ ਸਰੀਰ ਕਮਜ਼ੋਰ ਰਹਿਣ ਲਗਾ। ਜਦੋਂ ਉਨ੍ਹਾਂ ਨੇ ਡਾਕਟਰ ਦੀ ਸਲਾਹ ਲਈ ਤਾਂ ਡਾਕਟਰਾਂ ਨੇ ਨਸ਼ੇ ਛੱਡਣ ਦੀ ਸਲਾਹ ਦਿੱਤੀ। ਉਸ ਦੱਸਿਆ ਕਿ ਭਾਵੇਂ ਨਸ਼ੇ ਛੱਡਣੇ ਮੁਸ਼ਕਲ ਹਨ, ਫਿਰ ਵੀ ਉਹ ਕੋਸ਼ਿਸ਼ ਕਰ ਰਹੇ ਹਨ। ਉਸ ਦਾ ਭਾਈ ਕੁਝ ਹੱਦ ਤੱਕ ਨਸ਼ੇ ਛੱਡ ਚੁੱਕਾ ਹੈ ਅਤੇ ਉਹ ਖ਼ੁਦ ਹਸਪਤਾਲ ਵਿੱਚ ਇਲਾਜ ਕਰਵਾ ਰਿਹਾ ਹੈ। ਰਾਗੀਆਂ ਤੋਂ ਇਲਾਵਾ ਗ੍ਰੰਥੀ, ਢਾਡੀ ਤੇ ਕਵੀਸ਼ਰ ਵੀ ਨਸ਼ਾ ਬਹੁਤ ਕਰਦੇ ਹਨ, ਜਿਨ੍ਹਾਂ ਨਾਲ ਉਨ੍ਹਾਂ ਦਾ ਆਮ ਤੌਰ ਤੇ ਹੀ ਵਾਹ ਪੈਦਾ ਰਹਿੰਦਾ ਹੈ। ਮੁਸ਼ਕਲ ਨਾਲ ਚੌਥਾ ਕੁ ਹਿੱਸਾ ਰਾਗੀ ਅਤੇ ਗ੍ਰੰਥੀ ਹੋਣਗੇ, ਜਿਹੜੇ ਨਸ਼ਾ ਨਾ ਕਰਦੇ ਹੋਣ। ਇਸ ਸਬੰਧੀ ਜਦੋਂ ਰਾਗੀ ਗ੍ਰੰਥੀ ਸਭਾ ਫਰੀਦਕੋਟ ਦੇ ਪ੍ਰਧਾਨ ਭਾਈ ਜਸਵੰਤ ਸਿੰਘ ਨਾਲ ਸੰਪਰਕ ਕੀਤਾ ਗਿਆ ਤਾਂ ਉਨ੍ਹਾਂ ਮੰਨਿਆ ਕਿ ਬਹੁਤ ਸਾਰੇ ਰਾਗੀ ਤੇ ਗ੍ਰੰਥੀ ਨਸ਼ੇ ਕਰਦੇ ਹਨ। ਉਨ੍ਹਾਂ ਦੀ ਸਭਾ ਕੋਲ ਕਈ ਸ਼ਿਕਾਇਤਾਂ ਵੀ ਆਈਆਂ ਹਨ ਅਤੇ ਉਹ ਅਜਿਹੇ ਵਿਅਕਤੀਆਂ ਵਿਰੁੱਧ ਸਖ਼ਤ ਕਾਰਵਾਈ ਕਰਦੇ ਹਨ ਅਤੇ ਜਥੇਬੰਦੀ ਵਿਚੋਂ ਛੇਕ ਦਿੰਦੇ ਹਨ। ਕਾਰਜਕਾਰਨੀ ਕਮੇਟੀ ਦੇ ਮੈਂਬਰ ਜਗਜੀਤ ਸਿੰਘ ਬਰਾੜ ਨੇ ਇਸ ਸਬੰਧੀ ਕਿਹਾ ਕਿ ਸਿੱਖ ਕੌਮ ਦੇ ਭਵਿੱਖ ਲਈ ਇਹ ਚਿੰਤਾ ਦਾ ਵਿਸ਼ਾ ਹੈ। ਉਨ੍ਹਾਂ ਨੇ ਮੰਨਿਆ ਕਿ ਕਈ ਸ਼੍ਰੋਮਣੀ ਕਮੇਟੀ ਮੈਂਬਰ ਵੀ ਇਸ ਵਿੱਚ ਸ਼ਾਮਲ ਹਨ ਪਰ ਉਨ੍ਹਾਂ ਨੇ ਕਿਹਾ ਕਿ ਕਮੇਟੀ ਇਸ ਮਾਮਲੇ ਨੂੰ ਗੰਭੀਰਤਾ ਨਾਲ ਲੈ ਰਹੀ ਹੈ। ਗੁਰਦੁਆਰਾ ਗੋਦੜੀ ਸਾਹਿਬ ਬਾਬਾ ਫਰੀਦ ਸੁਸਾਇਟੀ ਦੇ ਚੇਅਰਮੈਨ ਇੰਦਰਜੀਤ ਸਿੰਘ ਖ਼ਾਲਸਾ ਨੇ ਕਿਹਾ ਕਿ ਸਿੱਖੀ ਦੇ ਪ੍ਰਚਾਰ ਲਈ ਰਾਗੀ, ਗ੍ਰੰਥੀ ਅਤੇ ਢਾਡੀ ਹੀ ਵੱਡੀ ਭੂਮਿਕਾ ਨਿਭਾਅ ਸਕਦੇ ਹਨ। ਇਸ ਲਈ ਜੇ ਇਹ ਵਰਗ ਖ਼ੁਦ ਹੀ ਨਸ਼ਿਆਂ ਵਿਚ ਗਲਤਾਨ ਹੋ ਗਿਆ ਤਾਂ ਧਰਮ ਪ੍ਰਚਾਰ ਦੇ ਕੰਮ ਨੂੰ ਭਾਰੀ ਸੱਟ ਵੱਜੇਗੀ। ਉਨ੍ਹਾਂ ਨੇ ਕਿਹਾ ਕਿ ਇਸ ਸਬੰਧੀ ਸ਼੍ਰੋਮਣੀ ਕਮੇਟੀ ਅਤੇ ਹੋਰ ਧਾਰਮਿਕ ਸੰਸਥਾਵਾਂ ਨੂੰ ਵੀ ਅੱਗੇ ਆਉਣਾ ਚਾਹੀਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਕਿਰਪਾਲ ਸਿੰਘ ਬੰਡੂਗਰ ਨੇ ਇਸ ਬਾਰੇ ਪ੍ਰਤੀਕਰਮ ਪ੍ਰਗਟ ਕਰਦਿਆਂ ਦੱਸਿਆ ਕਿ ਕਮੇਟੀ ਵੱਲੋਂ

ਰਾਗੀਆਂ, ਗ੍ਰੰਥੀਆਂ ਤੇ ਢਾਡੀਆਂ ਨੂੰ ਸਿੱਖ ਰਹਿਤ-ਮਰਯਾਦਾ ਅਤੇ ਸਿੱਖੀ ਅਸੂਲਾਂ ਬਾਰੇ ਪੂਰੀ ਜਾਣਕਾਰੀ ਦੇਣ ਲਈ ਗੁਰਮਤਿ ਸਿਖਲਾਈ ਕੇਂਦਰ ਖੋਲ੍ਹੇ ਜਾ ਰਹੇ ਹਨ। ਇਸ ਉਦੇਸ਼ ਨਾਲ ਕੁਝ ਕਾਲਜ ਵੀ ਸ਼ੁਰੂ ਕੀਤੇ ਜਾ ਰਹੇ ਹਨ। ਉਨ੍ਹਾਂ ਨੇ ਦਸਿਆ ਕਿ ਸੁਲਤਾਨਪੁਰ ਲੋਧੀ ਵਿਖੇ ਗਰਮਤਿ ਸਿਖਲਾਈ ਕਾਲਜ ਖੋਲ੍ਹਿਆ ਗਿਆ ਹੈ, ਜਿਥੇ ਇਸ ਵੇਲੇ 110 ਨੌਜਵਾਨ ਸਿਖਲਾਈ ਲੈ ਰਹੇ ਹਨ ਅਤੇ ਉਨ੍ਹਾਂ ਦਾ ਸਾਰਾ ਖਰਚ ਸ਼੍ਰੋਮਣੀ ਕਮੇਟੀ ਵੱਲੋਂ ਕੀਤਾ ਜਾ ਰਿਹਾ ਹੈ। ਉਨ੍ਹਾਂ ਨੇ ਦੱਬੀ ਸੁਰ ਵਿੱਚ ਨਸ਼ਿਆਂ ਦੇ ਵਧ ਰਹੇ ਰੁਝਾਨ ਦੀ ਗੱਲ ਕਬੂਲਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਅਧੀਨ ਕੇਵਲ 50 ਗੁਰਦੁਆਰੇ ਹੀ ਹਨ ਅਤੇ ਬਾਕੀ ਹਜ਼ਾਰਾਂ ਦੀ ਗਿਣਤੀ ਵਿਚ ਗੁਰਦੁਆਰਿਆਂ ਦਾ ਪ੍ਰਬੰਧ ਸੰਗਤ ਵਲੋਂ ਹੀ ਚਲਾਇਆ ਜਾ ਰਿਹਾ ਹੈ। ਇਸ ਲਈ ਕਮੇਟੀ ਵੱਲੋਂ ਇਨ੍ਹਾਂ ਗੁਰਦੁਆਰਿਆਂ ਵਿੱਚ ਤਾਂ ਪੂਰੀ ਸਖ਼ਤੀ ਕੀਤੀ ਜਾਂਦੀ ਹੈ ਅਤੇ ਬਾਕੀ ਸਾਰੇ ਗੁਰਦੁਆਰਿਆਂ ਦਾ ਪੂਰਾ ਪ੍ਰਬੰਧ ਦੇਖਣਾ ਕਮੇਟੀ ਲਈ ਮੁਸ਼ਕਲ ਹੈ। ਇਸ ਲਈ ਉਨ੍ਹਾਂ ਕਿਹਾ ਕਿ ਇਸ ਕੰਮ ਲਈ ਸੰਗਤ ਦਾ ਸਹਿਯੋਗ ਬਹੁਤ ਜਰੂਰੀ ਹੈ। ਇਸ ਤਰ੍ਹਾਂ ਸ਼੍ਰੋਮਣੀ ਕਮੇਟੀ ਵੱਲੋਂ ਭਾਵੇਂ ਸਿੱਖ ਸਿਧਾਂਤਾਂ ਦੇ ਪ੍ਰਚਾਰ ਦਾ ਦਾਅਵਾ ਕੀਤਾ ਜਾ ਰਿਹਾ ਹੈ ਪਰ ਅਮਲੀ ਤੌਰ ਤੇ ਇਹ ਸਾਰੇ ਦਾਅਵੇ ਖੋਖਲੇ ਸਾਬਤ ਹੋ ਰਹੇ ਹਨ।"

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਨੂੰ ਸਾੜਨ ਵਾਲੀਆਂ ਕੋਝੀਆਂ ਕਰਤੂਤਾਂ ਤੇ ਹੁਣ ਤਕ ਕੋਈ ਕੰਟਰੋਲ ਨਹੀਂ ਹੋਇਆ। ਇਹ ਸਭ ਕਮਜੋਰੀ ਗੁਰਦੁਆਰਾ ਪ੍ਰਬੰਧ ਵਾਲਿਆਂ ਦੀ ਹੈ। ਇਉਂ ਜਾਪਦਾ ਹੈ ਕਿ ਸਾਰੀ ਕੌਮ ਘੂਕ ਸੁਤੀ ਪਈ ਹੈ। ਗੁਰੂ ਪਿਆਰਿਓ ! ਜਾਗੋ, ਆਪਣੇ ਵਿਰਸੇ ਨੂੰ ਸੰਭਾਲੋ। ਬਾਕੀ ਫਿਰ ਕਦੇ।

## ਕੀਰਤਨ

ਇਹ ਇਕ ਅਟੱਲ ਸਚਾਈ ਹੈ ਕਿ ਕੀਰਤਨ 'ਨਿਰਮੋਲਕ ਹੀਰਾ' ਅਤੇ "ਸਿਰਿ ਕਰਮਨ ਕੈ ਕਰਮਾ" (ਪੰਨਾ ੬੪੨) ਹੈ ਪਰ ਅਜ ਸਾਨੂੰ ਨਾ ਸਾਧਨ ਦੀ ਸੋਝੀ ਹੈ, ਨਾ ਮਨੋਰਥ ਦੀ। ਕੀਰਤਨ ਨੂੰ ਭਾਵੇਂ ਪ੍ਰਭੂ-ਪ੍ਰਾਪਤੀ ਦਾ ਸਾਧਨ ਆਖਿਆ ਜਾਂਦਾ ਹੈ ਪਰ ਗੁਰਬਾਣੀ ਦੀ ਕਸਵਟੀ ਤੇ ਇਹ ਵੀਚਾਰ ਵੀ ਠੀਕ ਨਹੀਂ ਜਾਪਦਾ ਕਿਉਂਕਿ "ਹਰਿ ਕੀਰਤਨੁ ਆਧਾਰੋ" (ਪੰਨਾ ੪੯੮) ਵਾਲਾ ਫ਼ਰਮਾਨ ਸਾਨੂੰ ਵਿਲਖਣ ਸੇਧ ਦਿੰਦਾ ਹੈ। ਸਾਧਨ ਸਾਈਂ ਦੇ ਦਰਬਾਰ ਵਿਚ ਨਹੀਂ ਜਾਂਦੇ। ਸਾਧਨ ਸਰੀਰ ਨਾਲ ਸੰਬੰਧਤ ਹਨ ਜੋ ਇਥੇ ਹੀ ਰਹਿ ਜਾਂਦੇ ਹਨ। ਹਾਂ, ਸਾਧਨ ਅਭਿਆਸ ਸਦਕਾ ਸਹਾਇਕ ਹੋ ਸਕਦੇ ਹਨ। ਜਿਵੇਂ ਜਪੁ ਬਾਣੀ ਵਿਚ 'ਖੰਡਾਂ' ਦੀ ਵਿਆਖਿਆ ਦਰਜ ਹੈ, ਸਿਵਾਏ ਸਚ ਖੰਡ ਦੇ ਬਾਕੀ ਦੇ ਖੰਡ ਸਾਧਨ ਰੂਪ ਹੀ ਬਣ ਜਾਂਦੇ ਹਨ।

ਹੁਣ ਰਾਗ-ਕਲਾ ਵਾਲੀ ਗਲ ਅਲੋਪ ਹੋ ਰਹੀ ਹੈ, ਭਾਂਤ ਭਾਂਤ ਦੀਆਂ ਧਾਰਨਾ ਤੇ ਸਿਨਮਾਂ ਨੁਮਾਂ ਤਰਜ਼ਾਂ ਵਿਚ ਦਿਨ ਬਦਿਨ ਵਾਧਾ ਹੋ ਰਿਹਾ ਹੈ। ਲਾਊਡ ਸਪੀਕਰਾਂ ਦੀ ਭਰਮਾਰ ਹੈ, ਗੁਰਦੁਆਰੇ ਅੰਦਰ ਜਾ ਕੇ ਦੇਖੋ ਤਾਂ ਸ੍ਰੋਤੇ ਨਾਂ ਮਾਤਰ ਹੀ ਹੁੰਦੇ ਹਨ। ਆਸਾ ਕੀ ਵਾਰ ਦਾ ਕੀਰਤਨ ਸਵੇਰ ਦਾ ਸਮਾਂ ਸੌਣ ਵਾਲਾ ਹੁੰਦਾ ਹੈ, ਕੋਈ ਵਡਭਾਗੀ ਹੀ ਜਾਗਦਾ, ਇਸ਼ਨਾਨ ਕਰਕੇ ਸਾਵਧਾਨ ਹੋ ਕੇ ਕੀਰਤਨ ਸੁਣਦਾ ਹੈ। ਰੇਡੀਓ ਤੇ ਟੀ.ਵੀ. ਰਾਹੀਂ ਕੀਰਤਨ ਮੰਜਿਆਂ ਤੇ ਲੇਟਿਆਂ, ਸੁਤਿਆਂ ਹੀ ਸੁਣੇ ਜਾਂਦੇ ਹਨ, ਭਾਵ ਕੋਈ ਪਿਆਰ ਜਾਂ ਸਤਿਕਾਰ ਨਹੀਂ। ਕੀਰਤਨ-ਸਾਧਨ ਕਿ ਮਨੋਰਥ' ਦਾ ਉਲੇਖ ਕਰਦਿਆਂ- ਪ੍ਰਿੰ. ਤਨਜੀਤ ਸਿੰਘ, ਗੁਰਮਤਿ ਕਾਲਜ, ਪਟਿਆਲਾ ਨੇ ਬਿਆਨ ਕੀਤਾ ਇਕ ਵਿਦਵਾਨ ਨੇ ਜੋ ਦਸ਼ਾ ਵੇਖੀ ਉਹ ਇਸ ਤਰ੍ਹਾਂ ਹੈ:-

"ਸਵੇਰ ਦੇ ਸੱਤ ਵਜੇ ਰਾਗੀ ਸਿੰਘਾਂ ਨੇ ਆ ਮੋਰਚਾ ਲਾਣਾ। ਆਸਾ ਦੀ ਵਾਰ ਦੀਆਂ ਚਾਰ ਪਉੜੀਆਂ ਪੜ੍ਹਨੀਆਂ ਅਤੇ ਬਹੁਤ ਸਮਾਂ ਹਰ ਰੋਜ਼ ਇਸ ਸ਼ਬਦ ਦੇ ਪੜ੍ਹਨ ਵਿਚ ਬਿਤਾਣਾ। 'ਧਨ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ॥' ਅਠ ਵਜੇ ਦੇ ਪਿਛੋਂ ਗੁਰਦੁਆਰੇ ਦੇ ਪ੍ਰਧਾਨ ਸਰਦਾਰ ਚਰਨਜੀਤ ਸਿੰਘ ਨੇ ਆ ਪਹੁੰਚਣਾ। ਉਨ੍ਹਾਂ ਦੇ ਮੱਥਾ ਟੇਕਦਿਆਂ ਹੀ ਵਾਤਾਵਰਨ ਵਿਚ ਉਤਸ਼ਾਹ ਪੈਦਾ ਹੋ ਜਾਣਾ। ਰਾਗੀ ਸਿੰਘਾਂ ਵਿਚ ਨਵੀਂ ਰੂਹ ਪੈ ਜਾਣੀ। ਸ਼ਬਦ ਕੋਈ ਚੰਗਾ ਉਤਸ਼ਾਹ ਦੇਣ ਵਾਲਾ ਸ਼ੁਰੂ ਕਰਨਾ-'ਕਾਹੇ ਮਨ ,ਤੂੰ ਡੋਲਤਾ ਹਰਿ ਮਨਸਾ ਪੂਰਨਹਾਰ' ਅੱਧਾ ਘੰਟਾ ਦੇ ਕਰੀਬ ਬੜੇ ਉਤਸ਼ਾਹ ਨਾਲ ਕੀਰਤਨ ਹੋਣਾ। ਰਾਗੀ ਸਿੰਘਾਂ ਖ਼ੂਬ ਪਰਮਾਣਾਂ ਦੀ ਬੁਛਾੜ ਹੀ ਲਾ ਦੇਣੀ। ਇੰਨੇ ਨੂੰ ਪ੍ਰਧਾਨ ਸਾਹਿਬ ਨੇ ਦਸ ਰੁਪਏ ਦਾ ਇਕ ਨੋਟ ਰਾਗੀ ਸਿੰਘਾਂ ਦੀ ਭੇਟ ਕਰਨਾ। ਰਾਗੀ ਸਿੰਘਾਂ ਦਾ ਜੋਸ਼ ਹੁਣ ਕਲਿਆਣ ਕਰਨ ਵਲ ਵਹਿ ਟੁਰਨਾ। ਸਰਦਾਰ ਬਹਾਦਰ ਚਰਨਜੀਤ ਸਿੰਘ ਪ੍ਰਧਾਨ ਜਨਰਲ ਸਟੋਰਜ਼ ਵਾਲੇ ਮਹਾਂਦਾਨੀ, ਗੁਰਮੁਖ ਪਿਆਰੇ ਦਸ ਰੁਪਏ ਕੀਰਤਨ ਭੇਟਾ ਕਰਾਉਂਦੇ ਹਨ। ਬਸ ਫੇਰ ਮਾਈ ਭਾਈ ਸਭ ਨੇ ਉਠ ਕੇ ਰਾਗੀ ਸਿੰਘਾਂ ਦੇ ਵਾਜੇ ਕੋਲ ਮਾਇਆ ਚੜ੍ਹਾਉਣੀ ਸ਼ੁਰੂ ਕਰ ਦੇਣੀ। ਵਾਜਾ ਤਾਂ ਟੂੰ ਟਾਂ ਕਰਦੇ ਰਹਿਣਾ ਪਰ ਰਾਗੀ ਸਿੰਘਾਂ ਦਾ ਸਾਰਾ ਧਿਆਨ ਮਾਇਆ ਵਸੂਲਣ ਅਤੇ ਭੇਟਾ ਚੜ੍ਹਾਉਣ ਵਾਲਿਆਂ ਦੇ ਗੁਣ ਗਾਉਣ ਵਲ ਲੱਗ ਜਾਣਾ। ਇਸ ਨਾਲ ਹੀ ਕੀਰਤਨ ਦੀ ਸਮਾਪਤੀ ਹੋ ਜਾਣੀ। ਫੇਰ ਗਰੰਥੀ ਸਿੰਘ ਵਾਕ ਲੈਣਾ ਅਤੇ ਇਸ ਦੇ ਉਪਰੰਤ ਸਾਰੀ ਸੰਗਤ ਨੇ ਉਠ ਕੇ ਅਰਦਾਸ ਵਿਚ ਸ਼ਾਮਲ ਹੋਣਾ। ਅਰਦਾਸ ਕਾਹਦੀ ਹੋਣੀ, ਉਹ ਵੀ ਮੁਹਾਰਨੀ ਪੜ੍ਹਨ ਵਾਲੀ ਗੱਲ ਹੋ ਜਾਣੀ, ਫੇਰ ਚਿਟਾਂ ਪੜ੍ਹ ਪੜ੍ਹ ਕੇ ਅਰਦਾਸੀਏ ਨੇ ਕਲਿਆਣ ਸ਼ੁਰੂ ਕਰ ਦੇਣੀ। 'ਮਾਤਾ ਬਲਜੀਤ ਕੌਰ ਦਾ ਸਪੁੱਤਰ ਇਕ ਕਤਲ ਦੇ ਮੁਕਦਮੇ ਵਿਚ ਫਸਿਆ ਹੋਇਆ। ਪਿਤਾ

ਬਖ਼ਸ਼ੰਦ ਅਸੀਂ ਭੁਲਣਹਾਰ ਹਾਂ, ਤੂੰ ਬਖ਼ਸ਼ਣ ਵਾਲਾ ਹੈਂ। ਮਾਤਾ ਜੀ ਦਸ ਰੁਪਏ ਅਰਦਾਸ ਕਰਾਉਂਦੇ ਹਨ, ਨਾਲ ਹੀ ਅਖੰਡ ਪਾਠ ਕਰਾਉਂਦੇ ਹਨ ਪਿਤਾ ਕਿਰਪਾਲੂ ਮੇਹਰ ਕਰੋ ਲੜਕੇ ਨੂੰ ਆਪਣੀ ਅਪਾਰ ਕਿਰਪਾ ਦੁਆਰਾ ਬਰੀ ਕਰਵਾਓ। ਬਰੀ ਹੋਣ ਤੇ ਮਾਤਾ ਜੀ 500 ਰੁਪਏ ਗੁਰਦੁਆਰੇ ਦੀ ਭੇਟ ਚੜ੍ਹਾਉਣਗੇ। ਕੋਈ ਦਸ ਮਿੰਟ ਏਹੋ ਜਿਹੀਆਂ ਅਰਦਾਸਾਂ ਹੀ ਹੁੰਦੀਆਂ ਰਹਿਣੀਆਂ। ਫੇਰ ਵਾਕ ਲੈ ਕੇ ਜੈਕਾਰਿਆਂ ਨਾਲ ਦੀਵਾਨ ਦੀ ਸਮਾਪਤੀ ਹੋਣੀ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਜਾਣੀ।"

('ਧਰਮ ਅਤੇ ਸਾਇੰਸ ਦਾ ਜੋੜ' ਪੁਸਤਕ)

'ਅਮਰ ਲੇਖ' ਪੁਸਤਕ ਵਿਚ ਭਾ. ਵੀਰ ਸਿੰਘ ਜੀ ਲਿਖਦੇ ਹਨ:-

"ਇਕ ਪੁਰਾਣਾ ਮੁਸਲਮਾਨ ਮੁਅਰਖ ਸਿਖਾਂ ਦੇ ਹਾਲਾਤ ਲਿਖਦਾ ਹੋਇਆ ਕਹਿੰਦਾ ਹੈ ਕਿ ਸਿਖ ਲੋਕ ਵਾਹਿਗੁਰੂ ਦੇ ਭਜਨ ਐਸੇ ਦਿਲਕਸ਼ ਰਾਗ ਵਿਚ ਗਾਉਂਦੇ ਹਨ ਕਿ ਚਲਦਾ ਪਾਣੀ ਖੜੋ ਜਾਂਦਾ ਹੈ, ਉੱਡਦੇ ਪੰਛੀ ਰੁਕ ਜਾਂਦੇ ਹਨ। ਜਿਸ ਕੌਮ ਦੇ ਕੀਰਤਨ ਦੀ ਇਹ ਤਾਰੀਫ਼ ਹੋਵੇ, ਅਜ ਉਸ ਕੌਮ ਦੇ ਕੀਰਤਨ ਦਾ ਕੀ ਹਾਲ ਹੋ ਰਿਹਾ ਹੈ। ਸੱਚ ਪੁਛੋ ਤਾਂ ਆਸ਼ਰਮ ਜਿਥੇ ਵੈਰਾਨ ਹੋਏ ਸਨ ਉਥੇ ਸਾਡੇ ਵਿਚੋਂ ਢਾਡੀਆਂ ਦਾ ਹਿੱਸਾ ਮੂਲੋਂ ਉੱਡ ਗਿਆ ਹੈ। ਇਨ੍ਹਾਂ ਦੇ ਉੱਡ ਜਾਣ ਨੇ ਸਾਡੇ ਕੀਰਤਨ ਨੂੰ ਤਰਸੇਵੇਂ ਨਾਲ ਮਿਲਣ ਵਾਲੀ ਸ਼ੈ ਕਰ ਦਿਤਾ ਹੈ। ਹੁਣ ਕੀਰਤਨ ਤੇ ਢਾਡੀਆਂ ਵਿਚਕਾਰ ਇਕ ਤੀਸਰੀ ਚੀਜ਼ ਪੈਦਾ ਹੋਈ ਹੈ ਜਿਸ ਨੂੰ ਨਾ ਕੀਰਤਨ ਕਹਿ ਸਕਦੇ ਹਾਂ ਨਾ ਢਾਡੀਆਂ ਦੀ ਢਾਡ ਕਹਿ ਸਕਦੇ ਹਾਂ। ਜਿਸ ਨੂੰ ਕੁਝ ਹੁਣ ਨਵਾਂ ਨਾ ਦੇਣਾ ਚਾਹੀਦਾ ਹੈ, ਅਤੇ ਕੀਰਤਨ ਦੇ ਆਸ਼ਰਮ ਨੂੰ ਆਪਣੀ ਯਾਦ ਵਿਚ ਕਾਇਮ ਰਖਣਾ ਚਾਹੀਦਾ ਹੈ। ਇਸ ਨਵੇਂ ਪੈਦਾ ਹੋਏ ਸਿਲਸਲੇ ਨੂੰ ਜੇ 'ਕਥੌਣੀ ਕੀਰਤਨ' ਕਿਹਾ ਜਾਵੇ, ਤਦ ਸ਼ਾਇਦ ਕੁਝ ਡਰ ਨਾ ਹੋਵੇ, ਇਸ ਵਿਚ ਰਾਗੀ ਸਿੰਘ ਕੁਝ ਸ਼ਬਦ ਗਾਉਂਦੇ ਹਨ ਤੇ ਫੇਰ ਕੁਝ ਕਥਾ ਵਿਖਿਆਨ ਕਰਦੇ ਹਨ। ਨਾਲ ਨਾਲ ਸਾਜ਼ ਛਿੜੇ ਰਹਿੰਦੇ ਹਨ ਤੇ ਨਾਲ ਕਥਨ ਹੁੰਦੇ ਰਹਿੰਦੇ ਹਨ। ਇਸ ਸਿਲਸਲੇ ਦਾ ਮੁੱਢ ਭਾਈ ਗੁਰਦਿਤੇ ਰਬਾਬੀ ਤੋਂ ਹੋਇਆ ਸੀ, ਜੋ ਪਿਛੋਂ ਕੂਕੇ ਹੋ ਕੇ ਗੁਰਦਿਤ ਸਿੰਘ ਬਣ ਗਏ।"

(ਅਮਰ ਲੇਖ- ਭਾਗ ਪਹਿਲਾ)

ਕੀਰਤਨ ਪ੍ਰੇਮਾ ਭਗਤੀ ਹੈ, ਸੁਰਤਿ ਦਾ ਟਿਕਾਉ ਹੈ, ਜਿਸ ਨਾਲ ਟਕਰਾਉ ਨਹੀਂ ਪਰ ਅਜ ਕਲ ਫੈਸ਼ਨਪ੍ਰਸਤੀ ਦਾ ਐਸਾ ਵਾਯੂ ਮੰਡਲ ਬਣ ਚੁਕਾ ਹੈ ਕਿ ਰਸ ਵਾਲੇ ਪਾਸੇ ਕੋਈ ਵਿਰਲਾ ਜਾਂਦਾ ਹੈ। ਲਗ ਪਗ ਸਾਰੇ ਰਾਗੀ ਤੇ ਸ੍ਰੋਤੇ ਵੰਨ ਸੁਵੰਨੇ ਸੁੰਦਰ ਬਸਤਰਾਂ ਨਾਲ ਆਪਣਾ ਆਪ ਸਵਾਰਨ ਵਿਚ ਮਸਤ ਰਹਿੰਦੇ ਹਨ। ਨਾਮ ਜਪਣਾ ਬੜਾ ਸਰਲ ਉਦਮ ਹੈ। "ਨਾਉ ਪ੍ਰਭਾਤੇ ਸਬਦਿ ਧਿਆਈਐ, ਛੋਡਹੁ ਦੁਨੀ ਪਰੀਤਾ" (ਪੰਨਾ ੧੩੩੦) ਦਾ ਫੁਰਮਾਨ ਸਾਨੂੰ

ਚੇਤੰਨ ਕਰਦਾ ਹੈ:-

**ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ ॥ [ਪੰਨਾ ੮੮੫**

ਸਚ ਜਾਣੋ 'ਕੀਰਤਨ ਨਿਰਮੋਲਕ ਹੀਰਾ' ਵਿਚ 'ਹੀਰਾ' ਪਦ ਦੀ ਸਾਨੂੰ ਸਮਝ ਹੀ ਨਹੀਂ ਪਈ। ਹੀਰਾ ਬੜਾ ਕੀਮਤੀ ਪਥਰ ਹੈ ਪਰ ਇਹ ਹੀਰਾ ਜਿਸ ਕਮਰੇ ਵਿਚ ਰਖਿਆ ਜਾਏ ਉਥੋ ਹਨੇਰਾ ਭਜ ਜਾਂਦਾ ਹੈ, ਹੀਰੇ ਵਿਚ ਕੁਦਰਤੀ ਚਾਨਣ ਭਰਿਆ ਹੁੰਦਾ ਹੈ। ਇਹ ਆਪਣੇ ਆਲੇ ਨੂੰ ਸੀਤਲ ਤੇ ਨਿਰਮਲ ਬਣਾਈ ਰਖਦਾ ਹੈ। ਕੀਰਤਨ ਨੂੰ ਇਕ ਮਹਾਨ ਕੀਮਤੀ ਵਸਤੂ 'ਹੀਰੇ' ਨਾਲ ਤਸਬੀਹ ਦਿਤੀ ਗਈ ਹੈ ਪਰ ਕੀਰਤਨ ਦਾ ਸਭ ਤੋਂ ਉਤਮ ਰਹੱਸ ਹੈ:-

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ,**
**ਗੁਰਮੁਖਿ ਅਕਥ ਕਹਾਨੀ ॥ [ਪੰਨਾ ੮੭੯**

ਗੁਰਬਾਣੀ ਵਿਚ ਜਿਵੇਂ 'ਪਾਇਆ ਲਾਲੁ ਰਤਨੁ ਮਨਿ ਪਾਇਆ॥ ਤਨੁ ਸੀਤਲੁ ਮਨੁ ਸੀਤਲੁ ਥੀਆ, ਸਤਿਗੁਰ ਸਬਦਿ ਸਮਾਇਆ॥' (ਪੰਨਾ ੨੧੫) ਹੈ, ਇਸੇ ਤਰ੍ਹਾਂ 'ਕੀਰਤਨ ਨਿਰਮੋਲਕ ਹੀਰਾ' ਮਨ ਨੂੰ 'ਹੀਰਾ' ਤੇ ਮਾਣਕ ਵੀ ਕਿਹਾ ਹੈ:-

**ਹੀਰੈ ਹੀਰੁ ਮਿਲਿ ਬੇਧਿਆ, ਰੰਗਿ ਚਲੂਲੈ ਨਾਇ॥ [ਪੰਨਾ ੪੦**
**ਮਨੁ ਮਾਣਕੁ ਨਿਰਮੋਲੁ ਹੈ, ਰਾਮ ਨਾਮਿ ਪਤਿ ਪਾਇ॥ [ਪੰਨਾ ੧੨**

ਅਜ ਕਲ ਰਾਗੀਆਂ ਦੀ ਦੌੜ ਭਜ ਪਰਦੇਸਾਂ ਵਿਚ ਜਾਣ ਦੀ ਜ਼ੋਰਾਂ ਤੇ ਹੈ। ਬਾਹਰ ਕੋਈ ਪਰਚਾਰ ਵਾਲੀ ਭਾਵਨਾ ਨਾਲ ਨਹੀਂ ਜਾਂਦਾ ਕੇਵਲ ਮਾਇਆ ਦੀ ਹਵਸ ਪੂਰੀ ਕਰਨ ਵਾਲੀ ਗਲ ਹੈ। ਅਸਲੀਅਤ ਇਹ ਹੈ:-

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥**
**ਰਸਨਾ ਸੋਈ ਲੋਭਿ ਮੀਠੈ ਸਾਦਿ ॥**
**ਮਨੁ ਸੋਇਆ ਮਾਇਆ ਬਿਸਮਾਦਿ॥੧॥ [ਪੰਨਾ ੧੮੨**

ਗੁਰਬਾਣੀ ਦੇ ਸ਼ੁੱਧ ਉਚਾਰਨ ਬਿਸਰਾਮਾਂ ਦੀ ਉਲਝੀ ਹੋਈ ਗੁੱਥੀ ਨੂੰ ਸੁਲਝਾਉਣ ਲਈ ਸ਼੍ਰੋਮਣੀ ਕਮੇਟੀ ਨੇ ਹੁਣ ਤਕ ਕੋਈ ਕਦਮ ਨਹੀਂ ਚੁਕਿਆ। ਘਟੋ ਘੱਟ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਅਤੇ ਹੋਰ ਪ੍ਰਸਿਧ ਗੁਰ ਅਸਥਾਨਾਂ ਤੇ ਨਿਪੁੰਨ ਪਾਠੀ ਸਿੰਘ ਤੇ ਕੀਰਤਨੀ ਸਿੰਘਾਂ ਦੀ ਨਿਯੁਕਤੀ ਕਰਨੀ ਚਾਹੀਦੀ ਹੈ ਜਿਸ ਨਾਲ ਵਾਤਾਵਰਨ ਵਿਚ ਸੁਧਾਰ ਆ ਸਕੇ।

ਕੀਰਤਨ ਬਾਰੇ ਹੋਰ ਵਿਆਖਿਆ ਪੜ੍ਹਨੀ ਹੋਵੇ ਤਾਂ ਪਾਠਕ ਇਸੇ ਕਲਮ ਤੋਂ ਲਿਖੀ 'ਨਿਰਬਾਣ ਕੀਰਤਨੁ' ਪੁਸਤਕ ਪੜ੍ਹ ਸਕਦੇ ਹਨ ਜਿਸ ਵਿਚ ਕੀਰਤਨ ਦੇ ਹਰ ਪਖ ਉਤੇ ਲੋੜੀਂਦਾ ਚਾਨਣ ਪਾਇਆ ਗਿਆ ਹੈ।



# ਅਨੰਦਮਈ ਜੀਵਨ ਅਵਸਥਾ

**ਆਨੰਦੁ ਆਨੰਦੁ ਸਭੁ ਕੋ ਕਹੈ,**
**ਆਨੰਦੁ ਗੁਰੂ ਤੇ ਜਾਣਿਆ ॥** [ਪੰਨਾ ੯੧੭

ਮਨੁੱਖ ਮਾਤਾ-ਪਿਤਾ, ਧੀਆਂ-ਪੁਤਰਾਂ ਅਥਵਾ ਸਮੁੱਚੇ ਪਰਵਾਰ ਨਾਲ ਜੁੜ ਕੇ ਮਹਲ-ਮਾੜੀਆਂ ਵਿਚ ਰਹਿ ਕੇ ਜੀਵਨ ਦੀਆਂ ਮੌਜਾਂ ਮਾਣਨ ਨੂੰ 'ਅਨੰਦ' ਸਮਝਦਾ ਹੈ ਪਰ ਇਹ ਬਹੁਤ ਵੱਡਾ ਭੁਲੇਖਾ ਹੈ ਜੋ ਸਦਾ ਲਈ ਸਾਈਆਂ ਜੀਉ ਤੋਂ ਦੂਰ ਰਖਦਾ ਹੈ। ਹਮੇਸ਼ਾਂ ਓਹੀ ਫੁੱਲ ਹਰਾ-ਭਰਾ ਤੇ ਖਿੜਿਆ ਹੋਇਆ ਰਹਿ ਸਕਦਾ ਹੈ, ਜੋ ਆਪਣੇ ਮੂਲ ਨਾਲੋਂ ਨਹੀਂ ਟੁੱਟਦਾ। ਜਿਹੜਾ ਫੁਲ ਬੂਟੇ ਨਾਲੋਂ ਟੁੱਟ ਜਾਂਦਾ ਹੈ, ਉਹ ਮੁਰਝਾ ਕੇ ਸਦਾ ਲਈ ਮਿੱਟੀ ਵਿੱਚ ਰੁਲ ਜਾਂਦਾ ਹੈ। ਇਸੇ ਤਰ੍ਹਾਂ ਮਾਨਸਿਕ ਖੇੜਾ (ਅਨੰਦ) ਸਤਿਗੁਰੂ ਜੀ ਦੇ ਮਿਲਾਪ ਨਾਲ ਜੁੜਿਆ ਹੋਇਆ ਹੈ। "ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ" (ਪੰਨਾ ੯੧੭) ਵਾਲਾ ਪਾਵਨ ਵਾਕ ਅਗਵਾਈ ਲਈ ਮੌਜੂਦ ਹੈ। ਜਿਹੜਾ ਮਨੁੱਖ ਗੁਰੂ ਤੋਂ ਬੇ-ਮੁੱਖ ਹੋ ਗਿਆ, ਉਹ ਅਨੰਦ ਮਾਣਨ ਤੋਂ ਰਹਿਆ ਮਾਨੋ 'ਮਸੰਦ' ਬਣ ਗਿਆ। ਮਾਇਆ ਦੀ ਖ਼ਾਤਰ ਅਧਰਮੀ ਬਣ ਗਿਆ, ਗੁਰੂ ਘਰ ਦੀ ਨਿੰਦਾ ਚੁਗ਼ਲੀ ਵਿਚ ਮਲੀਆ-ਮੇਟ ਹੋ ਗਿਆ।

ਮਨੁੱਖੀ ਜੀਵਨ ਵਿਚ ਕਈ ਪ੍ਰਕਾਰ ਦੇ ਉਤਰਾਅ ਚੜ੍ਹਾਅ ਆਉਂਦੇ ਹਨ। ਮਿੱਤਰ-ਪਿਆਰਿਆਂ ਦਾ ਬਾਹਰਮੁਖ ਮੇਲ, ਸੁੰਦਰ ਬਗ਼-ਬਗ਼ੀਚੇ, ਰਸਦਾਇਕ ਪਦਾਰਥਾਂ ਦੇ ਭੋਗ, ਕਾਮ-ਕਲੋਲ ਆਦਿ ਇਹ 'ਅਨੰਦਮਈ ਜੀਵਨ ਅਵਸਥਾ' ਦੇ ਲਖਾਇਕ ਨਹੀਂ। ਜਦੋਂ ਤਕ ਮਨੁੱਖੀ ਹਿਰਦੇ ਅੰਦਰ ਹਉਮੈ ਦੀ ਭੁੱਖ, ਵਾਹ ਵਾਹ ਤੇ ਵਡਿਆਈਆਂ ਦੀ ਭੁੱਖ ਹੈ, ਇਸ ਅੰਦਰ ਰਜੇਵਾਂ ਆ ਹੀ ਨਹੀਂ ਸਕਦਾ, ਤ੍ਰਿਸ਼ਨਾ ਦੀ ਤ੍ਰਿਪਤੀ ਹੋ ਹੀ ਨਹੀਂ ਸਕਦੀ। ਜਿੱਥੇ ਪਦਾਰਥਾਂ ਦੇ ਰੱਸ ਤੇ ਚਸਕੇ, ਹੋਰ ਸਰੀਰਕ ਸੁੱਖਾਂ ਦੀ ਝਾਕ ਹੈ, ਉਥੇ ਸ਼ਾਂਤੀ ਦਾ ਕੀ ਕੰਮ? ਜਿਥੇ ਢਾਬਿਆਂ, ਹੋਟਲਾਂ ਤੇ ਰੈਸਟੋਰੈਂਟਾਂ ਵਿਚ ਯਾਰ-ਮੰਡਲੀ ਨਾਲ ਮਿਲ ਕੇ ਰੰਗ-ਰਲੀਆ ਮੰਨਾਉਣ ਦੀ ਇੱਛਾ ਭਰਪੂਰ ਹੈ, ਰੇਡੀਓ, ਟੀ.ਵੀ. ਤੇ ਟੇਪਾਂ ਰਾਹੀਂ ਗੰਦੇ-ਮੰਦੇ ਗੀਤ ਸੁਣ ਕੇ ਭੰਗੜੇ ਪਾਉਣ ਦੀ ਰੁੱਚੀ ਹੋਵੇ, ਉਥੇ ਸਬਰ ਸੰਤੋਖ ਕਿਥੇ?

ਅਜੇਹਾ ਬਾਹਰਮੁਖੀ ਖੇੜਾ ਅੰਤਰਮੁਖੀ ਖੇੜੇ ਦਾ ਪ੍ਰਤੀਕ ਨਹੀਂ, ਇਹ ਅਨੰਦ ਤੋਂ ਸਖਣਾ ਖੇੜਾ ਹੈ। ਜਿਸ ਜੀਵ ਦਾ ਨਿਰੋਲ ਦ੍ਰਿਸ਼ਟਮਾਨ ਝੂਠੇ ਪਸਾਰੇ ਨਾਲ ਪਿਆਰ ਹੈ, ਉਸ ਦਾ ਸਿਰਜਨਹਾਰ ਨਾਲ ਕੀ ਵਾਸਤਾ? ਜਦੋਂ ਤੱਕ ਮਨੁੱਖ ਗੁਰੂ ਦੀ ਪਾਵਨ ਸਿਖਿਆ ਅਥਵਾ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣ

ਲਈ ਕਰਮਸ਼ੀਲ ਨਹੀਂ ਹੁੰਦਾ, ਓਦੋਂ ਤਕ ਆਤਮਿਕ-ਖੇੜੇ ਦੇ ਨੇੜੇ ਹੀ ਨਹੀਂ ਲਗ ਸਕਦਾ। ਭਾ.ਸ. ਗੁਰਦਾਸ ਜੀ ਜੋ ਸਿਖ ਧਰਮ ਦੇ ਮਹਾਨ ਵਿਦਵਾਨ ਹੋਏ ਹਨ, ਆਪਣੀ ਰਚਿਤ ਕਬਿਤ ਨੰਬਰ ੪੩੭ ਰਾਹੀਂ ਬੜੇ ਸੁੰਦਰ ਪ੍ਰਮਾਣਾਂ ਨਾਲ ਅਨੰਦ ਦੀ ਚਾਹਨਾ ਰਖਣ ਵਾਲੇ ਜਗਿਆਸੂ ਨੂੰ ਸਮਝਾਉਂਦੇ ਹਨ:-

**ਖਾਂਡ ਖਾਂਡ ਕਹੈ ਜਿਹਬਾ ਸ੍ਵਾਦ ਨ ਮੀਠੋ ਆਵੈ,**
**ਅਗਨਿ ਅਗਨਿ ਕਹੈ, ਸੀਤ ਨ ਬਿਨਾਸ ਹੈ ॥**
**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂੰ ਕੋ,**
**ਦ੍ਰਬ ਦ੍ਰਬ ਕਹੈ ਕੋਊ ਦ੍ਰਬਹਿ ਨ ਬਿਲਾਸ ਹੈ ॥**
**ਚੰਦਨ ਚੰਦਨ ਕਹੈ ਪ੍ਰਗਟੈ ਨ ਸੁਬਾਸ ਬਾਸੁ,**
**ਚੰਦ ਚੰਦ ਕਹੈ ਉਜਿਆਰੋ ਨ ਪ੍ਰਕਾਸ ਹੈ ॥**
**ਤੈਸੇ ਗਯਾਨ ਗੋਸਟਿ ਕਰਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈਂ ॥**

ਭਾਵ ਜਿਵੇਂ ਖੰਡ ਖੰਡ ਆਖਿਆਂ ਮੂੰਹ ਮਿੱਠਾ ਨਹੀਂ ਹੁੰਦਾ, ਅੱਗ ਅੱਗ ਆਖਣ ਨਾਲ ਸੀਤ-ਲਹਿਰ ਦਾ ਵਿਨਾਸ਼ ਨਹੀਂ ਹੁੰਦਾ, ਵੈਦ ਵੈਦ ਆਖਿਆਂ ਕਿਸੇ ਦੀ ਬੀਮਾਰੀ ਦੂਰ ਨਹੀਂ ਹੋ ਸਕਦੀ, ਧਨ ਧਨ ਕਹਿਣ ਨਾਲ ਕੋਈ ਮਨੁੱਖ ਦੌਲਤ ਨਾਲ ਰੱਜ ਨਹੀਂ ਸਕਦਾ, ਚੰਦਨ ਚੰਦਨ ਆਖਿਆਂ ਚੰਦਨ ਦੀ ਸੁਗੰਧੀ ਪ੍ਰਗਟ ਨਹੀਂ ਹੋ ਸਕਦੀ, ਚੰਦ ਚੰਦ ਕਹਿਆਂ ਚਾਨਣ (ਪ੍ਰਕਾਸ਼) ਨਹੀਂ ਹੋ ਸਕਦਾ, ਤਿਵੇਂ ਗਿਆਨ ਗੋਸ਼ਟਿ ਕਰਦਿਆਂ ਜੇ ਕੋਈ ਤੱਤ-ਗਿਆਨ ਨੂੰ ਜੀਵਨ ਵਰਤੋਂ ਵਿਚ ਨਹੀਂ ਲਿਆਂਦਾ ਤਾਂ ਉਸ ਹਿਰਦੇ ਵਿਚ ਗਿਆਨ ਦੀ ਕਰਣੀ ਵਾਲਾ ਸੂਰਜ ਕਿਵੇਂ ਪ੍ਰਕਾਸ਼ਮਾਨ ਹੋ ਸਕਦਾ ਹੈ? ਜਦੋਂ ਤਕ ਜੀਵ ਦੇ ਹਿਰਦੇ ਅੰਦਰ ਸਤਿਗੁਰੂ ਜੀ ਦੇ ਉਪਦੇਸ਼ ਨੇ ਪ੍ਰਵੇਸ਼ ਹੀ ਨਹੀਂ ਕੀਤਾ, ਉਹ ਸਰੀਰ ਮਾਨੋ 'ਢਹਿ ਢੇਰੀ ਤਨੁ ਛਾਰੁ' ਹੀ ਹੈ।

ਲੋੜ ਹੈ ਆਪਣੇ ਗੁਰੁ-ਪਰਮੇਸ਼ਰ ਉਪਰ ਆਸ ਭਰੋਸਾ ਰਖਣ ਦੀ। ਗੁਰਵਾਕ ਹਨ:-

**ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ,**
**ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥** [ਪੰਨਾ ੮੫੯

ਇਸ ਕਮੀ ਕਾਰਨ ਹੀ ਮਨੁੱਖ ਇਧਰ ਉਧਰ ਧੱਕੇ ਖਾਈ ਫਿਰਦਾ ਹੈ। ਇਸ ਭਟਕਣ ਵਿਚ ਟਿਕਾਉ ਕਿਥੇ? ਹਾਂ, ਜੇ ਜੀਵ 'ਭਗਤਿ ਭੰਡਾਰ ਗੁਰਬਾਣੀ ਲਾਲ' (ਪੰਨਾ ੩੭੬) ਦਾ ਪ੍ਰੀਤਵਾਨ ਹੋਵੇ ਤਾਂ ਗੁਰਬਾਣੀ ਗਾਉਣ, ਸੁਣਨ ਤੇ ਕਮਾਉਣ ਨਾਲ ਨਿਹਾਲੋ ਨਿਹਾਲ ਹੋ ਸਕਦਾ ਹੈ।

ਜਦੋਂ ਤਕ ਜੀਵ ਨੂੰ ਆਦਰਸ਼ਕ ਜੀਵਨ ਦਾ ਬੋਧ ਨਹੀਂ ਹੁੰਦਾ, ਓਦੋਂ ਤਕ ਉਸ ਨੂੰ ਆਤਮਿਕ ਅਨੰਦ ਦੀ ਲਖਣਾ ਹੋਣੀ ਅਸੰਭਵ ਹੈ। ਇੰਦ੍ਰਿਆਂ ਦਾ ਸਾਰਥਕ ਸੁਖ ਨਾਮ-ਸਿਮਰਨ ਵਿਚ ਲੀਨ ਹੋਇਆਂ ਸੁਖਦਾਈ ਤਾਂ ਹੋ ਸਕਦਾ

ਹੈ ਪਰ ਇਸ ਦੇ ਉਲਟ, ਵਿਕਾਰਾਂ ਵਿਚ ਲਿਪਾਇਮਾਨ ਹੋਇਆਂ ਦੁੱਖਾਂ ਦਾ ਭਾਗੀ ਬਣਨਾ ਪੈਂਦਾ ਹੈ। ਮੂਰਖ ਮਨੁੱਖ ਵਿਸ਼ੇ ਵਿਕਾਰਾਂ ਦਾ ਰੱਸ ਮਾਣਨਾ ਹੀ ਜੀਵਨ ਮੌਜ ਸਮਝੀ ਬੈਠੇ ਹਨ ਜੋ ਨਿਰੇ ਵਿਕਲਪ ਹਨ। ਵਿਕਲਪਾਂ ਤੋਂ ਉਪਰ ਉਠ ਕੇ ਜੀਵਨ ਦੇ ਅਸਲੀ ਸੰਕਲਪਾਂ ਤੋਂ ਜਾਣੂੰ ਹੋਇਆਂ ਮਨ ਅੰਦਰ ਅਨੰਦਮਈ ਜੀਵਨ ਦੀ ਝਲਕ ਵਜਦੀ ਹੈ। ਸਹੀ ਅਰਥਾਂ ਵਿੱਚ ਅਨੰਦ ਜਾਂ ਖੇੜਾ ਓਦੋਂ ਤਕ ਕਾਇਮ ਰਹਿੰਦਾ ਹੈ ਜਦੋਂ ਤਕ ਅਵਸਥਾ ਅੰਤਰਮੁਖੀ ਭਾਵ ਗੁਰੂ ਦੀ ਹਜ਼ੂਰੀ ਵਿੱਚ ਹੈ। ਇੰਦਰੀਆਂ ਨੂੰ ਦੁਰਮਤਿ ਕਾਰਨ ਥੋੜੇ ਚਿਰ ਲਈ ਜੋ ਖੁੱਸ਼ੀ ਜਾਂ ਸੁਖ ਮਹਿਸੂਸ ਹੁੰਦਾ ਹੋਵੇਗਾ ਪਰ ਉਹ ਮਾਇਆ ਮੋਹ ਦਾ ਫੱਲ ਹੈ- "ਮਾਈ ! ਮਾਇਆ ਛਲੁ ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ, ਗੋਬਿੰਦ ਭਜਨ ਬਿਨੁ ਹੜ ਕਾ ਜਲੁ" (ਪੰਨਾ ੭੧੭) ਸਮਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਇਉਂ ਨਿਰਣਾ ਕੀਤਾ ਹੈ:-

**ਹਰਿ ਰਸ ਊਪਰਿ ਅਵਰੁ ਕਿਆ ਕਹੀਐ,**
**ਜਿਨਿ ਪੀਆ ਸੋ ਤ੍ਰਿਪਤਾਗਾ ॥**
**ਮਾਇਆ ਮੋਹਿਤ ਜਿਨਿ ਇਹੁ ਰਸ ਖੋਇਆ,**
**ਜਾ ਸਾਕਤ ਦੁਰਮਤਿ ਲਾਗਾ ॥** **[ਪੰਨਾ ੫੯੮**

ਇਸ ਤਰ੍ਹਾਂ ਸਦੀਆਂ ਤੋਂ ਚਲੇ ਆ ਰਹੇ ਮਾਨਸਿਕ ਵਿਕਾਸ ਨੇ ਆਰਜ਼ੀ ਸੁਖ ਅਤੇ 'ਨਿਤ ਸੁਖ' ਦੇ ਦਰਮਿਆਨ ਪਾੜਾ ਪਾ ਦਿੱਤਾ ਹੈ। ਉਹ ਗੁਰਬਾਣੀ ਦੀ ਸਹਾਇਤਾ ਨਾਲ 'ਅਨੰਦ' ਦਾ ਟਿਕਾਣਾ ਹਿਰਦੇ ਵਿਚ ਹੀ ਲਭਣ ਲਈ ਉਦਮਸ਼ੀਲ ਹੁੰਦੇ ਹਨ। ਸਾਚੀ-ਲਿਵ ਤੋਂ ਬਿਨਾ ਅਨੰਦਮਈ ਅਵਸਥਾ ਦਾ ਕੋਈ ਵੀ ਜੀਵ ਅਧਿਕਾਰੀ ਹੀ ਨਹੀਂ ਬਣ ਸਕਦਾ ਅਤੇ ਨਾ ਉਸ ਦਾ ਜੀਵਨ-ਬੇੜਾ ਬੰਨੇ ਲਗ ਸਕਦਾ ਹੈ।

ਵਰਤਮਾਨ ਸਮੇਂ ਵਿਚ ਤਾਂ ਛੋਟੀ ਤੋਂ ਛੋਟੀ ਚੀਜ਼ ਖਾਣ ਮਗਰੋਂ ਮਨੁੱਖ ਦਾ ਕਹਿਣਾ ਕਿ ਬੜਾ ਅਨੰਦ ਆਇਆ ਹੈ, ਇਕ ਰਿਵਾਜ ਹੀ ਬਣ ਗਿਆ ਹੈ। ਗਲਾਂ ਬਾਤਾਂ ਨਾਲ 'ਅਨੰਦ' ਆਖਣਾ ਸੌਖਾ ਹੈ, ਪਰ ਅਸਲੀ ਅਨੰਦ ਸਰੀਰਕ ਸੁੱਖਾਂ ਤੋਂ ਬਹੁਤ ਹੀ ਦੂਰ ਹੈ, ਜਿਸ ਦਾ ਮਾਣਨਾ ਅਤਿਅੰਤ ਔਖਾ ਹੈ। 'ਅਨੰਦ' ਰਜੋ, ਤਮੋ, ਸਤੋ ਤੋਂ ਉਪਰਲੀ ਚੌਥੀ ਅਵਸਥਾ ਵਿਚ ਸਹਜ ਹੈ:-

**ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ ॥ [ਪੰਨਾ ੬੮**

ਜਾਗਰਤ, ਸੁਪਨ, ਸਖੋਪਤ ਤੋਂ ਲੰਘ ਕੇ 'ਤੁਰੀਆ' ਅਵਸਥਾ ਪ੍ਰਗਟ ਹੁੰਦੀ ਹੈ। ਗੁਰਵਾਕ ਹਨ:-

**ਆਸਾ ਮਨਸਾ ਦੋਊ ਬਿਨਾਸਤ, ਤ੍ਰਿਹੁ ਗੁਣ ਆਸ ਨਿਰਾਸ ਭਈ॥**
**ਤੁਰੀਆਵਸਥਾ ਗੁਰਮੁਖਿ ਪਾਈਐ, ਸੰਤ ਸਭਾ ਕੀ ਓਟ ਲਹੀ॥**
**[ਪੰਨਾ ੩੫੬**

ਦੁਨਿਆਵੀ ਵਿਦਿਆ ਵਿਚ ਫੱਸੇ ਹੋਏ ਜਗਿਆਸੂਆਂ ਨੂੰ ਇਹ ਅਵਸਥਾ

ਪ੍ਰਾਪਤ ਨਹੀਂ ਹੋ ਸਕਦੀ। ਹਾਂ, ਜੇ ਓਹ ਸਤਿਗੁਰੂ ਸਚੇ ਪਾਤਿਸ਼ਾਹ ਪਾਸੋਂ ਜੀਵਨ ਅਗਵਾਈ ਲੈ ਕੇ ਕਮਾਈ ਕਰਨ ਦਾ ਉਦਮ ਕਰਨ ਤਾਂ ਅਨੰਦਮਈ ਮੰਡਲ ਵਿਚ ਦਾਖ਼ਲ ਹੋ ਸਕਦੇ ਹਨ।

ਅਨੰਦਮਈ ਜੀਵਨ ਦੀ ਨਿਸ਼ਾਨੀ ਹੈ ਗੁਰ-ਪਰਮੇਸ਼ਰ ਜੀ ਦਾ ਲਾਲਾ-ਗੋਲਾ ਅਥਵਾ ਮੁਰੀਦ ਬਣਨਾ। ਭਾ.ਸ. ਗੁਰਦਾਸ ਜੀ ਨੇ ਤੀਜੀ ਵਾਰ ਦੀ ੧੯ਵੀਂ ਪਉੜੀ ਵਿਚ ਪੁਗ ਖਲਾਉਣ ਵਾਲੀ ਅਵਸਥਾ ਨੂੰ ਜਿਵੇਂ ਮੂਰਤੀਮਾਨ ਕੀਤਾ ਹੈ, ਉਹ ਕਮਾਲ ਹੀ ਕਮਾਲ ਹੈ:-

ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ।
ਸਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।
ਗੋਲਾ ਮੁਲ ਖਰੀਦ, ਕਾਰੇ ਜੋਵਣਾ।
ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।
ਪੀਹਣਿ ਹੋਇ ਜਦੀਦ ਪਾਣੀ ਢੋਵਣਾ।
ਪਖੇ ਦੀ ਤਾਕੀਦ ਪਗ ਮਲਿ ਧੋਵਣਾ।
ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।
ਦਰ ਦਰਵੇਸ ਰਸੀਦੁ ਪਿਰਮਰਸ ਭੋਵਣਾ।
ਚੰਦ ਮੁਮਾਰਖ ਈਦ ਪੁਗ ਖਲੋਵਣਾ।

ਗੁਰੂ ਪਿਆਰਿਓ ! ਜਦ ਈਦ ਦਾ ਚੰਦ ਚੜ੍ਹਦਾ ਹੈ, ਮੁਸਲਮਾਨਾਂ ਵਿਚ ਵੱਡੀਆਂ ਵਧਾਈਆਂ ਤੇ ਖ਼ੁੱਸ਼ੀਆਂ ਮੰਨਾਈਆਂ ਜਾਂਦੀਆਂ ਹਨ। ਜਦੋਂ ਪੂਰਨਮਾ ਦਾ ਚੰਦ ਚੜ੍ਹਦਾ ਹੈ ਤਦ ਹਿੰਦੂ ਲੋਕ ਵੀ ਉਸ ਨੂੰ ਮੱਥਾ ਟੇਕਦੇ ਹਨ। ਗੱਲ ਕੀ, ਆਪ ਨੂੰ ਛੋਟਾ (ਨਿਮਾਣਾ) ਕਹਾਉਣਾ ਹੀ ਸੋਭਾਵੰਤ ਬਣਨਾ ਹੈ। ਮੁਰਦਾ ਹੋ ਕੇ ਸਤਿਸੰਗ ਵਿਚ ਗੁਰੂ ਦੀ ਸੇਵਾ ਕਰਨੀ ਪਰਾਈ ਨਿੰਦਾ ਚੁਗਲੀ ਤੋਂ ਬਚ ਕੇ ਰਹਿਣਾ, ਕਿਸੇ ਦਾ ਬੁਰਾ ਨ ਚਿਤਵਣਾ, ਇਹ ਅਨੰਦਮਈ ਜੀਵਨ ਹੈ।

ਇਹ ਅਵਸਥਾ ਸਿਖੀ-ਜੀਵਨ ਦੀ ਸਿਖਰ ਹੈ। ਇਸ ਅਵਸਥਾ ਦੀ ਪ੍ਰਾਪਤੀ ਤੇ ਸਾਰੇ ਵਿਸੂਰੇ ਮਿੱਟ ਜਾਂਦੇ ਹਨ ਅਤੇ 'ਸਗਲ ਮਨੋਰਥ ਪੂਰੇ' ਹੋ ਜਾਂਦੇ ਹਨ। ਇਸ ਅਵਸਥਾ ਵਿਚ--

**ੳ. ਚਿੰਤ ਅਚਿੰਤਾ ਸਗਲੀ ਗਈ ॥**
**ਪ੍ਰਭ ਨਾਨਕ ਨਾਨਕ ਨਾਨਕ ਮਈ ॥** [ਪੰਨਾ ੧੧੫੭
**ਅ. ਹਰਖ ਅਨੰਤ ਸੋਗ ਨਹੀ ਬੀਆ ॥**
**ਸੋ ਘਰੁ ਗੁਰਿ ਨਾਨਕ ਕਉ ਦੀਆ ॥** [ਪੰਨਾ ੧੮੬

ਜੇ ਮਾਨਵੀ ਸਰੀਰ ਵਿਚ ਅਨੰਦਮਈ ਜੀਵਨ ਸਰੂਰ ਮਾਣਨਾ ਹੋਵੇ ਤਾਂ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਤੋਂ ਸਿਖਿਆ ਲਵੋ। ਕਿਵੇਂ ਆਪ ਬਿਆਸਾ ਤੋਂ ਨਿਤ ਅੰਮ੍ਰਿਤ ਵੇਲੇ ਜਲ ਦੀ ਗਾਗਰ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਣ ਲਈ ਲਿਆਉਣੀ, ਲੰਗਰ ਲਈ ਜਲ ਢੋਣਾ "ਰਸੁ ਅੰਮ੍ਰਿਤੁ ਖੀਰਿ

ਘਿਆਲੀ" ਸੰਗਤਾਂ ਲਈ ਤਿਆਰ ਕਰਨੀ। ਆਪ ਓਗਰਾ ਛਕਣਾ, ਇਹ ਸਾਰੀ ਬਰਕਤ ਸੇਵਾ ਤੇ ਨਾਮ-ਸਿਮਰਨ ਦੀ ਹੈ। ਹਾਂ, ਗੁਰਬਾਣੀ ਦਾ ਸ਼੍ਰੋਮਣੀ ਪੱਖ-

**ੳ. ਮਹਾ ਅਨੰਦੁ, ਗੁਰ ਸਬਦੁ ਵੀਚਾਰਿ ॥** [ਪੰਨਾ ੩੭੦

**ਅ. ਸਭ ਸੈ ਊਪਰਿ ਗੁਰ ਸਬਦੁ ਬੀਚਾਰੁ ॥** [ਪੰਨਾ ੯੦੪

ਸਦਾ ਚੇਤੇ ਰਖਣ ਵਾਲਾ ਹੈ।

ਇਸ ਅਵਸਥਾ ਬਾਰੇ ਇਕ ਬੜਾ ਦਿਲਚਸਪ ਇਤਿਹਾਸਕ ਪਿਛੋਕੜ ਵੀ ਹੈ।

ਇਕ ਵਾਰੀ ਇਕ ਸਿੰਘ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਪਾਸ ਮਾਇਆ ਅਤੇ ਨਿਤਨੇਮ ਬਾਣੀਆਂ ਦਾ ਪਾਠ ਸਿਖਣ ਲਈ ਬੇਨਤੀ ਕੀਤੀ। ਗੁਰਦੇਵ ਪਿਤਾ ਜੀ ਨੇ ਉਸ ਦੀ ਬੇਨਤੀ ਸੁਣ ਕੇ ਇਕ ਸਿਖ ਦੀ ਸੇਵਾ ਲਾ ਦਿਤੀ। ਜਦੋਂ ਸਿਖ ਨੇ ਚਾਰ ਬਾਣੀਆਂ ਦਾ ਪਾਠ ਕਰ ਲਿਆ, ਪੰਜਵੀਂ ਬਾਣੀ 'ਅਨੰਦੁ' ਤੇ ਅਪੜਿਆ ਅਤੇ ਪਹਿਲੀ ਪੰਕਤੀ ਦਾ ਉਚਾਰਨ ਕੀਤਾ- "ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ" ਫਿਰ ਚੁਪ ਕਰ ਗਿਆ। ਜੋ ਸਿਖ ਸੰਥਯਾ ਦੇ ਰਿਹਾ ਸੀ, ਉਸਨੇ ਚੁਪ ਦਾ ਕਾਰਨ ਪੁਛਿਆ ਤਾਂ ਉਸ ਨੇ ਉਤਰ ਦਿਤਾ ਕੀ 'ਅਨੰਦੁ' ਦੀ ਪ੍ਰਾਪਤੀ ਮਗਰੋਂ ਭੀ ਕਿਸੇ ਪੜ੍ਹਾਈ ਦੀ ਲੋੜ ਰਹਿ ਜਾਂਦੀ ਹੈ? ਇਸ ਤਰ੍ਹਾਂ ਅਨੰਦ 'ਮਹਾਨ ਮਸਤੀ' ਵਾਲਾ ਮਾਰਗ ਹੈ।

ਇਸੇ ਤਰ੍ਹਾਂ ਇਕ ਹੋਰ ਇਤਿਹਾਸਕ ਘਟਨਾ ਦਾ ਵਖਿਆਨ ਕਰਨਾ ਵੀ ਬੜਾ ਲਾਭਦਾਇਕ ਹੋਵੇਗਾ। ਭਾਈ ਅਨੰਦ ਸਿੰਘ ਨੇ 'ਅਨੰਦ' ਬਾਣੀ ਦਾ ਪਾਠ ਕਰਦਿਆਂ ਜਦੋਂ 'ਏਹੁ ਕੁਟੰਬੁ ਤੂ ਜਿ ਦੇਖਦਾ,, ਚਲੈ ਨਾਹੀ ਤੇਰੈ ਨਾਲੇ' ਵਾਲੀ ਪੰਗਤੀ ਪੜੀ ਤਾਂ ਉਸਨੇ ਆਪਣੇ ਕੁਟੰਬ ਨਾਲੋਂ ਮੋਹ ਹੀ ਤੋੜ ਲਿਆ। ਉਹ ਬੈਰਾਗੀ ਬਣ ਕੇ ਜੰਗਲ ਨੂੰ ਜਾਣ ਦੇ ਸਾਧਨ ਸੋਚਣ ਲਗ ਪਿਆ। ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਭਾਈ ਅਨੰਦ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਗ੍ਰਿਹਸਤੀ ਜੀਵਨ ਦੀ ਵਿਆਖਿਆ ਕਰਕੇ ਇਸ ਦੀ ਉਤਮਤਾ ਸਮਝਾਈ ਜਿਸ ਨੂੰ ਸੁਣ ਕੇ ਉਹ ਸਿਖ ਨਿਹਾਲ ਹੋ ਗਿਆ। ਜੰਗਲ ਜਾਣ ਦਾ ਖ਼ਿਆਲ ਛਡ ਦਿੱਤਾ।

ਗੁਰਸਿਖ ਨੇ 'ਅੰਦਰਹੁ ਸਿਆਣਾ, ਬਾਹਰਿ ਭੋਲਾ' ਵਾਲੀ ਜੁਗਤੀ ਨੂੰ ਅਪਨਾ ਕੇ ਗ੍ਰਿਹਸਤੀ ਜੀਵਨ ਦਾ ਅਨੰਦ ਮਾਣਨਾ ਹੈ। ਗਲ ਕੇਵਲ ਪਾਠ ਕਰਨ, ਸੁਣਨ ਤੇ ਵੀਚਾਰਨ ਤਕ ਹੀ ਸੀਮਤ ਨਹੀਂ, ਸਗੋਂ ਗੁਰ ਸਿਖਿਆ ਮਨ ਵਿਚ ਵਸਾਉਣੀ ਹੈ। ਗੁਰਬਾਣੀ ਪਿਆਰ ਨਾਲ ਪੜ੍ਹਦਿਆਂ, ਸੁਣਦਿਆਂ ਤ ਕਮਾਉਂਦਿਆਂ ਗੁਰਦੇਵ ਪਿਤਾ ਜੀ ਦੀ ਅਜਿਹੀ ਕਿਰਪਾ ਦ੍ਰਿਸ਼ਟੀ ਹੋ ਜਾਂਦੀ ਹੈ ਜਿਸ ਨਾਲ "ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ, ਗੋਬਿੰਦੁ ਬਿਨੁ ਨਹੀ ਕੋਈ" (ਪੰਨਾ ੪੮੫) ਵਾਲੀ ਅਨੰਦਮਈ ਜੀਵਨ-ਅਵਸਥਾ ਪ੍ਰਾਪਤ ਹੋ ਜਾਂਦੀ ਹੈ।

# ਜੀਵਨ ਪੜਚੋਲ

**ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥ [ਪੰਨਾ ੬੬੦**

ਆਮ ਤੌਰ ਤੇ ਜਗਿਆਸੂ ਥੋੜੀ ਜਿਹੀ ਹਿੰਮਤ ਅਤੇ ਸਾਧਨ ਜੁਟਾਉਣ ਮਗਰੋਂ ਝੱਟ ਘਬਰਾ ਜਾਂਦੇ ਹਨ ਕਿ ਉਨ੍ਹਾਂ ਨੂੰ ਜੀਵਨ ਚੋਂ ਅਜੇ ਤੱਕ ਸਫਲਤਾ ਕਿਉਂ ਨਹੀਂ ਮਿਲੀ? ਇਹ ਸ਼ਬਦ ਬੋਲਣ ਤੋਂ ਬਾਅਦ ਨਾਲ ਹੀ ਕਹਿੰਦੇ ਹਨ ਕਿ 'ਜੀਵਨ ਜੁਗਤਿ' ਵੀ ਇਕ ਗੋਰਖ ਧੰਧਾ ਹੈ। ਗੁਰੂ ਸਾਹਿਬ ਦੇ ਸਾਰੇ ਆਦੇਸ਼ ਤੇ ਉਪਦੇਸ਼ ਕਿਵੇਂ ਮੰਨੇ ਜਾ ਸਕਦੇ ਹਨ? ਅੱਜ ਸੰਸਾਰੀ ਸਮਾਜ ਵਿੱਚ ਭਾਰੀ ਪਰਿਵਰਤਨ ਆ ਚੁੱਕਾ ਹੈ। ਜੇ ਕੋਈ ਉਨ੍ਹਾਂ ਪਾਸੋਂ ਇਹ ਪੁੱਛੇ ਕਿ ਅਜਿਹੀ ਨਿਰਾਸਤਾ ਵਰਣਨ ਕਰਨ ਤੋਂ ਪਹਿਲਾਂ ਇਹ ਦਸੋ ਕਿ-ਤੁਸਾਂ ਆਪਣਾ ਜੀਵਨ ਸਵਾਰਨ ਲਈ ਕੀ ਕੁਝ-ਕੀਤਾ ਹੈ? ਕਿਤਨਾ ਕੁ ਚਿਰ ਲਾਇਆ ਹੈ? ਸਵੇਰੇ ਕਿਤਨੇ ਵਜੇ ਜਾਗਦੇ ਹੋ? ਕਿਤਨਾ ਨਾਮ ਸਿਮਰਨ ਕਰਦੇ ਹੋ? ਕੀ ਸਤਿਸੰਗਤ ਵਿਚ ਜਾ ਕੇ ਗੁਰਬਾਣੀ ਕੀਰਤਨ ਦਾ ਅਨੰਦ ਮਾਣਦੇ ਹੋ? ਉਹ ਇਸ ਦਾ ਸਾਧਾਰਨ ਜਿਹਾ ਉੱਤਰ ਦਿੰਦੇ ਹਨ- 'ਜੀ ! ਸਾਨੂੰ 6 ਕੁ ਮਹੀਨੇ ਹੋ ਗਏ ਹਨ, ਪਾਠ ਕਰ ਲਈਦਾ ਹੈ, ਪੁਸਤਕਾਂ ਪੜ੍ਹ ਲਈਦੀਆਂ ਹਨ ਅਤੇ ਸਭਾ ਸੁਸਾਇਟੀਆਂ ਵਿੱਚ ਵੀਚਾਰਾਂ ਦੀ ਸਾਂਝ ਕਰ ਲਈਦੀ ਹੈ।

ਇਉਂ ਜਾਪਦਾ ਹੈ ਜਿਵੇਂ ਕਲਜੁਗੀ ਜੀਵਾਂ ਨੇ ਜੀਵਨ ਜੁਗਤਿ ਨੂੰ ਬੱਚਿਆਂ ਦਾ ਇਕ ਖਿਡੌਣਾ ਹੀ ਸਮਝਿਆ ਹੋਇਆ ਹੋਵੇ। ਇਸ ਸਚਾਈ ਨੂੰ ਭਗਤ ਕਬੀਰ ਜੀ ਵੀ ਆਖਣੋਂ ਨਹੀਂ ਰਹਿ ਸਕੇ:-

**ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥**
**ਲੋਗਨ ਰਾਮੁ ਖਿਲਾਉਨਾ ਜਾਨਾਂ ॥੧॥**

--- ---

**ਜਉ ਹਉ ਬਉਰਾ, ਤਉ ਰਾਮ ਤੋਰਾ ॥**
**ਲੋਗੁ ਮਰਮੁ ਕਹ ਜਾਨੈ ਮੋਰਾ ॥ [ਪੰਨਾ ੧੧੫੮**

ਜੇ ਅੰਤਰ-ਆਤਮੇ ਝਾਤੀ ਮਾਰੀਏ ਤਾਂ ਦੁਨਿਆਵੀ ਵਿਦਿਆ- ਮੈਟਰਿਕ, ਬੀ.ਏ. ਜਾਂ ਐਮ.ਏ. ਦੀ ਡਿਗਰੀ ਪ੍ਰਾਪਤ ਕਰਨ ਲਈ ਘੱਟੋ ਘੱਟ 16 ਸਾਲਾਂ ਦਾ ਸਮਾਂ ਲਗਦਾ ਹੈ। ਰੂਹਾਨੀ ਵਿਦਿਆ ਜਿਸ ਦੇ ਗਿਆਨ ਦਾ ਅਨੁਮਾਨ ਲਾਉਣਾ ਹੀ ਅਤੀ ਕਠਿਨ ਹੈ, ਉਸ ਬਾਰੇ ਛੇ ਮਹੀਨਿਆਂ ਵਿੱਚ ਜੀਵ ਨੂੰ ਕਿਤਨੀ ਕੁ ਪ੍ਰਾਪਤੀ ਹੋ ਸਕਦੀ ਹੈ?

ਇਕ ਹੋਰ ਗਲ ਵੀ ਚੇਤੇ ਰਖਣ ਵਾਲੀ ਹੈ ਕਿ ਰੂਹਾਨੀ ਜ਼ਿੰਦਗੀ ਵਿੱਚ ਨਿਰੀ ਸਾਧਨਾ, ਆਪਣੀ ਬੁੱਧੀ ਜਾਂ ਸਰੀਰਕ ਤਾਕਤ ਹੀ ਸਭ ਕੁਝ ਨਹੀਂ ਸੰਵਾਰ ਸਕਦੀ, ਇਸ ਦੇ ਨਾਲ ਪ੍ਰਭੂ ਦੀ ਨਦਰਿ ਲੋੜੀਂਦੀ ਹੈ ਜਿਸ ਨਾਲ ਜੀਵ

ਵਲੋਂ ਕੀਤੀ ਘਾਲ ਥਾਇਂ ਪੈਂਦੀ ਹੈ। ਸੋ ਸਭ ਤੋਂ ਵੱਡਾ ਵਸੀਲਾ ਪ੍ਰਭੂ ਦੀ 'ਨਦਰਿ' ਹੈ। ਸੁਖਮਨੀ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥**
**ਪ੍ਰਭ ਕ੍ਰਿਪਾ ਤੇ ਹੋਇ ਪ੍ਰਗਾਸੁ ॥**
**ਪ੍ਰਭੂ ਦਇਆ ਤੇ ਕਮਲ ਬਿਗਾਸੁ॥**
**ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥**
**ਪ੍ਰਭ ਦਇਆ ਤੇ ਮਤਿ ਊਤਮ ਹੋਇ ॥**
**ਸਰਬ ਨਿਧਾਨ ਪ੍ਰਭ ਤੇਰੀ ਮਇਆ ॥**
**ਆਪਹੁ ਕਛੂ ਨ ਕਿਨਹੂ ਲਇਆ ॥**
**ਜਿਤੁ ਜਿਤੁ ਲਾਵਹੁ, ਤਿਤੁ ਲਗਹਿ ਹਰਿ ਨਾਥ ॥**
**ਨਾਨਕ, ਇਨ ਕੈ ਕਛੂ ਨ ਹਾਥ ॥** [ਪੰਨਾ ੨੭੦-੭੧

ਜੀਵਨ ਘੜਨ ਦਾ ਸੌਦਾ ਪ੍ਰਭੂ ਦੀ ਨਦਰਿ, ਬਖ਼ਸ਼ਿਸ਼ ਉਤੇ ਨਿਰਭਰ ਕਰਦਾ ਹੈ। ਮਨੁੱਖੀ ਚਤੁਰਾਈਆਂ ਨਾਲ ਸਿਵਾਏ ਹਉਮੈ ਦੇ ਹੋਰ ਕੋਈ ਵਸਤੂ ਪ੍ਰਾਪਤ ਨਹੀਂ ਹੋ ਸਕਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਤੇ ਸੋਝੀ ਪ੍ਰਾਪਤ ਕਰਨੀ, ਕੋਈ ਦੋ ਚਾਰ ਦਿਨ ਦੀ ਖੇਡ ਨਹੀਂ, ਇਹ ਕਈ ਜਨਮਾਂ ਦੀ ਸਾਧਨਾ, ਪੂਰਬਲੇ ਕਰਮ ਚੰਗੇ ਹੋਣ ਤਾਂ ਜੀਵਨ ਸਮਰਪਿਤ ਕਰਕੇ ਇਸ ਪਾਸੇ ਲਗਿਆ ਜਾ ਸਕਦਾ ਹੈ। ਜੀਵਨ ਵਿੱਚ ਪਹਿਲਾਂ ਸੋਝੀ ਪੈਂਦੀ ਹੈ ਫਿਰ ਉਸ ਤੇ ਅਮਲ ਕਰਕੇ ਮਨ ਵਿਚ ਨਾਮ ਵਸਾਉਣ ਦੀ ਪ੍ਰਕ੍ਰਿਆ ਚਾਲੂ ਹੁੰਦੀ ਹੈ। ਕੂੜਿਆਂ ਨਾਲੋਂ ਸੰਗ ਤੋੜਨਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਜਪੁ ਬਾਣੀ ਵਿੱਚ ਅੰਮ੍ਰਿਤ ਬਚਨ ਹਨ:-

**ਇਕ ਦੂ ਜੀਭੌ ਲਖ ਹੋਹਿ, ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ ॥**
**ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ ॥**
**ਸੁਣ ਗਲਾ ਆਕਾਸ ਕੀ, ਕੀਟਾ ਆਈ ਰੀਸ ॥**
**ਨਾਨਕ, ਨਦਰੀ ਪਾਈਐ, ਕੂੜੀ ਕੂੜੈ ਠੀਸ॥੩੨॥** [ਪੰਨਾ ੭

ਪ੍ਰੋ. ਸਾਹਿਬ ਸਿੰਘ ਜੀ ਦਾ ਸੀਮਤ ਨੋਟ "ਲੱਖਾਂ ਜੀਭਾਂ ਨਾਲ ਭੀ ਨਿਰੇ ਗਿਣਤੀ ਦੇ ਸਿਮਰਨ ਨਾਲ ਕੁਝ ਨਹੀਂ ਬਣਦਾ", ਗੁਰਮਤਿ ਆਸ਼ੇ ਦੇ ਉਲਟ ਜਿਹਾ ਜਾਪਦਾ ਹੈ ਕਿਉਂਕਿ ਗੁਰੂ ਸਾਹਿਬ ਨੇ ਰਸਨਾ ਦੁਆਰਾ ਸਿਮਰਨ ਕਰਨ ਲਈ ਲੱਖਾਂ ਜੀਭਾਂ ਮੰਗੀਆਂ ਹਨ:-

**ੳ) ਲਾਖ ਜਿਹਵਾ ਦੇਹੁ ਮੇਰੇ ਪਿਆਰੇ !**

**ਮੁਖੁ ਹਰਿ ਆਰਾਧੇ ਮੇਰਾ ਰਾਮ ॥** [ਪੰਨਾ ੭੮੦

**ਅ) ਜਿਹਵਾ ਏਕ ਹੋਇ ਲਖ ਕੋਟੀ,**
**ਲਖ ਕੋਟੀ ਕੋਟਿ ਧਿਆਵੈਗੋ ॥** [ਪੰਨਾ ੧੩੦੯

ਸਿਮਰਨ ਦਾ ਪਹਿਲੇ ਪਹਿਲੇ ਰੱਸ ਨਹੀਂ ਆਉਂਦਾ, ਅਲੂਣੀ ਸਿਲ੍ਹਾ ਚੱਟਣੀ ਪੈਂਦੀ ਹੈ। ਸਹਿਜੇ ਸਹਿਜੇ ਜਿਉਂ ਜਿਉਂ ਬ੍ਰਿਤੀ ਨਾਮ ਸਿਮਰਨ ਵਿਚ ਅਰੂੜ ਹੁੰਦੀ ਹੈ, ਫਿਰ ਸਹਜ ਅਵਸਥਾ ਅਰਥਾਤ ਚਉਥੇ ਪਦ ਵਿਚ ਅਨਹਦ ਧੁਨੀ ਦੀ ਨਿਮ੍ਹੀ ਨਿਮ੍ਹੀ ਰਸ-ਭਿੰਨੀ ਆਵਾਜ਼ ਕੰਨਾਂ ਵਿੱਚ ਸੁਣਾਈ ਦਿੰਦੀ ਹੈ ਜਿਸ ਨੂੰ ਦੂਜਾ ਮਨੁੱਖ ਨਹੀਂ ਸੁਣ ਸਕਦਾ। ਇਹ ਅਵਸਥਾ ਨਿਰੰਤਰ ਅਭਿਆਸ ਕਮਾਈ ਸਦਕਾ ਹੀ ਪ੍ਰਾਪਤ ਹੁੰਦੀ ਹੈ:-

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖ ਪ੍ਰਭ ਸਿਮਰਨ ਕਾ ਅੰਤ ਨ ਪਾਰੁ ॥** [ਸੁਖਮਨੀ

ਇਸੇ ਤਰ੍ਹਾਂ, ਗੁਰੂ ਜੀ ਦਾ ਇਕ ਹੋਰ ਬਚਨ ਹੈ:-

**ਪੰਚੇ ਸਬਦ ਵਜੇ ਮਤਿ ਗੁਰਮਤਿ,**
**ਵਡਭਾਗੀ ਅਨਹਦੁ ਵਜਿਆ ॥**
**ਆਨੰਦ ਮੂਲੁ ਰਾਮੁ ਸਭੁ ਦੇਖਿਆ,**
**ਗੁਰਸਬਦੀ ਗੋਵਿਦੁ ਗਜਿਆ ॥**
**ਆਦਿ ਜੁਗਾਦਿ ਵੇਸੁ ਹਰਿ ਏਕੋ,**
**ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥**
**ਹਰਿ ਦੇਵਹੁ ਦਾਨੁ ਦਇਆਲ ਪ੍ਰਭ,**
**ਜਨ ਰਾਖਹੁ ਹਰਿ ਪ੍ਰਭ ਲਜਿਆ ॥**
**ਸਭਿ ਧੰਨੁ ਕਹਹੁ ਗੁਰੁ ਸਤਿਗੁਰੂ, ਗੁਰੁ ਸਤਿਗੁਰੂ,**
**ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥** [ਪੰਨਾ ੧੩੧੬

ਕਈ ਲੋਕ ਜਿਨ੍ਹਾਂ ਨੂੰ ਗੁਰਮਤਿ ਦੀ ਸੋਝੀ ਨਹੀਂ, ਕੰਨਾਂ ਵਿੱਚ ਘੂੰ ਘੂੰ ਦੀ ਆਵਾਜ਼ ਨੂੰ ਹੀ ਅਨਹਦ ਸ਼ਬਦ ਦੀ ਧੁਨੀ ਸਮਝਣ ਦਾ ਭੁਲੇਖਾ ਖਾ ਜਾਂਦੇ ਹਨ। ਪਾਠਕ ਜੀਓ! ਅਨਹਦ ਧੁਨੀ ਦਾ ਗਿਆਨ ਇਤਨਾ ਸੌਖਾ ਨਹੀਂ। ਇਸ ਬਾਰੇ ਗੁਰਬਾਣੀ ਵਿੱਚ ਅੰਕਿਤ ਹੈ:-

**ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥**
**ਮੂੰਦਿ ਲੀਏ ਦਰਵਾਜੇ ॥**
**ਬਾਜੀਅਲੇ ਅਨਹਦ ਵਾਜੇ ॥** [ਪੰਨਾ ੬੫੬

ਵੇਖਣ ਵਿਚ ਆਉਂਦਾ ਹੈ ਕਿ ਬਹੁਤੇ ਲੋਕ ਸਿਮਰਨ ਲਈ ਥੋੜਾ ਜਿਹਾ ਸਮਾਂ ਦਿੰਦੇ ਹਨ, ਛੇਤੀ ਹੀ ਕਾਹਲੇ ਪੈ ਜਾਂਦੇ ਹਨ। ਗੁਰਬਾਣੀ ਦਾ ਫੁਰਮਾਨ ਹੈ:-

**ਜੋਗੇ ਕਾ ਮਾਰਗ ਬਿਖਮੁ ਹੈ ਜੋਗੀ,**

**ਜਿਸਨੋ ਨਦਰਿ ਕਰੇ ਸੋ ਪਾਏ ॥**
**ਅੰਤਰਿ ਬਾਹਰਿ ਏਕੋ ਵੇਖੈ,**
**ਵਿਚਹੁ ਭਰਮੁ ਚੁਕਾਏ ॥** [ਪੰਨਾ ੯੦੯

ਨਾਮ ਰੱਸ ਮਾਣਨ ਲਈ ਭੁੰਜੇ ਵੀ ਸੌਣਾ ਪੈਂਦਾ ਹੈ, ਭੁੱਖੇ ਵੀ ਰਹਿਣਾ ਪੈਂਦਾ ਹੈ, ਭੁੱਜੇ ਹੋਏ ਦਾਣੇ ਖਾ ਕੇ ਠੰਡਾ ਪਾਣੀ ਪੀ ਕੇ ਸੰਤੋਖ ਵੀ ਰਖਣਾ ਪੈਂਦਾ ਹੈ। ਗੁਰਬਾਣੀ ਨੇ ਇਕ ਨਾਦ ਦੀ ਗਲ ਨਹੀਂ ਕੀਤੀ, ਅਨਿਕ ਨਾਦ ਦੀ ਗਲ ਕੀਤੀ ਹੈ:-

**ਅਨਿਕ ਨਾਦ ਅਨਿਕ ਬਾਜ, ਨਿਮਖ ਨਿਮਖ ਅਨਿਕ ਸ੍ਵਾਦ,**
**ਅਨਿਕ ਦੋਖ ਅਨਿਕ ਰੋਗ, ਮਿਟਹਿ ਜਸ ਸੁਨੀ ॥** [ਪੰਨਾ ੧੧੫੩

ਭਗਤ ਕਬੀਰ ਜੀ ਨੇ ਜੀਵਨ ਦੀ ਪੜਚੋਲ ਕਰਕੇ ਜੋ ਪਰਨਾਮ ਕਢਿਆ ਹੈ, ਉਹ ਸੋਲਾਂ ਆਨੇ ਸਹੀ ਹੈ:-

**ਕਬੀਰ, ਕੇਸੋ ਕੇਸੋ ਕੂਕੀਏ, ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥** [ਪੰਨਾ ੧੩੭੬

ਸਿਮਰਨ ਕਰਨ ਮਗਰੋਂ ਛਿਤਾ ਪੈਣ ਜਾਂ ਨਿਰਾਸ ਹੋਣ ਦੀ ਲੋੜ ਨਹੀਂ, ਸਗੋਂ ਹਿਰਦੇ ਵਿਚ ਵਿਗਾਸ ਹੋਵੇ। ਯਾਦ ਰਖੋ, ਜੋਦੜੀ ਕਰਦੇ ਰਹੋ, ਪਰ ਸਿਮਰਨ ਨੂੰ ਨਾਹ ਛਡੋ, ਇਹ ਜੀਵਨ ਜੁਗਤੀ ਹੈ। ਮਨੁੱਖ ਜੇ ਲੱਗਾ ਰਹੇ ਤਾਂ ਉਸ ਦੇ ਜੀਵਨ ਕਾਲ ਵਿੱਚ ਅਜਿਹੀ ਘੜੀ ਵੀ ਆ ਸਕਦੀ ਹੈ ਜੋ ਪ੍ਰਭੂ ਦੇ ਮਿਲਾਪ ਦੀ ਪ੍ਰਤੀਕ ਹੋਵੇ। ਜੇ ਜੀਵ ਸਿਮਰਨ ਛਡ ਦੇਵੇਗਾ ਤਾਂ ਉਹ ਇਕ ਕਉਡੀ ਦਾ ਰਹਿ ਜਾਵੇਗਾ। ਹਾਂ, ਸ੍ਰੀ ਗੁਰੂ ਅਮਰਦਾਸ ਜੀ ਨੇ ਜੋ ਜੀਵਨ ਤੱਤ ਕਢਿਆ ਹੈ, ਅੰਤਰ-ਆਤਮੇ ਜੁੜ ਕੇ, ਪ੍ਰਭੂ ਦੇ ਦਰਸ਼ਨ ਕਰੋ ਅਤੇ ਆਪਣੇ ਜੀਵਨ ਦੀ ਪੜਚੋਲ ਕਰੋ, ਤੁਹਾਨੂੰ ਰੱਸ ਦੇ ਨਾਲ ਸੋਝੀ ਵੀ ਆ ਜਾਵੇਗੀ:-

**ਬਿਨੁ ਸਤਿਗੁਰੁ ਸੇਵੇ ਬਹੁਤਾ ਦੁਖੁ ਲਾਗਾ, ਜੁਗ ਚਾਰੇ ਭਰਮਾਈ॥**
**ਹਮ ਦੀਨ ਤੁਮ ਜੁਗੁ ਜੁਗੁ ਦਾਤੇ, ਸਬਦੇ ਦੇਹਿ ਬੁਝਾਈ ॥**
**ਹਰਿ ਜੀਉ ! ਕ੍ਰਿਪਾ ਕਰਹੁ ਤੁਮ ਪਿਆਰੇ ॥**
**ਸਤਿਗੁਰੁ ਦਾਤਾ ਮੇਲਿ ਮਿਲਾਵਹੁ,**
**ਹਰਿਨਾਮੁ ਦੇਵਹੁ ਆਧਾਰੇ ॥ ਰਹਾਉ ॥**
**ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ,**
**ਪਾਇਆ ਨਾਮੁ ਅਪਾਰਾ ॥**
**ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ,**
**ਕਿਲਬਿਖ ਕਾਟਣਹਾਰਾ ॥ ੨ ॥**
**ਸਬਦਿ ਮਰਹੁ ਫਿਰਿ ਜੀਵਹੁ ਸਦਹੀ,**
**ਤਾ ਫਿਰਿ ਮਰਣੁ ਨ ਹੋਈ ॥**

**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ, ਸਬਦੇ ਪਾਵੈ ਕੋਈ ॥੩॥**
**ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥**
**ਨਾਨਕ, ਨਾਮਿ ਰਤੇ ਸੁਖੁ ਪਾਇਆ,**
**ਦਰਗਹ ਜਾਪਹਿ ਸੇਈ ॥੪॥੧੧॥** [ਪੰਨਾ ੬੦੩

ਜੀਵਨ ਦੀ ਪੜਚੋਲ ਕਰਨ ਮਗਰੋਂ ਅੰਤਰ ਆਤਮੇ ਝਾਤੀ ਮਾਰੋ, ਕੀ ਕਾਮ-ਵਾਸ਼ਨਾ ਲੋਭ, ਮੋਹ, ਹੰਕਾਰ, ਨਿੰਦਾ, ਚੁਗ਼ਲੀ, ਪਰ-ਤ੍ਰੇਨ ਤੇ ਪਰ-ਧਨ ਚੁਰਾਉਣ ਵਲੋਂ ਤੁਹਾਡੇ ਮਨ ਵਿਚ ਕੋਈ ਬਦਲਾਉ ਆਇਆ ਹੈ? ਫਿੱਕਾ, ਕਉੜਾ ਬੋਲ 'ਮੰਦਾ ਕਿਸੇ ਨ ਆਖਿ ਝਗੜਾ ਪਾਵਣਾ' ਅਥਵਾ ਕਿਸੇ ਦਾ ਹਿਰਦਾ ਦੁਖਾਉਣ ਵਾਲੀ ਰੁਚੀ ਦਾ ਤਿਆਗ ਹੋਇਆ ਹੈ ਜਾਂ ਨਹੀਂ? ਮਿੱਠਾ ਬੋਲਣ ਦੀ ਵਾਦੀ ਬਣੀ ਹੈ ਜਾਂ ਨਹੀਂ? ਕੀ ਗੁਰੂ ਦਰਸਾਈ ਰਹਿਣੀ-ਰਹਿਤ ਅਨੁਸਾਰ ਜੀਵਨ ਬਿਤੀਤ ਕਰ ਰਹੇ ਹੋ? ਜੀਵਨ ਦੇ ਇਤਾਦਿ ਕਈ ਹੋਰ ਪੱਖ ਹਨ, ਉਨ੍ਹਾਂ ਨੂੰ ਸਾਹਮਣੇ ਰਖ ਕੇ ਸੁਧਾਰ ਬਾਰੇ ਸੋਚੋ। ਵੈਸੇ ਤਰਕਵਾਦੀ ਬ੍ਰਿਤੀ ਮਾੜੀ ਹੈ ਪਰ ਆਪਾ ਸੁਧਾਰਨ ਲਈ ਨਰੋਈ ਅਲੋਚਨਾ ਕਰਨ ਦਾ ਕੋਈ ਹਰਜ ਨਹੀਂ। ਹਾਂ, ਕੋਈ ਕਿੜ ਕੱਢਣ ਲਈ ਅਜਿਹੇ ਸੁਭਾਉ ਦੀ ਵਰਤੋਂ ਕਰਨੀ ਹਾਨੀਕਾਰਕ ਹੋ ਸਕਦੀ ਹੈ। "ਊਠਨ ਬੈਠਨ ਜਨ ਕੈ ਸੰਗਾ" ਵਾਲੀ ਆਦਤ ਬਹੁਤ ਚੰਗੀ ਹੈ ਪਰ ਪੰਥ-ਧਰੋਹੀ ਤੇ ਰਾਜਨੀਤਕ ਘੁਲਾਟੀਆ ਤੋਂ ਪਰੇ ਰਹਿਣਾ ਹੀ ਠੀਕ ਹੈ। ਗੁਰਦੁਆਰਿਆਂ ਦੇ ਪ੍ਰਬੰਧ ਜਾਂ ਸੰਗਤੀ-ਸੇਵਾ ਵਿਚ ਕੋਈ ਯੋਗਦਾਨ ਪਾ ਸਕਦੇ ਹੋ ਤਾਂ ਜ਼ਰੂਰ ਪਾਓ ਪਰ ਚੌਧਰਮੇ ਦੀ ਭੁੱਖ ਤੋਂ ਦੂਰ ਰਹੁ। ਫੋਕਟ ਰਸਮਾਂ, ਰੀਤਾਂ-ਰਿਵਾਜਾਂ ਤੋਂ ਕਿਨਾਰਾ-ਕਸ਼ੀ ਕਰੋ। ਗੁਰੂ ਚਰਨਾ ਵਿੱਚ ਇਹ ਅਰਦਾਸ ਕਰੋ:-

**ੳ. ਸੇਵੀ ਸਤਿਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣ॥**
**ਆਪੁ ਤਿਆਗਿ ਸਰਣੀ ਪਵਾਂ, ਮੁਖਿ ਬੋਲੀ ਮਿਠੜੇ ਵੈਣ ॥**
**ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ॥**
[ਪੰਨਾ ੧੩੬

**ਅ. ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ,**
**ਮੋਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥**
**ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ,**
**ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥** [ਪੰਨਾ ੧੧੧੮





Page

# ਜੀਵਨ ਜੁਗਤਿ

**ਜੀਅ ਜੁਗਤਿ ਵਸਿ ਪ੍ਰਭੂ ਕੈ, ਜੋ ਕਹੈ ਸੁ ਕਰਨਾ ॥**
**ਭਏ ਪ੍ਰਸੰਨ ਗੋਪਾਲ ਰਾਇ, ਭਉ ਕਿਛੁ ਨਹੀ ਕਰਨਾ॥੧॥**
**ਦੂਖੁ ਨ ਲਾਗੈ ਕਦੇ ਤੁਧੁ, ਪਾਰਬ੍ਰਹਮੁ ਚਿਤਾਰੇ ॥**
**ਜਮ ਕੰਕਰੁ ਨੇੜਿ ਨ ਆਵਈ, ਗੁਰਸਿਖ ਪਿਆਰੇ॥੧॥ਰਹਾਉ॥**
**ਕਰਣ ਕਾਰਣ ਸਮਰਥੁ ਹੈ, ਤਿਸੁ ਬਿਨੁ ਨਹੀ ਹੋਰੁ ॥**
**ਨਾਨਕ, ਪ੍ਰਭ ਸਰਣਾਗਤੀ, ਸਾਚਾ ਮਨਿ ਜੋਰੁ॥੨॥੫॥੬੯॥**
**[ਬਿਲਾਵਲੁ ਮਹਲਾ ੫- ਪੰਨਾ ੮੧੮**

ਸਾਫ਼ ਸੁਥਰਾ, ਬੇਦਾਗ਼ ਤੇ ਬੇ-ਲਾਗ ਜੀਵਨ ਬਣਾਉਣ ਲਈ ਚੰਗੇ ਆਚਰਨ, ਸਿਦਕ, ਸ਼ਰਧਾ, ਸਹਿਨਸ਼ੀਲਤਾ, ਨੇਕ-ਨੀਤੀ ਆਦਿ ਦੀ ਲੋੜ ਹੁੰਦੀ ਹੈ। ਜਦੋਂ ਤਕ ਧਾਰਮਿਕ ਸੋਝੀ ਅਤੇ ਅਮਲੀ ਜੀਵਨ ਦੀਆਂ ਕਦਰਾਂ ਕੀਮਤਾਂ ਦਾ ਮਨ ਵਿੱਚ ਅਹਿਸਾਸ ਨਾ ਹੋਵੇ, ਓਦੋਂ ਤਕ ਜੀਵ ਦੇ ਅੰਦਰੋਂ ਗਿਆਨ-ਧਿਆਨ ਅਤੇ ਪ੍ਰੇਮ-ਭਾਵਨਾ ਦਾ ਉਜਾਗਰ ਹੋਣਾ ਸੰਭਵ ਹੀ ਨਹੀਂ। ਬਾਹਰਲੀ ਦੁਨੀਆ ਦਾ ਪਦਾਰਥਕ-ਗਿਆਨ ਪ੍ਰਾਪਤ ਕੀਤਾ ਜਾ ਸਕਦਾ ਹੈ ਪਰ ਸਦਾਚਾਰ ਤੇ ਮਨੁੱਖਤਾ ਨਾਲ ਸ਼ਾਂਤੀ ਵਾਲੇ ਕਾਰ-ਵਿਹਾਰ ਦੀ ਪੂਰਤੀ ਊਣੀ ਝੂਣੀ ਹੀ ਰਹਿ ਜਾਂਦੀ ਹੈ। ਜੇ "ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ॥" (ਪੰਨਾ ੬੨) ਵਾਲਾ ਉਪਦੇਸ਼ ਪੜ੍ਹਨ ਦੇ ਬਾਵਜੂਦ ਵੀ ਮਨੁੱਖ ਦੀ ਰੁੱਚੀ ਤੇ ਸੋਚ ਸੱਚ ਵਾਲੇ ਪਾਸੇ ਨਹੀਂ ਜਾਂਦੀ ਤਾਂ ਜੀਵਨ-ਉਨਤੀ ਜ਼ੀਰੋ ਹੈ। ਚਿਪਸ ਜਾਂ ਸੰਗਮਰਮਰ ਨਾਲ ਤਿਆਰ ਕੀਤੇ ਮੰਦਰ, ਜੀਵਨ ਦਾ ਧੁਰਾ ਨਹੀਂ, ਸਿਖੀ ਦਾ ਆਦਿਲਾ ਕੇਂਦਰ 'ਸਤਿਸੰਗਤ' ਹੈ ਜਿਥੋਂ ਆਤਮਿਕ ਜੀਵਨ ਦੀ ਸਹੀ ਸਿਖਿਆ ਪ੍ਰਾਪਤ ਹੁੰਦੀ ਹੈ। ਸਚਾਈ ਇਹ ਹੈ ਕਿ ਜਦ ਤੱਕ ਮਨੁੱਖ ਸੇਵਾ ਤੇ ਨਾਮ ਕਮਾਈ ਵਿਚ ਓਤਿ ਪੋਤਿ ਨਹੀਂ ਹੁੰਦਾ, ਓਦੋਂ ਤੱਕ ਆਤਮਿਕ-ਅਵਸਥਾ ਉਚੀ ਬਣ ਹੀ ਨਹੀਂ ਸਕਦੀ।

ਗੁਰਬਾਣੀ ਵਿਚ ਦਰਸਾਈ ਜੀਵਨ-ਜੁਗਤਿ ਹਰੇਕ ਗੁਰਸਿਖ ਉਤੇ ਲਾਗੂ ਹੁੰਦੀ ਹੈ, ਛੋਟ ਕਿਸੇ ਨੂੰ ਨਹੀਂ। ਜੀਵਨ ਵਿੱਚ ਕਈ ਵਾਰੀ ਉਤਰਾਅ-ਚੜ੍ਹਾਅ ਆਉਂਦੇ ਰਹਿੰਦੇ ਹਨ। ਜਦੋਂ ਮਨੁੱਖ ਨਿਰਾਸ ਤੇ ਦੁੱਖੀ ਹੋ ਕੇ ਸੋਚਾਂ ਵਿਚ ਡੁੱਬਦਾ ਹੈ ਓਦੋਂ ਇਸ ਨੂੰ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਬਚਨ ਸੁਭਾਵਿਕ ਹੀ ਚੇਤੇ ਆਉਂਦੇ ਹਨ:-

**ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥**

**ਗੁਰ ਮਿਲਿ ਹੁਕਮੁ ਪਛਾਣਿਆ, ਤਬ ਹੀ ਤੇ ਸੁਖੀਆ ॥ [ਪੰਨਾ ੪੦੦**

ਕਈ ਨੌਜਵਾਨ ਲੜਕੇ, ਲੜਕੀਆਂ ਸਿਰੋਂ ਨੰਗੇ ਹੀ ਇਸ਼ਨਾਨ ਕਰਦੇ ਅਤੇ ਸਿਰੋਂ ਨੰਗੇ ਹੀ ਖਾਣਾ ਖਾਂਦੇ ਤੇ ਪਾਣੀ ਪੀਂਦੇ ਹਨ। ਜੀਵਨ ਦੀ ਅਜਿਹੀ ਚਾਲੀ ਵੇਖ ਕੇ ਪ੍ਰਤੀਤ ਹੁੰਦਾ ਹੈ ਕਿ ਨਵੇਂ ਪੋਚ ਨੂੰ ਗੁਰਸਿਖੀ ਜੀਵਨ ਦਾ ਰਤਾ ਭਰ ਵੀ ਗਿਆਨ ਨਹੀਂ। ਭਾ. ਸ. ਨੰਦ ਲਾਲ ਜੀ ਨੇ 'ਤਨਖਾਹਨਾਮੇ' ਦੁਆਰਾ ਚੇਤੰਨ ਕੀਤਾ ਹੈ:-

**ਨਗਨ ਹੋਇ ਬਾਹਰ ਫਿਰਹਿ, ਨਗਨ ਸੀਸ ਜੋ ਖਾਇ ॥**
**ਨਗਨ ਪ੍ਰਸਾਦੁ ਜੋ ਬਾਂਟਈ, ਤਨਖਾਹੀ ਬਡੋ ਕਹਾਇ ॥**

ਅਜਿਹੀਆਂ ਜੀਵਨ ਝਾਕੀਆਂ ਬਾਰੇ ਗ੍ਰੰਥੀ ਸਿੰਘ ਵੀ ਸੁਚੇਤ ਨਹੀਂ, ਜੋ ਕੌਮ ਲਈ ਰੀੜ ਦੀ ਹਡੀ ਸਮਝੇ ਜਾਂਦੇ ਹਨ; ਲੇਖਕ ਦੀ ਤੁੱਛ ਬੁਧੀ ਅਨੁਸਾਰ ਇਹ ਕਸੂਰ ਨਿਰਾ ਗ੍ਰੰਥੀਆਂ ਤੇ ਪਰਚਾਰਕਾਂ ਦਾ ਨਹੀਂ, ਓਹਨਾਂ ਨਾਲੋਂ ਵੀ ਵੱਧ ਕਸੂਰ ਮਾਤਾ-ਪਿਤਾ ਦਾ ਜੋ ਨੌਜਵਾਨ ਬਚਿਆਂ ਦੇ ਜੀਵਨ ਵਲ ਉਕਾ ਧਿਆਨ ਹੀ ਨਹੀਂ ਦਿੰਦੇ। ਸੋ, ਅਪਨਾਉਣੀ ਬਹੁਤ ਜ਼ਰੂਰੀ ਹੈ।

ਗੁਰਮਤਿ ਜੀਵਨ ਜੁਗਤੀ ਅਪਨਾਉਣੀ ਬਹੁਤ ਜ਼ਰੂਰੀ ਹੈ। ਲੇਖਕ ਨੇ ਜੁਆਨੀ ਵਿਚ 'ਵੈਰਾਗ ਲਹਿਰਾਂ ਤੇ ਸਫਲ ਜੀਵਨ' ਪੁਸਤਕ ਲਿਖੀ ਸੀ ਜਿਸ ਵਿਚ ਆਪਣੇ ਮਾਤਾ-ਪਿਤਾ, ਸਤਿਕਾਰ ਯੋਗ ਚਾਚਾ ਸੰਤ ਦੂਨਾ ਸਿੰਘ ਜੀ ਦੇ ਜੀਵਨ ਬਾਰੇ ਵਿਸ਼ੇਸ਼ ਵੀਚਾਰ ਪ੍ਰਗਟਾਏ ਸਨ, ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੇ ਰੁਝੇਵੇਂ ਕਾਰਨ ਉਹ ਪੁਸਤਕ ਦੁਬਾਰਾ ਪ੍ਰਕਾਸ਼ਤ ਨਹੀਂ ਹੋਈ।

ਹੁਣ, ਸਤਿਕਾਰ ਯੋਗ ਮਾਤਾ ਰਾਜ ਕੌਰ ਜੀ ਦੇ ਜੀਵਨ ਵਿਚੋਂ ਕੁਝ ਅੰਗ ਪਾਠਕਾਂ ਦੇ ਸਨਮੁਖ ਰਖਦਾ ਹਾਂ ਜਿਸ ਦਾ ਅਵਗਾਹਨ ਕੀਤਿਆਂ ਅਵਗੁਣਾਂ ਦਾ ਤਿਆਗ ਅਤੇ ਸ਼ੁੱਭ ਗੁਣਾਂ ਦਾ ਧਾਰਨੀ ਬਣਨ ਵਿੱਚ ਮਦਦ ਮਿਲੇਗੀ। ਵਿਦਿਅਕ ਪਖੋਂ ਵੇਖੀਏ ਤਾਂ ਮਾਤਾ ਜੀ ਕੋਈ ਵਿਦਿਆ ਨਹੀਂ ਸਨ ਪੜ੍ਹੇ ਹੋਏ, ਪਰ ਗੁੜ੍ਹੇ ਹੋਏ ਸਨ। ਘਰੋਗੀ ਕੰਮਾਂ ਚੋਂ ਨਿਪੁੰਨ ਹੋਣ ਤੋਂ ਇਲਾਵਾ ਆਪ ਸਤ, ਸੰਤੋਖ, ਨਿੰਮਰਤਾ, ਪਰਉਪਕਾਰ, ਸੇਵਾ ਆਦਿ ਦੈਵੀ ਗੁਣਾਂ ਦੀ ਮੂਰਤਿ ਸਨ। ਆਪ ਜੀ ਦੇ ਜੀਵਨ ਦੀ ਸੁਗੰਧੀ ਆਪਣੇ ਪਰਵਾਰ ਵਿਚ ਹੀ ਨਹੀਂ, ਸਾਰੇ ਪਿੰਡ ਵਿਚ ਖਿਲਰੀ ਹੋਈ ਸੀ। ਅੰਮ੍ਰਿਤ ਵੇਲੇ ਉਠਣਾ, ਪੰਜ ਇਸ਼ਨਾਨਾ ਕਰਕੇ ਰਸਨਾ ਦੁਆਰਾ 'ਸਤਿਨਾਮੁ ਸ੍ਰੀ ਵਾਹਿਗੁਰੂ, ਸਤਿਨਾਮੁ ਸ੍ਰੀ ਵਾਹਿਗੁਰੂ' ਦਾ ਜਾਪ ਕਰਦੇ ਸਨ। ਆਪ ਅੰਮ੍ਰਿਤਧਾਰੀ ਸਨ। ਆਪ ਭਾਵੇਂ ਗੁਰਮੁਖੀ ਅਖਰ ਵੀ ਨਹੀਂ ਸਨ ਪੜ੍ਹੇ ਹੋਏ ਪਰ ਜਪੁਜੀ ਸਾਹਿਬ, ਸ਼ਬਦ ਹਜ਼ਾਰੇ ਅਤੇ ਸੋਦਰੁ-(ਰਹਿਰਾਸ) ਇਹ ਤਿੰਨੇ ਬਾਣੀਆਂ ਆਪ ਜੀ ਨੂੰ ਕੰਠਾਗਰ ਸਨ। ਜਦੋਂ ਆਪ ਅੰਮ੍ਰਿਤ ਵੇਲੇ ਉਠ ਕੇ ਚਕੀ ਝੌਂਦੇ ਸਨ ਤਾਂ ਬਾਣੀਆਂ ਦਾ ਪਾਠ ਆਰੰਭ

ਕਰ ਦਿੰਦੇ ਸਨ। ਜਦੋਂ ਪਾਠ ਦੀ ਸਮਾਪਤੀ ਹੁੰਦੀ ਸੀ, ਦਾਣੇ ਪੀਠੇ ਜਾਂਦੇ ਸਨ। ਜੇ ਕਿਸੇ ਦਿਨ ਬਹੁਤ-ਹੀ ਸੁਵਖਤੇ ਉਠ ਪੈਣ ਤਾਂ ਮੁੜ ਦੁਬਾਰਾ ਜਪੁਜੀ ਸਾਹਿਬ ਦਾ ਪਾਠ ਕਰਨਾ ਸ਼ੁਰੂ ਕਰ ਦਿੰਦੇ ਸਨ। ਸਤਿਗੁਰੂ ਜੀ ਦੀ ਕਿਰਪਾ ਸਦਕਾ ਘਰ ਵਿਚ ਇਕ ਗਾਂ ਇਕ ਬਕਰੀ ਲਵੇਰੀ ਸੀ। ਇਹ ਗਾਂ ਪਿਤਾ ਜੀ ਨੇ ਬੜੇ ਸ਼ੌਕ ਨਾਲ ਪਿਸ਼ਾਵਰ ਤੋਂ ਇਕ ਪਠਾਣ ਰਾਹੀਂ ਆਪਣੇ ਪਿੰਡ ਭੇਜੀ ਸੀ ਜਿਸ ਨੂੰ 'ਗੋਰੀ ਗਾਂ' ਦੇ ਨਾਂ ਨਾਲ ਸਾਰੇ ਬੁਲਾਉਂਦੇ ਸਨ। ਇਸ ਗਾਂ ਦਾ ਕਦ ਮਧਰਾ ਸੀ। ਦਾਣਾ ਪਠਾ ਥੋੜਾ ਖਾਂਦੀ ਸੀ, ਦੁੱਧ ਢਾਈ ਤਿੰਨ ਸੇਰ ਇਕ ਵੇਲੇ ਦੇ ਦਿੰਦੀ ਸੀ। ਮਾਤਾ ਜੀ ਨੇ ਜਦੋਂ ਚੱਕੀ ਪੀਹ ਕੇ ਵਿਹਲਾ ਹੋਣਾ, ਫਿਰ ਗਾਂ ਚੋਣੀ। ਪਹਿਲਾਂ ਦੁੱਧ ਗ੍ਰੰਥੀ ਸਿੰਘ ਨੂੰ ਗੁਰਦੁਆਰੇ ਵਿਚ ਭੇਜਣਾ, ਫਿਰ ਸਤਿਕਾਰ ਯੋਗ ਦਾਦੀ ਜੀ ਨੂੰ ਚਾਹ ਬਣਾ ਕੇ ਭੇਜਣੀ, ਬਾਕੀ ਦਾ ਦੁੱਧ ਪਰਵਾਰ ਵਿਚ ਵੰਡ ਕੇ ਛਕਣਾ ਛਕਾਉਣਾ। ਆਪ ਦੁੱਧ ਨਹੀਂ ਸਨ ਵੇਚਦੇ, ਸਗੋਂ ਦੁਖ ਸੁਖ ਵੇਲੇ ਜੇ ਕਿਸੇ ਭੈਣ ਭਰਾ ਨੂੰ ਲੋੜ ਪੈ ਜਾਵੇ ਤਾਂ ਖਿੜੇ ਮੱਥੇ ਖੁਸ਼ੀ ਨਾਲ ਦੇਂਦੇ ਸਨ। ਹਾਂ, ਹਰ ਹਫਤੇ ਸਿੰਘਾਂ ਨੂੰ ਦਹੀਂ ਨਾਲ ਕੇਸੀ ਇਸ਼ਨਾਨ ਕਰਾਉਣਾ ਵੱਡਾ ਪੁੰਨ ਸਮਝਦੇ ਸਨ। ਜਦੋਂ ਨਿੰਮ੍ਹਾ ਨਿੰਮ੍ਹਾ ਚਾਨਣਾ ਹੁੰਦਾ, ਦੁੱਧ ਰਿੜਕਣਾ ਸ਼ੁਰੂ ਕਰ ਦਿੰਦੇ ਸਨ। ਮਗਰੋਂ, ਸਤਿਗੁਰਾਂ ਦੇ ਦਰਸ਼ਨ ਪਰਸਣ ਦੀ ਜੋ ਤਾਂਘ ਆਪ ਜੀ ਦੇ ਹਿਰਦੇ ਚੋਂ ਉਠਦੀ ਸੀ, ਉਸ ਦਾ ਰਹੱਸ ਉਹੀ ਜਾਣਦੇ ਸਨ।

ਆਪ ਦੋਵੇਂ ਵੇਲੇ ਗੁਰਦੁਆਰੇ ਨੇਮ ਨਾਲ ਜਾਂਦੇ ਸਨ। ਜੇ ਕਦੇ ਸਰੀਰ ਢਿੱਲਾ ਮੱਠਾ ਹੋ ਜਾਵੇ ਤਾਂ ਵੀ ਵਸ ਲਗੇ ਗੁਰਦੁਆਰੇ ਤੋਂ ਗ਼ੈਰ-ਹਾਜ਼ਰ ਨਹੀਂ ਸਨ ਹੁੰਦੇ। ਸਾਡੇ ਪਿੰਡ ਵਿਚ ਚਾਰ ਗੁਰਦੁਆਰੇ, ਇਕ ਡੇਹਰੀ ਤੇ ਇਕ ਪੰਡਤਾਂ ਦਾ ਘਰ ਸੀ ਪਰ ਆਪ ਸਭ ਥਾਵਾਂ ਤੇ ਹਰ ਰੋਜ਼ ਇਕ ਪਰਸ਼ਾਦੀ ਦੇਂਦੇ ਸਨ। ਗੁਰਦੁਆਰੇ ਵਿਚ ਝਾੜੂ ਦੇਣਾ, ਜਲ ਭਰਨਾ ਇਤ ਆਦਿ ਸੇਵਾ ਵੀ ਬੜੇ ਚਾਉ ਤੇ ਪਿਆਰ ਨਾਲ ਕਰਦੇ ਸਨ। ਸਤਿਗੁਰਾਂ ਅਗੇ ਜਦੋਂ ਅਰਦਾਸ ਕਰਦੇ ਸਨ ਤਾਂ ਬੜੀ ਆਜਜ਼ੀ ਨਾਲ ਦੋਵੇਂ ਨੇਤਰ ਬੰਦ ਕਰ ਕੇ ਹਥ ਜੋੜ ਕੇ ਆਖਦੇ ਹੁੰਦੇ ਸਨ, 'ਹੇ ਮਹਾਰਾਜ ਸਚਿਆ ਪਾਤਸ਼ਾਹ ! ਤੂੰ ਸੁਖ ਵਰਤਾਈਂ, ਸਾਰੇ ਸੁਖੀ ਹੋਣ, ਕਿਸੇ ਦੇ ਸੁਖੀ ਹੋਣ ਸਦਕਾ ਮੇਰੇ ਬਚੇ ਬਚੀਆਂ ਭੀ ਸੁਖੀ ਹੋਣ।'

ਆਪ ਜੀ ਦਾ ਸੁਭਾਅ ਬਹੁਤ ਭੋਲਾ-ਭਾਲਾ ਸੀ। ਚਤੁਰਾਈ ਤਾਂ ਆਪ ਦੇ ਨੇੜੇ ਨਹੀਂ ਸੀ ਲਗੀ। ਆਪ ਦਾ ਹਿਰਦਾ ਵੈਰ-ਭਾਵਨਾ ਤੋਂ ਬਿਲਕੁਲ ਸਖਣਾ ਅਤੇ ਮੈਤਰੀ-ਭਾਵ ਨਾਲ ਭਰਪੂਰ ਸੀ। ਉਹ ਕਿਸੇ ਦਾ ਦੁਖ ਨਹੀਂ ਸਨ ਜਰ ਸਕਦੇ, ਬੜੇ ਕੋਮਲ ਹਿਰਦੇ ਦੇ ਮਾਲਕ ਸਨ। ਆਪ ਜੀ ਦੀ ਜੀਵਨ ਕਿਰਿਆ ਆਮ ਲੋਕਾਂ ਨਾਲੋਂ ਨਿਰਾਲੀ ਸੀ। ਆਪ ਕਿਸੇ ਪਾਸੋਂ ਕੋਈ ਵਸਤੂ ਲੈਣ ਦੀ ਇੱਛਾ ਨਹੀਂ ਸਨ ਰਖਦੇ ਸਗੋਂ ਆਪਣੇ ਕੋਲੋਂ ਦੇ ਕੇ ਖੁੱਸ਼ ਹੁੰਦੇ ਸਨ। ਪਿੰਡਾਂ ਵਿੱਚ ਆਮ ਲੋਕ ਦਾਲ ਭਾਜੀ ਦੋਵੇਂ ਸਮੇਂ ਨਹੀਂ ਸਨ ਬਣਾਉਂਦੇ, ਅਚਾਰ

ਪਿਆਜ ਜਾਂ ਲੂਣ ਮਰਚ ਰਲਾ ਕੇ ਮਿਸਾਲੇ ਨਾਲ ਹੀ ਰੋਟੀ ਖਾ ਲੈਂਦੇ ਸਨ ਪਰ ਗੁਰੂ ਪਾਤਸ਼ਾਹ ਦੀ ਬਖ਼ਸ਼ਿਸ਼ ਨਾਲ ਆਪ ਜੀ ਦੇ ਘਰ ਲੋਹ ਲੰਗਰ ਸਦਾ ਤਪਦੇ ਰਹਿੰਦੇ ਸਨ। ਇਕ ਤਾਂ ਸਾਡਾ ਮਕਾਨ ਚੌਰਾਹੇ ਵਿਚ ਸੀ, ਦੂਜਾ ਮਾਤਾ ਜੀ ਦਾ ਮਿਠ-ਬੋਲਾ ਸੁਭਾਅ ਹੋਣ ਕਾਰਨ ਪਿੰਡ ਵਿਚੋਂ ਕੋਈ ਨਾ ਕੋਈ ਸੁਆਲੀ ਆਇਆ ਰਹਿੰਦਾ ਸੀ। ਮਾਤਾ ਜੀ ਦਾ ਸੁਭਾਅ ਸੀ ਜੋ ਚੀਜ਼ ਘਰ ਵਿਚ ਹੋਵੇ ਕਿਸੇ ਸੁਆਲੀ ਨੂੰ ਨਾਂਹ ਨਹੀਂ ਕਰਨੀ, ਖ਼ਾਲੀ ਨਹੀਂ ਮੋੜਨਾ। ਕਈ ਵਾਰੀ ਆਪਣੇ ਮਹੱਲੇ ਵਿਚੋਂ ਦਾਲ ਸਬਜ਼ੀ ਮੰਗਣ ਲਈ ਕਿਸੇ ਨੇ ਆਣਾ, ਝਟ ਦੇ ਦੇਣੀ। ਇਥੋਂ ਤਕ ਕਿ ਜਿਸ ਵੇਲੇ ਆਪ ਜੀ ਨੇ ਰੋਟੀ ਖਾਣ ਬੈਠਣਾ ਜੇ ਕਿਸੇ ਨੇ ਸਬਜ਼ੀ ਲੈਣ ਲਈ ਭਾਂਡਾ ਚੌਂਕੇ ਤੇ ਰਖਣਾ ਤਾਂ ਆਪਣੀ ਕੌਲੀ ਵਿਚ ਪਾਈ ਸਬਜ਼ੀ ਪਲਟ ਕੇ ਦੇ ਦੇਣੀ, ਆਪ ਰੋਟੀ ਰੁੱਖੀ ਖਾ ਲੈਣੀ। ਇਸ ਤਰ੍ਹਾਂ ਸਬਰ ਸੰਤੋਖ ਨਾਲ ਆਪਣੇ ਹਥੋਂ ਦੇ ਕੇ ਭਲਾ ਮਾਉਂਦੇ ਸਨ। ਘਰ ਹੁੰਦੀ ਚੀਜ਼ ਲੁਕਾਉਂਦੇ ਨਹੀਂ ਸਨ ਅਤੇ ਨਾ ਹੀ ਝੂਠ ਬੋਲਦੇ ਸਨ। ਫਿਰ ਜੇ ਕੋਈ ਚਾਰ ਗਾਲ੍ਹਾਂ ਕਢ ਲਏ ਤਾਂ ਵੀ ਰੋਸ ਨਹੀਂ ਸਨ ਕਰਦੇ, ਅਤੇ ਨਾ ਹੀ ਕਿਸੇ ਦਾ ਮੰਦਾ ਚਿਤਵਦੇ ਸਨ, ਭਾਵ ਬਦਲੇ ਦੀ ਭਾਵਨਾ ਤੋਂ ਹਮੇਸ਼ਾਂ ਦੂਰ ਰਹਿੰਦੇ ਸਨ। ਆਪਣੇ ਕੋਮਲ ਹਿਰਦੇ ਦੀ ਇਕਾਗਰਤਾ ਨੂੰ ਸ਼ਾਂਤਮਈ ਰਖਦੇ ਹੋਏ 'ਭਲਾ ਹੋਸ' ਕਹਿ ਕੇ ਚੁੱਪ ਕਰ ਜਾਂਦੇ ਸਨ। ਆਪ ਜੀ ਦਾ 'ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ' ਵਾਲੇ ਗੁਰਵਾਕ ਤੇ ਪੂਰਨ ਭਰੋਸਾ ਸੀ। ਇਸ ਲਈ ਕਰਮ ਖੇਤਰ ਵਿਚ ਆਪ ਸੂਰਮਿਆਂ ਵਾਂਗ ਡਟੇ ਰਹਿੰਦੇ ਸਨ।

ਆਪ ਜੀ ਦਾ ਪਹਿਰਾਵਾ ਬਹੁਤ ਸਾਦਾ ਭਾਵ ਗੁਰਮੁਖੀ ਬਾਣਾ ਸੀ। ਭੜਕੀਲੇ ਕਪੜੇ ਆਪ ਪਸੰਦ ਨਹੀਂ ਸਨ ਕਰਦੇ। ਗਹਿਣੇ ਕਪੜਿਆਂ ਵੱਲੋਂ ਗੁਰੂ ਪਾਤਸ਼ਾਹ ਦੀ ਬੜੀ ਮਿਹਰ ਸੀ ਪਰ ਆਪ ਹਾਰ-ਸ਼ਿੰਗਾਰ ਤੋਂ ਬਿਲਕੁਲ ਮੁਕਤ ਸਨ। ਪਿੰਡ ਵਾਸੀ ਪਿਤਾ ਜੀ ਨੂੰ ਰਾਜਾ ਅਤੇ ਮਾਤਾ ਜੀ ਨੂੰ ਰਾਣੀ ਕਹਿ ਕੇ ਬੁਲਾਉਂਦੇ ਸਨ ਕਿਉਂਕਿ ਆਪ ਮਾਇਆ ਹੁੰਦਿਆਂ ਨਿਰਲੇਪ ਰਹਿੰਦੇ ਸਨ।

ਮਾਤਾ ਜੀ ਉਤੇ ਅਕਾਲ ਪੁਰਖ ਦੀ ਬੇਅੰਤ ਖੁਸ਼ੀ ਸੀ ਜਿਸ ਦੇ ਫਲਸਰੂਪ ਆਪ ਦੇ ਹਿਰਦੇ ਚੋਂ ਬਦਲੇ ਦੀ ਭਾਵਨਾ ਕਦੇ ਵੀ ਨਹੀਂ ਸੀ ਉਭਰਦੀ। ਸਦਾ ਸੀਤਲ ਤੇ ਸ਼ਾਂਤਮਈ ਸੁਭਾਵ ਵਿਚ ਵਿਚਰਦੇ ਸਨ। ਜੇ ਕਿਸੇ ਮੌਕੇ ਤੇ ਦਿਰਾਣੀਆਂ, ਜਿਠਾਣੀਆਂ ਜਾਂ ਮਹੱਲੇ ਚੋਂ ਕਿਸੇ ਨੇ ਲੜ ਪੈਣਾ, ਕੁਬੋਲ ਵੀ ਬੋਲਣੇ ਪਰ ਆਪ ਸਹਿਨਸ਼ੀਲਤਾ ਨਾਲ ਸੁਣਦੇ ਰਹਿੰਦੇ ਸਨ, ਕੋਈ ਜਵਾਬੀ ਕਾਰਵਾਈ ਨਹੀਂ ਸਨ ਕਰਦੇ। ਹਾਂ, ਇਤਨਾ ਜ਼ਰੂਰ ਆਖਦੇ ਸਨ ਕਿ ਗਾਲਾਂ ਕਢਣ ਵਾਲੇ ਦਾ ਕੀ ਸੌਰਦਾ ਹੈ? ਉਹ ਆਪਣੀ ਜ਼ਬਾਨ ਹੀ ਗੰਦੀ ਕਰਦਾ ਹੈ।

ਆਪ ਜੀ ਗੁਰੂ-ਦਰ ਦੇ ਮੰਗਤੇ ਸਨ, ਕਿਸੇ ਮਨੁੱਖ ਪਾਸੋਂ ਕਿਸੇ ਪ੍ਰਕਾਰ ਦੀ ਜਾਚਨਾ ਨਹੀਂ ਸਨ ਕਰਦੇ। ਜਦੋਂ ਆਪ ਜੀ ਦੇ ਘਰ ਤਿੰਨ ਬੀਬੀਆਂ ਸਨ

ਤਾਂ ਪੁੱਤਰ ਦੀ ਦਾਤਿ ਪ੍ਰਾਪਤੀ ਹਿਤ ਗੁਰੂ-ਦਰਬਾਰ ਵਿਚ ਅਰਦਾਸ ਕੀਤੀ। 'ਹੇ ਕਲਗੀਧਰ ਪਿਤਾ ! ਜੇ ਆਪ ਮੇਰੀ ਝੋਲੀ ਵਿਚ ਭੁਜੰਗੀ ਦੀ ਦਾਤ ਪਾਉ ਤਾਂ ਮੈਂ ਆਪ ਜੀ ਦੇ ਸਚਖੰਡ ਦਰਬਾਰ ਸ੍ਰੀ ਹਜ਼ੂਰ ਸਾਹਿਬ ਬਚੇ ਨੂੰ ਮੱਥਾ ਟਿਕਾਉਣ ਲਈ ਹਾਜ਼ਰ ਹੋਵਾਂਗੀ।' ਸੋ, 'ਗੁਝੀ ਛੰਨੀ ਨਾਹੀ ਬਾਤ॥ ਗੁਰ ਨਾਨਕ ਤੁਠਾ ਕੀਨੀ ਦਾਤਿ' ਦੇ ਪਵਿਤਰ ਵਾਕ ਅਨੁਸਾਰ ਪੁਤਰ ਦੀ ਦਾਤਿ ਪਰਾਪਤ ਹੋਈ। ਉਸ ਤੋਂ ਬਾਅਦ ਲੇਖਕ ਦਾ ਜਨਮ ਹੋਇਆ। ਜਦੋਂ ਆਪ ਸ੍ਰੀ ਹਜ਼ੂਰ ਸਾਹਿਬ ਦਰਸ਼ਨ ਪਰਸਣ ਲਈ ਗਏ ਤਾਂ ਦੋਹਾਂ ਬਚਿਆਂ ਨੂੰ ਨਾਲ ਲਿਆ। ਸਚਖੰਡ ਦਰਬਾਰ ਦੀ ਪਾਵਨ ਧੂੜੀ ਆਪਣੇ ਮੱਥੇ ਤੇ ਲਾਈ। ਦਰਸ਼ਨ ਕਰਕੇ ਤਨ ਮਨ ਸੀਤਲ ਹੋਇਆ।

ਸੰਤ ਨਿਧਾਨ ਸਿੰਘ ਜੀ ਦੇ ਡੇਰੇ ਤੇ ਗਏ। ਬਚਨ ਬਿਲਾਸ ਕਰਦਿਆਂ ਸੰਤਾਂ ਨੇ ਆਖਿਆ। 'ਬੀਬੀ ਜੀ ! ਤੁਸਾਂ ਇਕ ਲਾਲ ਲਈ ਅਰਦਾਸ ਕੀਤੀ ਸੀ, ਵੇਖੋ ਗੁਰੂ ਕਲਗੀਧਰ ਦੀ ਕਿਰਪਾ ਨਾਲ ਤੁਸੀਂ ਦੋ ਲਾਲਾਂ ਨੂੰ ਮੱਥਾ ਟਿਕਾਉਣ ਲਈ ਲਿਆਏ ਹੋ, ਇਹ ਗੁਰੂ ਮਹਾਰਾਜ ਦੀਆਂ ਤੁਹਾਡੇ ਉਪਰ ਕਿਤਨੀਆਂ ਮਿਹਰਾਂ ਹੋਈਆਂ ਹਨ।' ਮਾਤਾ ਤੇ ਪਿਤਾ ਜੀ ਸੰਤਾਂ ਦੇ ਬਚਨ ਸੁਣ ਕੇ ਬੜੇ ਪ੍ਰਸੰਨ ਹੋਏ। ਮਾਂ ਦਾ ਦਿਲ ਬੜਾ ਕੋਮਲ ਹੁੰਦਾ ਹੈ। ਉਹ ਬੱਚੇ ਦੇ ਵਿਕਾਸ ਲਈ, ਅਰੋਗਤਾ ਲਈ ਕੋਈ ਨਾ ਕੋਈ ਮੰਗ ਦਿਲ ਵਿਚ ਟਿਕਾਈ ਰਖਦੀ ਹੈ। ਮਾਤਾ ਜੀ ਆਪ ਦਸਦੇ ਹੁੰਦੇ ਸਨ ਕਿ 'ਜਦੋਂ ਅਸੀਂ ਹਜ਼ੂਰ ਸਾਹਿਬ ਤੁਹਾਨੂੰ ਲੈ ਕੇ ਗਏ ਤਾਂ ਸੰਤ ਨਿਧਾਨ ਸਿੰਘ ਜੀ ਨੂੰ ਆਖਿਆ ਕਿ 'ਸੰਤ ਜੀ! ਗੁਰੂ ਕਲਗੀਧਰ ਪਿਤਾ ਜੀ ਪਾਸ ਇਸ ਬਚੇ ਲਈ ਅਰਦਾਸ ਕਰੋ, ਇਹ ਬੱਚਾ ਫਲ ਆਦਿ ਕੁਝ ਖਾਏ, ਅਸੀਂ ਸਾਰੇ ਖਾਂਦੇ ਹਾਂ ਪਰ ਇਹ ਕੁਝ ਨਹੀਂ ਖਾਂਦਾ।' ਸੰਤਾਂ ਨੇ ਬੇਨਤੀ ਪਰਵਾਨ ਕਰਕੇ ਅਰਦਾਸ ਕੀਤੀ। ਸਤਿਗੁਰੂ ਜੀ ਦੀ ਮਿਹਰ ਹੋਈ, ਸਹਿਜੇ ਸਹਿਜੇ ਲੇਖਕ ਫਲ ਖਾਣ ਲਗ ਪਿਆ। ਇਹ ਮਾਂ ਦੀ ਸਧਰ ਸੀ। ਇਹ ਮਾਂ ਦੀ ਪ੍ਰੀਤਿ ਸੀ:-

**ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥** [ਪੰਨਾ ੧੬੪

ਮਾਤਾ ਜੀ ਨੇਕੀ ਦੇ ਸੋਮੇ ਸਨ। ਭਲਾਈ ਕਰਕੇ ਕਿਸੇ ਨੂੰ ਜਣਾਉਂਦੇ ਨਹੀਂ ਸਨ। ਨਿੰਦਾ ਚੁਗ਼ਲੀ ਕਰਨ ਤੋਂ ਰਹਿਤ ਸਨ। ਸੇਵਾ ਵਿਚ ਇਤਨੇ ਤਤਪਰ ਰਹਿੰਦੇ ਸਨ ਕਿ ਦੋਵੇਂ ਵਕਤ ਦਾਦੀ ਜੀ (ਆਪਣੀ ਸੱਸ) ਨੂੰ ਦੁਧ, ਚਾਹ, ਰੋਟੀ ਆਦਿ ਆਪ ਦੇ ਕੇ ਆਉਂਦੇ ਸਨ। ਦੋ ਚਾਰ ਵਾਰ ਅਜੇਹੀ ਸੇਵਾ ਕਰ ਲੈਣੀ ਕੋਈ ਵਡੀ ਗਲ ਨਹੀਂ ਪਰ ਜੀਵਨ ਭਰ ਇਹ ਡਿਊਟੀ ਨਿਭਾਉਣੀ ਕਿਸੇ ਵਿਰਲੇ ਦੇ ਹਿਸੇ ਵਿਚ ਹੀ ਆਉਂਦੀ ਹੈ।

ਸੰਸਾਰ ਵਿਚ ਭਾਵੇਂ ਭੈਣ, ਭਰਾ, ਚਾਚੇ ਤਾਏ, ਮਾਮੇ ਮਾਮੀਆਂ, ਵਹੁਟੀ ਬੱਚੇ, ਸਾਰੇ ਸਾਕ ਸਨਬੰਧੀ ਚੰਗੇ ਲਗਦੇ ਹਨ ਪਰ ਮਾਂ ਤੇ ਪੁੱਤਰ ਵਰਗੇ

ਪਿਆਰ ਵਾਲਾ ਕੋਈ ਰਿਸ਼ਤਾ ਨਹੀਂ ਹੈ। ਦੁਨੀਆ ਦੇ ਸਿਆਣੇ, ਅਧਿਆਪਕ, ਹੋਰ ਸਜਣ ਮਿਤਰ, ਭਾਵੇਂ ਜੀਵਨ ਜਾਚ ਸਿਖਾਉਣ ਦੀਆਂ ਕਈ ਮੱਤਾਂ ਦੇਂਦੇ ਹਨ ਪਰ ਮੂਲ ਮਤਿ ਜੋ ਮਾਂ ਦੇਂਦੀ ਹੈ, ਉਹ ਬਹੁਤ ਹੀ ਪ੍ਰਭਾਵਸ਼ਾਲੀ ਹੁੰਦੀ ਹੈ। ਜੋ ਕੁਝ ਮਾਂ ਆਪਣੇ ਦੁੱਧ ਰਾਹੀਂ ਬਚੇ ਦੇ ਪੇਟ ਵਿਚ ਭਰਦੀ ਹੈ, ਅਸੀਸਾਂ ਅਤੇ ਸਿਖਿਆਵਾਂ ਦਿੰਦੀ ਹੈ, ਉਹ ਸਭ ਬੱਚੇ ਦੇ ਹਿਰਦੇ ਵਿਚ ਸੰਚਰਦੀਆਂ ਹਨ ਉਨ੍ਹਾਂ ਦਾ ਰੱਸ ਤੇ ਰਹੱਸ ਨਿਰਾਲਾ ਹੀ ਹੁੰਦਾ ਹੈ।

ਅਸੀਂ ਨਿਤ ਅਰਦਾਸ ਰਾਹੀਂ 'ਮਨ ਨੀਵਾ ਤੇ ਮਤਿ ਉਚੀ' ਵਾਲੀ ਮੰਗ ਕਰਦੇ ਹਾਂ ਪਰ ਸਾਡਾ ਧਿਆਨ, ਗਿਆਨ ਦੇ ਮੂਲ-ਸੋਮੇ ਵਲ ਕਦੇ ਨਹੀਂ ਗਿਆ। ਮਾਂ ਬੱਚੇ ਦੀ ਜਾਨ ਤੇ ਪ੍ਰਾਨ ਹੁੰਦੀ ਹੈ। ਉਹ ਆਪਣਾ ਪਿਆਰ ਕਿਤਨਾ ਹੀ ਘੁੱਟ ਘੁੱਟ ਕੇ ਕਿਉਂ ਨਾ ਲਕੋਈ ਰਖੇ, ਬੇਸ਼ਕ ਬਚੇ ਨੂੰ ਝਿੜਕੇ, ਥਪੜ ਪਈ ਮਾਰੇ ਪਰ ਮਾਂ ਦਾ ਅੰਦਰਲਾ ਪਿਆਰ ਪ੍ਰਗਟ ਹੋਏ ਬਿਨਾਂ ਰਹਿ ਨਹੀਂ ਸਕਦਾ। ਮਾਂ ਦਾ ਹਿਰਦਾ ਇਤਨਾ ਕੋਮਲ ਹੁੰਦਾ ਹੈ ਕਿ ਉਹ ਬਚੇ ਦਾ ਤੱਤਾ ਪਿੰਡਾ ਵੇਖ ਕੇ ਆਖਣ ਲਗ ਜਾਂਦੀ ਹੈ, 'ਹੇ ਰੱਬਾ ! ਮੇਰੇ ਬੱਚੇ ਨੂੰ ਕੁਝ ਨਾ ਹੋਵੇ ਇਸ ਨੂੰ ਨਵਾਂ ਨਰੋਆ ਰਖੀਂ, ਇਸ ਦੀਆਂ ਰਦ ਬਲਾਈਂ ਹੋਣ।' ਕਈ ਵਾਰੀ ਮਾਂ ਪੁੱਤਰ ਦੇ ਪਿਆਰ ਪਿੱਛੇ ਪਤੀ ਦਾ ਪਿਆਰ ਵੀ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੀ ਹੈ। ਪਰ ਮਾਂ-ਪਿਆਰ ਦੀ ਕਦਰ ਹਰ ਬਚੇ ਨੂੰ ਨਹੀਂ ਹੁੰਦੀ। ਮਾਂ ਦੇ ਪਿਆਰ ਦੀ ਕਦਰ ਤੇ ਕੀਮਤ ਕੇਵਲ ਓਹੀ ਬੱਚੇ ਜਾਣਦੇ ਹਨ ਜਿਹਨਾਂ ਨੂੰ ਰਬ ਸੁਮਤਿ ਬਖ਼ਸ਼ਦਾ ਹੈ।

ਹਾਂ, ਇਕ ਗਲ ਹੋਰ ਸਮਝਣ ਵਾਲੀ ਹੈ ਕਿ ਮਾਂ ਦੀ ਮਮਤਾ ਤੇ ਮੋਹ, ਸੱਚਾ ਪਿਆਰ ਨਹੀਂ, ਇਹ ਸੱਚੇ ਪਿਆਰ ਦਾ ਇਕ ਅੰਗ ਹੈ। ਮਾਂ ਦਾ ਪਿਆਰ ਉਸ ਚੁੰਬਕ ਵਰਗਾ ਹੈ ਜੋ ਲੋਹੇ ਨੂੰ ਚੁਕ ਲੈਂਦੀ ਹੈ। ਮਾਂ ਜਦੋਂ ਗੰਦੇ-ਮੰਦੇ, ਮੈਲੇ-ਕੁਚੈਲੇ ਬਚੇ ਨੂੰ ਹੱਸਦੇ ਹੱਸਦੇ ਚੁਕ ਕੇ ਆਪਣੀ ਹਿਕ ਨਾਲ ਲਾਉਂਦੀ ਹੈ, ਝੋਲੀ ਵਿਚ ਪਾਉਂਦੀ, ਉਸ ਨੂੰ ਚੁੰਮਦੀ ਹੈ, ਉਸ ਦਾ ਮੂੰਹ ਪੂੰਝਦੀ ਹੈ, ਉਸ ਨੂੰ ਥਾਪੀ ਦੇ ਕੇ ਪਲੋਸਦੀ ਹੈ, ਦੋਹਾਂ ਦੇ ਦਿਲ ਦੀ ਤਾਰ ਜੁੜ ਜਾਂਦੀ ਹੈ। ਮੇਰਾ ਜਿਤਨਾ ਪਿਆਰ ਆਪਣੀ ਮਾਂ ਨਾਲ ਸੀ ਹੋਰ ਕਿਸੇ ਸਬੰਧੀ ਨਾਲ ਨਹੀਂ ਸੀ। ਦਿਨ ਵੇਲੇ ਸਕੂਲ ਜਾਣ ਲਗਿਆਂ ਮਾਂ ਨਾਲੋਂ ਵਿਛੜਨਾ ਪੈਂਦਾ ਸੀ ਉਂਝ ਮੈਂ ਮਾਂ ਤੋਂ ਬਿਨਾਂ ਨਹੀਂ ਸਾਂ ਰਹਿ ਸਕਦਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਮੈਂ 14 ਸਾਲ ਦੀ ਉਮਰ ਤਕ ਆਪਣੀ ਮਾਂ ਤੋਂ ਵਖਰੇ ਨਹੀਂ ਸਾਂ ਸੌਂਦਾ। ਮਾਂ ਦੀ ਗਲਵਕੜੀ, ਮਾਂ ਦਾ ਪਿੱਠ ਅਤੇ ਸਿਰ ਉਤੇ ਹਥ ਫੇਰਨਾ, ਇਤਨਾ ਸੁਖਦਾਈ ਲਗਦਾ ਸੀ ਕਿ ਸਰੀਰ ਦੀ ਸਾਰੀ ਥਕਾਵਟ ਹੀ ਦੂਰ ਹੋ ਜਾਂਦੀ ਸੀ। ਮੈਨੂੰ ਜਦੋਂ ਵੀ ਕੋਈ ਸਰੀਰਕ ਖੇਚਲ ਹੁੰਦੀ ਸੀ ਤਾਂ ਵਾਹਿਗੁਰੂ ਨਾਲੋਂ ਪਹਿਲਾਂ ਮੈਨੂੰ ਮਾਂ ਚੇਤੇ ਆਉਂਦੀ ਸੀ। ਭਾਵੇਂ ਛੋਟੇ ਹੁੰਦਿਆਂ ਮੈਂ ਮਾਂ ਨੂੰ ਭਾਵੇਂ ਤੰਗ ਵੀ ਕਰਦਾ ਸਾਂ

ਪਰ ਮਾਂ ਤੋਂ ਬਿਨਾ ਚੈਨ ਵੀ ਨਹੀਂ ਸੀ ਆਉਂਦਾ। ਜਦੋਂ ਮੈਨੂੰ ਕੋਈ ਸਰੀਰਕ ਕਸ਼ਟ ਹੋਵੇ ਤਾਂ ਪਹਿਲਾਂ ਵਾਹਿਗੁਰੂ ਜੀ ਚੇਤੇ ਆਉਂਦੇ ਸਨ, ਫਿਰ ਮਲਕੜੇ ਜਿਹੇ ਮਾਤਾ ਜੀ ਆ ਮੂਰਤੀਮਾਨ ਹੁੰਦੇ ਹਨ। ਬਹੁਤ ਵਡੀ ਤਕਲੀਫ਼ ਵਾਪਰਨ ਸਮੇਂ ਹੁਣ ਵੀ ਮੇਰੇ ਸਨਮੁਖ ਮੇਰੀ ਪਿਆਰੀ ਮਾਤਾ ਸੂਖਮ ਰੂਪ ਵਿਚ ਸੁਤੇ ਹੀ ਆ ਮਿਲਦੇ ਹਨ, ਮੈਂ ਠੀਕ-ਠਾਕ ਹੋ ਜਾਂਦਾ ਹਾਂ। ਸਚ ਜਾਣੋ, ਇਹ ਮੇਰੇ ਵੱਸ ਦੀ ਗਲ ਨਹੀਂ, ਕੋਈ ਪੂਰਬਲੇ ਜਨਮ ਦਾ ਗੂਹੜਾ ਸਨਬੰਧ ਹੀ ਪ੍ਰਤੀਤ ਹੁੰਦਾ ਹੈ।

ਮਾਂ ਦਾ ਦੀਦਾਰ, ਮਾਂ ਦਾ ਪਿਆਰ, ਮਾਂ ਦਾ ਆਚਾਰ ਤੇ ਵੀਚਾਰ ਪੁਤਰ ਨੂੰ ਬਹੁਤ ਪਿਆਰਾ ਲਗਦਾ ਹੈ। ਜੇ ਬੱਚੇ ਨੂੰ ਆਪਣੀ ਮਾਂ ਨਜ਼ਰੀਂ ਨਾ ਪਏ ਤਾਂ ਉਹ ਵਿਲਕ ਉਠਦਾ ਹੈ। ਇਸੇ ਤਰ੍ਹਾਂ, ਜੇ ਬਚਾ ਮਾਂ ਦੀਆਂ ਅਖਾਂ ਦੇ ਸਾਹਮਣੇ ਨਾ ਹੋਵੇ ਤਾਂ ਮਾਂ ਦੀਆਂ ਆਂਦਰਾਂ ਵਿਚ ਵੀ ਵਲੱਸ ਪੈਣੇ ਸ਼ੁਰੂ ਹੋ ਜਾਂਦੇ ਹਨ। ਸੋ, ਇਹ ਪਿਆਰ ਬਨਾਉਟੀ ਨਹੀਂ, ਕੁਦਰਤੀ ਹੈ। ਇਹ ਅਤਿ ਕਥਨੀ ਨਹੀਂ, ਸਚਿਆਈ ਹੈ। ਸਰੋਵਰ ਵਿਚੋਂ ਪਾਣੀ ਦਾ ਸੁਕ ਜਾਣਾ, ਸੂਰਜ ਵਿਚੋਂ ਰੋਸ਼ਨੀ ਦਾ ਮੁਕ ਜਾਣਾ ਸੰਭਵ ਹੈ ਪਰ ਮਾਂ ਦੇ ਦਿਲ ਵਿਚੋਂ ਪੁੱਤਰ ਦਾ ਪਿਆਰ ਸੁਪਨੇ ਵਿਚ ਵੀ ਓਹਲੇ ਨਹੀਂ ਹੋ ਸਕਦਾ। ਏਦਾਂ ਦੇ ਕਈ ਹੋਰ ਵੀਚਾਰ ਹਿਰਦੇ ਵਿਚ ਘੁੰਮਦੇ ਰਹਿੰਦੇ ਹਨ, ਪਰ ਓਹ ਕਿਸੇ ਨੂੰ ਦਸਣ ਤੇ ਚਿਤ ਨਹੀਂ ਕਰਦਾ। ਪਰਮ ਸਤਿਕਾਰ ਯੋਗ ਪਿਤਾ ਸ੍ਰ. ਅਤਰ ਸਿੰਘ ਜੀ ਦਾ ਮਹਾਂਪੁਰਖਾਂ ਵਾਲਾ ਜੀਵਨ ਸੀ, ਜਿਸ ਦੇ ਦਰਸ਼ਨ 'ਵੈਰਾਗ ਲਹਿਰਾਂ ਤੇ ਸਫਲ ਜੀਵਨ' ਪੁਸਤਕ ਵਿਚੋਂ ਕੀਤੇ ਜਾ ਸਕਦੇ ਹਨ:-

**ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ,**
**ਕੈ ਜਾਨੈ ਜਿਸੁ ਮਨਿ ਧਰੈ ॥**
**ਜਨੁ ਨਾਨਕ ਹਰਿ ਦੇਖਿ ਸੁਖੁ ਪਾਵੈ,**
**ਸਭ ਤਨ ਕੀ ਭੂਖ ਟਰੈ ॥** **[ਪੰਨਾ ੧੨੬੩**

ਜੀਵਨ-ਜੁਗਤਿ ਬਾਰੇ ਪਹਿਲੇ ਪ੍ਰਕਰਣਾਂ ਵਿਚ ਵੀ ਬਹੁਤ ਕੁਝ ਲਿਖਿਆ ਜਾ ਚੁੱਕਾ ਹੈ। ਇਥੇ ਤਾਂ ਨਾਂ-ਮਾਤਰ ਮਾਤਾ ਜੀ ਦੀ ਜੀਵਨ-ਜੁਗਤੀ ਨੂੰ ਦਰਸਾਇਆ ਹੈ।



# ਜੀਵਨ ਅਸੀਸ

**ਜੀਵਤ ਜੀਵਤ ਜੀਵਤ ਰਹਹੁ ॥**
**ਰਾਮ ਰਸਾਇਣੁ ਨਿਤ ਉਠਿ ਪੀਵਹੁ ॥**
**ਹਰਿ ਹਰਿ ਹਰਿ ਹਰਿ ਰਸਨਾ ਕਹਹੁ ॥ [ਪੰਨਾ ੧੧੩੮**

ਸੰਸਾਰ ਵਿੱਚ ਸਮਾਜਕ ਰਿਵਾਜਾਂ ਰਹੁਰੀਤੀਆਂ ਦੀ ਭਰਮਾਰ ਹੈ। ਜਿਤਨੇ ਧਰਮ ਹਨ, ਸਭ ਦਾ ਆਪੋ ਆਪਣਾ ਵਿਧਾਨ ਹੈ। ਜੀਵਨ ਵਿਚ ਪ੍ਰਫੁਲਤ ਹੋਣ ਲਈ 'ਅਸੀਸ' (ਆਸ਼ੀਰਵਾਦ) ਲੈਣ ਦੀ ਪਰੰਪਰਾ ਬਹੁਤ ਪੁਰਾਣੀ ਹੈ, ਅਸ਼ੀਰਵਾਦ ਜਾਂ ਬਦ-ਅਸੀਸ ਸਭ ਜ਼ਬਾਨੀ ਕਲਾਮੀ ਹੁੰਦੀ ਹੈ। ਸਚੇ ਦਿਲੋਂ, ਭਾਵਨਾ ਨਾਲ ਦਿਤੀ ਅਸੀਸ ਦਾ ਚੰਗਾ ਪ੍ਰਭਾਵ ਪੈਂਦਾ ਹੈ। ਇਸ ਨਾਲ ਜਿਥੇ ਵਿਸ਼ੇਸ਼ ਵਿਅਕਤੀਆਂ, ਧਾਰਮਿਕ ਹਸਤੀਆਂ ਦਾ ਸਤਿਕਾਰ ਵਧਦਾ ਹੈ, ਉਥੇ ਅਸ਼ੀਰਵਾਦ ਲੈਣ ਵਾਲਿਆਂ ਦੇ ਘਰਾਂ ਵਿਚ ਵੀ ਗਹਿਮਾ-ਗਹਿਮੀ ਲੱਗੀ ਰਹਿੰਦੀ ਹੈ। ਬੱਚੇ ਦੇ ਜਨਮ ਅਤੇ ਸਕੂਲ ਵਿਚ ਪੜ੍ਹਨ ਪਾਉਣ ਸਮੇਂ ਰਿਸ਼ਤੇ-ਨਾਤੇ ਵਿਆਹ ਅਤੇ ਹੋਰ ਅਨੰਦ ਕਾਰਜਾਂ ਸਮੇਂ ਅਸ਼ੀਰਵਾਦ ਦੇਣ ਵਾਲੀ ਲਹਿਰ ਜ਼ੋਰਾਂ ਤੇ ਹੈ ਪਰ ਸਮਾਗਮਾਂ ਦੀ ਸਮਾਪਤੀ ਮਗਰੋਂ ਜਦੋਂ ਪ੍ਰੀਤੀ-ਭੋਜਨ ਵਰਤਾਇਆ ਜਾਂਦਾ ਹੈ ਤਾਂ ਮਾਸ ਤੇ ਸ਼ਰਾਬ ਦੀ ਵਰਤੋਂ ਨਾਲ ਸਾਰਾ ਵਰਤਾਵਰਨ ਗੰਧਲਾ ਹੋ ਜਾਂਦਾ ਹੈ। ਨਾਮ-ਰਸੀਆਂ ਰੂਹਾਂ ਅਸੀਸਾਂ ਦੇਣ ਦੀ ਬਜਾਏ ਅੰਤਰ-ਆਤਮੇ ਲਾਹਨਤਾਂ ਹੀ ਪਾਉਂਦੀਆਂ ਹਨ ਕਿਉਂਕਿ ਮਨਮਤਿ ਵੇਖ ਕੇ ਉਨ੍ਹਾਂ ਦਾ ਦਿਲ ਦੁੱਖਦਾ ਹੈ। ਸਗਣਾਂ ਤੇ ਅਪਸਗਣਾ ਦਾ ਗੁਰਮਤਿ ਨਾਲ ਕੋਈ ਸਬੰਧ ਨਹੀਂ, ਪਰ ਸੰਸਾਰੀਆਂ ਦੀ ਸੁਰਤਿ ਅਜਿਹੀਆਂ ਕੁਰੀਤੀਆਂ ਵਿਚ ਸਦਾ ਫੱਸੀ ਰਹਿੰਦੀ ਹੈ। ਜਦੋਂ ਗੁਰਬਾਣੀ ਦਾ ਸ਼ਬਦ ਕੀਰਤਨ ਹੋ ਗਿਆ, ਅਰਦਾਸਿ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਹੋ ਗਿਆ, ਦਸੋ, ਫਿਰ ਅਸੀਸ ਦੇਣ ਵਿੱਚ ਕਿਹੜੀ ਕਸਰ ਰਹਿ ਗਈ?

ਅਸੀਸ ਲੈਣ ਵਾਲੇ ਬੱਚੇ ਦੇ ਮਾਤਾ ਪਿਤਾ ਦਾ ਫਰਜ਼ ਬਣਦਾ ਹੈ ਕਿ ਉਹ ਕੇਵਲ ਗੁਰਮਤਿ ਰਹੁਰੀਤੀ ਅਪਨਾਏ, ਸੰਸਾਰ ਦੇ ਮਗਰ ਨਾ ਜਾਏ, ਆਪਣਾ ਸਰੀਰ, ਮਨ ਆਦਿ ਮੋਹ-ਮਾਇਆ ਵਿਚ ਨਾ ਫਸਾਏ ਕਿਉਂਕਿ ਇਸ ਨਾਲ ਕਲਪਨਾ ਵਿਚ ਵਾਧਾ ਹੁੰਦਾ ਹੈ।

'ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚੋਂ ਵੀ ਬੱਚੇ ਨੂੰ ਅਸੀਸ ਦੇਣ ਦਾ ਸੰਕੇਤ ਮਿਲਦਾ ਹੈ। ਪਹਿਲਾਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਵਿਚ ਗੂਜਰੀ ਰਾਗ ਅੰਦਰ 'ਪੂਤਾ ਮਾਤਾ ਕੀ ਆਸੀਸ' ਵਾਲੇ ਸ਼ਬਦ ਦੇ ਦਰਸ਼ਨ ਕਰੋ:-

**ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ,**
**ਪਿਤਰੀ ਹੋਇ ਉਧਾਰੋ ॥**
**ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ,**
**ਜਾ ਕਾ ਅੰਤੁ ਨ ਪਾਰੋ ॥ ੧ ॥**
**ਪੂਤਾ! ਮਾਤਾ ਕੀ ਆਸੀਸ ॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ,**
**ਸਦਾ ਭਜਹੁ ਜਗਦੀਸ ॥ ੧ ॥ ਰਹਾਉ ॥**
**ਸਤਿਗੁਰੁ ਤੁਮ੍ ਕਉ ਹੋਇ ਦਇਆਲਾ,**
**ਸੰਤ ਸੰਗਿ ਤੇਰੀ ਪ੍ਰੀਤਿ ॥**
**ਕਾਪੜੁ ਪਤਿ ਪਰਮੇਸਰੁ ਰਾਖੀ;**
**ਭੋਜਨੁ ਕੀਰਤਨੁ ਨੀਤਿ ॥ ੨ ॥**
**ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ,**
**ਹਰਿ ਸਿਮਰਤ ਅਨਦ ਅਨੰਤਾ ॥**
**ਰੰਗ ਤਮਾਸਾ ਪੂਰਨ ਆਸਾ,**
**ਕਬਹਿ ਨ ਬਿਆਪੈ ਚਿੰਤਾ ॥ ੩ ॥**
**ਭਵਰੁ ਤੁਮ੍ਾਰਾ ਇਹੁ ਮਨੁ ਹੋਵਉ,**
**ਹਰਿ ਚਰਣਾ ਹੋਹੁ ਕਉਲਾ ॥**
**ਨਾਨਕ ਦਾਸੁ ਉਨ ਸੰਗਿ ਲਪਟਾਇਓ,**
**ਜਿਉ ਬੂੰਦਹਿ ਚਾਤ੍ਰਿਕੁ ਮਉਲਾ॥੪॥੩॥੪॥** [ਪੰਨਾ ੪੯੬

ਉਪਰੋਕਤ ਸ਼ਬਦ ਦੀ ਇਤਿਹਾਸਕ ਪਰੰਪਰਾ ਦਾ ਪਿਛੋਕੜ ਇਉਂ ਪ੍ਰਸਿਧ ਹੈ:-

"ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰ ਗਦੀ ਤੇ ਸੁਭਾਇਮਾਨ ਹੋਣ ਮਗਰੋਂ ਮਾਤਾ ਭਾਨੀ ਜੀ ਪਾਸ ਆਏ ਤਾਂ ਮਾਤਾ ਜੀ ਨੇ ਆਪ ਜੀ ਨੂੰ ਆਤਮ-ਰੱਸ ਨਾਲ ਭਿੱਜੀ ਹੋਈ ਅਸੀਸ ਦਿਤੀ ਜਿਹੜੀ, ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧੁਰੋਂ ਆਈ ਮਿੱਠੀ ਸ਼ਬਦਾਵਲੀ ਨਾਲ ਗੁੰਦ ਕੇ ਸਿਖ ਜਗਤ ਦੇ ਸਾਹਮਣੇ ਰਖੀ। ਇਸ ਅਸੀਸ ਵਿਚ 'ਅੰਮ੍ਰਿਤੁ ਪੀਵਹੁ, ਸਦਾ ਚਿਰੁ ਜੀਵਹੁ, ਹਰਿ ਸਿਮਰਤ ਅਨਦ ਅਨੰਤਾ॥ ਰੰਗ ਤਮਾਸਾ ਪੂਰਨ ਆਸਾ, ਕਬਹਿ ਨ ਬਿਆਪੈ ਚਿੰਤਾ' ਵਾਲੀ ਰਸਦਾਇਕ ਸ਼ਬਦਾਵਲੀ ਦਾ ਪ੍ਰਯੋਗ ਹਰੇਕ ਜਗਿਆਸੂ ਦੀ ਆਤਮਾ ਨੂੰ ਨਿਹਾਲੋ ਨਿਹਾਲ ਕਰ ਦਿੰਦਾ ਹੈ। ਇਕ ਗਲ ਚੇਤੇ ਰਖੋ ਕਿ ਅਖਉਤੀ ਅਸੀਸ ਥੋਥੀ ਹੁੰਦੀ ਹੈ ਪਰ ਗੁਰੂ ਜੀ ਦੀ 'ਅਸੀਸ' ਸ਼ਬਦ-ਕਲਾ ਨਾਲ ਭਰਪੂਰ ਹੁੰਦੀ ਹੈ। 'ਅਸੀਸ' ਦਾ ਇਹ ਪ੍ਰਵਾਣਿਤ ਨਮੂੰਨਾ ਸਦਾ ਲਈ

ਚੇਤੇ ਰਖਣ ਦੀ ਲੋੜ ਹੈ। ਸਮੂਹ ਗੁਰਸਿਖਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣਾ ਘਰੋਗੀ ਵਾਤਾਵਰਨ ਗੁਰਬਾਣੀ ਵੀਚਾਰ ਅਨੁਸਾਰ ਬਣਾਉਣ ਜਿਸ ਨਾਲ ਉਨ੍ਹਾਂ ਦਾ 'ਇਹ ਲੋਕ ਸੁਖੀਏ ਪ੍ਰਲੋਕ ਸੁਹੇਲੇ' ਵਾਲੀ ਸੱਧਰ ਪੂਰੀ ਹੋ ਜਾਵੇ। ਸਹੀ ਅਰਥਾਂ ਵਿਚ ਨਾਮ ਨਾਲ ਭਰਪੂਰ ਇਹ 'ਅਸੀਸ' ਗੁਰੂ ਨਦਰਿ ਦੀ ਪ੍ਰਤੀਕ ਹੈ:-

**ਲਖ ਖੁਸੀਆ ਪਾਤਿਸਾਹੀਆ, ਜੇ ਸਤਿਗੁਰੁ ਨਦਰਿ ਕਰੇਇ॥**
**ਨਿਮਖ ਏਕ ਹਰਿਨਾਮੁ ਦੇਇ, ਮੇਰਾ ਮਨੁ ਤਨੁ ਸੀਤਲੁ ਹੋਇ॥**
**ਜਿਸ ਕਉ ਪੂਰਬਿ ਲਿਖਿਆ, ਤਿਨਿ ਸਤਿਗਰ ਚਰਨ ਗਹੇ ॥**
**[ਪੰਨਾ ੪੪**

ਪਿਤਾ ਜੀ ! ਆਪ ਪਾਸੋਂ ਇਹ ਮੰਗਣ ਤੇ ਦਿਲ ਕਰ ਆਇਆ ਹੈ, ਕਿਰਪਾ ਕਰਕੇ ਇਹ ਦਾਤਿ ਸੇਵਕ ਦੀ ਝੋਲੀ ਵਿਚ ਪਾ ਦਿਉ ਜੀ:-

**ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥**
**ਉਰਿ ਲਾਗਹੁ ਸੁਆਮੀ ਪ੍ਰਭ ਮੇਰੇ,**
**ਪੂਰਬਿ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ॥**
**ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ,**
**ਹਮਰੇ ਦੋਖ ਰਿਦੈ ਮਤ ਧਾਰਹੁ ॥**
**ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮਹੀ,**
**ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥**
**ਜਲ ਬਿਹੂਨ ਮੀਨ ਕਤ ਜੀਵਨ,**
**ਦੂਧ ਬਿਨਾ ਰਹਨੁ ਕਤ ਬਾਰੋ ॥**
**ਜਨ ਨਾਨਕ ਪਿਆਸ ਚਰਨ ਕਮਲਨ ਕੀ,**
**ਪੇਖਿ ਦਰਸੁ ਸੁਆਮੀ ਸੁਖ ਸਾਰੋ ॥ [ਪੰਨਾ ੮੨੯**

--- ---

**ਹਉ ਮਾਗਉ ਤੁਝੈ ਦਇਆਲ, ਕਰਿ ਦਾਸਾ ਗੋਲਿਆ ॥**
**ਨਉ ਨਿਧਿ ਪਾਈ ਰਾਜੁ, ਜੀਵਾ ਬੋਲਿਆ ॥**
**ਅੰਮ੍ਰਿਤੁ ਨਾਮੁ ਨਿਧਾਨੁ, ਦਾਸਾਂ ਘਰਿ ਘਣਾ ॥**
**ਤਿਨ ਕੈ ਸੰਗਿ ਨਿਹਾਲੁ, ਸ੍ਰਵਣੀ ਜਸੁ ਸੁਣਾ ॥**
**ਕਮਾਵਾ ਤਿਨ ਕੀ ਕਾਰ, ਸਰੀਰੁ ਪਵਿਤੁ ਹੋਇ ॥**
**ਪਖਾ ਪਾਣੀ ਪੀਸਿ, ਬਿਗਸਾ ਪੈਰ ਧੋਇ ॥**
**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ, ਸੰਤ ਧਰਮ ਸਾਲੀਐ ॥ [ਪੰਨਾ ੫੧੮**



# ਅੰਤਕਾ

**ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ,**
**ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ॥ [ਪੰਨਾ ੩੨੨**

ਮਨੁੱਖਾ-ਜਨਮ ਨਾਮ-ਸਿਮਰਨ ਤੋਂ ਬਿਨਾ 'ਧ੍ਰਿਗੁ ਧ੍ਰਿਗੁ ਜੀਵਾਇਆ' ਹੈ। ਹਾਂ, ਜੋ ਮਨੁੱਖ ਇਕਾਗਰ ਚਿਤ ਨਾਲ ਇਕ ਨਿਮਖ ਮਾਤਰ ਵੀ ਸਿਮਰਨ ਵਿਚ ਜੁੜ ਜਾਵੇ ਤਾਂ ਸਮਝੋ ਉਹ ਸਦਾ ਲਈ ਸਥਿਰ ਹੋ ਗਿਆ ਭਾਵ ਅਮਰ ਹੋ ਗਿਆ। ਹਰੇਕ ਮਨੁੱਖ ਦਾ ਜੀਵਨ-ਬੇੜਾ ਸਿਮਰਨ ਸਦਕਾ ਹੀ ਭਉਜਲ ਸੰਸਾਰ ਤੋਂ ਪਾਰ ਹੋਣਾ ਹੈ।

ਜਿਵੇਂ ਸੰਸਾਰ ਵਿਚ ਮਾਤਾ-ਪਿਤਾ, ਭੈਣਾ-ਭਰਾਵਾਂ ਉਤੇ ਅਧਾਰਤ ਇਕ ਪਰਿਵਾਰ ਹੁੰਦਾ ਹੈ ਤਿਵੇਂ ਆਤਮਿਕ ਮੰਡਲ ਵਿਚ ਵੀ ਜੀਵ ਰੂਪ ਜਗਿਆਸੂ ਦਾ ਇਕ ਵਿਸ਼ੇਸ਼ ਪਰਵਾਰ ਹੈ ਜੋ ਸਤ, ਸੰਤੋਖ, ਦਇਆ, ਧਰਮ, ਨਿਰਮਲ-ਕਰਣੀ ਆਦਿ ਦੈਵੀ ਗੁਣਾਂ ਉਤੇ ਨਿਰਧਾਰਤ ਹੁੰਦਾ ਹੈ। ਇਸ ਮੰਡਲ ਵਿਚ ਜੀਵਨ ਦੀ ਪਹਿਲੀ ਸਿਖਿਆ-ਦਾਤੀ 'ਮਤਿ' ਹੈ ਜੋ ਮਾਤਾ ਸਮਾਨ ਪਿਆਰ ਨਾਲ ਇਸ ਨੂੰ ਪਲੋਸਦੀ ਤੇ ਪਾਲਨਾ ਕਰਦੀ ਹੈ। ਜਿਵੇਂ ਪਰਵਾਰ ਵਿਚ ਪਿਤਾ ਸਿਰਮੌਰ ਹੁੰਦਾ ਹੈ, ਉਹ ਘਰੋਗੀ ਮਸਲਿਆਂ ਨੂੰ ਨਜਿੱਠਦਾ ਹੈ, ਹੋਰ ਹਰ ਪ੍ਰਕਾਰ ਦਾ ਪ੍ਰਬੰਧ ਕਰਦਾ ਹੈ, ਤਿਵੇਂ ਸੰਤੋਖ, ਪਿਤਾ ਸਮਾਨ ਜੀਵਨ ਦੇ ਸਾਰੇ ਕਾਰਜ ਨੇਪਰੇ ਚਾੜ੍ਹਨ ਵਿੱਚ ਸਹਾਈ ਹੁੰਦਾ ਹੈ। ਜਿਵੇਂ ਪਿਤਾ ਪਰਵਾਰ ਦੀ ਪਾਲਨਾ ਹਿਤ ਸੁਖ ਦੁੱਖ ਸਮੇਂ ਸਦਾ ਹੀ ਤੱਤਪਰ ਰਹਿੰਦਾ ਹੈ ਤਿਵੇਂ ਸੰਤੋਖੀ ਸਿਖ ਹਰ ਸਮੇਂ ਸਤਿਗੁਰੂ ਜੀ ਦੀ ਆਗਿਆ ਵਿਚ ਦ੍ਰਿੜ ਰਹਿੰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਜੋ ਸੰਕੇਤ ਮਿਲਦਾ ਹੈ ਉਹ ਜੀਵਨ ਅਗਵਾਈ ਲਈ ਬਹੁਤ ਹੀ ਲਾਭਦਾਇਕ ਹੈ:-

**ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥**
**ਮਤਿ ਮਾਤਾ ਮਤਿ ਜੀਉ, ਨਾਮੁ ਮੁਖਿ ਰਾਮਾ ॥**
**ਸੰਤੋਖੁ ਪਿਤਾ, ਕਰਿ ਗੁਰੁ ਪੁਰਖੁ ਅਜਨਮਾ ॥**
**ਵਡਭਾਗੀ ਮਿਲੁ ਰਾਮਾ ॥ [ਪੰਨਾ ੧੭੨**

ਗੁਰਬਾਣੀ ਦਾ ਅਧਿਐਨ ਕੀਤਿਆਂ ਇਹ ਪੱਤਾ ਚਲਦਾ ਹੈ ਕਿ ਜੀਵਨ ਦਾ ਵਿਸ਼ੇਸ਼ ਧੁਰਾ 'ਸਚੁ' ਹੈ। ਜੀਵਨ ਦਾ ਅਵਗਾਹਨ ਕਰਨ ਮਗਰੋਂ ਜੋ ਚੇਤਨਾ ਮਿਲਦੀ ਹੈ ਉਸ ਦੇ ਸਮੂਹ ਅੰਸ ਹੇਠ ਲਿਖੇ ਸ਼ਬਦ ਚੋਂ ਇਉਂ ਰੂਪਮਾਨ ਹੁੰਦੇ ਹਨ:-

**ਕਤ ਕੀ ਮਾਈ ਬਾਪੁ ਕਤ ਕੇਰਾ, ਕਿਦੂ ਥਾਵਹੁ ਹਮ ਆਏ॥**

ਅਗਨਿ ਬਿੰਬ ਜਲ ਭੀਤਰਿ ਨਿਪਜੇ,
ਕਾਹੇ ਕੰਮਿ ਉਪਾਏ ॥ ੧ ॥
ਮੇਰੇ ਸਾਹਿਬਾ, ਕਉਣੁ ਜਾਣੈ ਗੁਣ ਤੇਰੇ ॥
ਕਹੇ ਨ ਜਾਨੀ ਅਉਗਣ ਮੇਰੇ ॥੧॥ ਰਹਾਉ॥
ਕੇਤੇ ਰੁਖ ਬਿਰਖ ਹਮ ਚੀਨੇ, ਕੇਤੇ ਪਸੂ ਉਪਾਏ ॥
ਕੇਤੇ ਨਾਗ ਕੁਲੀ ਮਹਿ ਆਏ, ਕੇਤੇ ਪੰਖ ਉਡਾਏ॥੨॥
ਹਟ ਪਟਣ ਬਿਜ ਮੰਦਰ ਭੰਨੈ, ਕਰਿ ਚੋਰੀ ਘਰਿ ਆਵੈ ॥
ਅਗਹੁ ਦੇਖੈ ਪਿਛਹੁ ਦੇਖੈ, ਤੁਝ ਤੇ ਕਹਾ ਛਪਾਵੈ ॥੩॥
ਤਟ ਤੀਰਥ ਹਮ ਨਵ ਖੰਡ ਦੇਖੇ, ਹਟ ਪਟਣ ਬਾਜਾਰਾ ॥
ਲੈ ਕੇ ਤਕੜੀ ਤੋਲਣਿ ਲਾਗਾ,
ਘਟ ਹੀ ਮਹਿ ਵਣਜਾਰਾ ॥ ੪ ॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ,
ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ,
ਡੁਬਦੇ ਪਥਰ ਤਾਰੇ ॥ ੫ ॥
ਜੀਅੜਾ ਅਗਨਿ ਬਰਾਬਰਿ ਤਪੈ, ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ,
ਸੁਖੁ ਹੋਵੈ ਦਿਨੁ ਰਾਤੀ॥੬॥੫॥੧੭॥

[ਗਉੜੀ ਚੇਤੀ ਮਹਲਾ ੧, ਪੰਨਾ ੧੫੬

ਇਕ ਨਿੱਕਾ ਜਿਹਾ ਜੀਵ ਰੂਪੀ ਕੀੜਾ ਉਸ 'ਕਾਦਰ ਕਰੀਮ ਸੋਈ॥ ਰਾਜਕ ਰਹੀਮ ਓਈ' ਦੀ ਬੇਅੰਤਤਾ ਨੂੰ ਕਿਵੇਂ ਲਖ ਸਕਦਾ ਹੈ? ਜੀਵ ਨੂੰ ਕੀ ਪਤਾ ਹੈ, ਉਸ ਨੇ ਪਿਛੇ ਕਿਤਨੇ ਜਨਮ ਲਏ? ਵਰਤਮਾਨ ਜਨਮ ਵੀ ਪੂਰਬਲੇ ਜਨਮਾਂ ਦੀ ਕੜੀ ਨਾਲ ਜੁੜਿਆ ਹੋਇਆ ਹੈ। ਗੁਰਬਾਣੀ ਦਾ ਫੁਰਮਾਨ ਹੈ:-

ਜੁੜਿ ਜੁੜਿ ਵਿਛੁੜੇ, ਵਿਛੁੜਿ ਜੁੜੇ ॥
ਜੀਵਿ ਜੀਵਿ ਮੁਏ, ਮੁਏ ਜੀਵੇ ॥
ਕੇਤਿਆ ਕੇ ਬਾਪ, ਕੇਤਿਆ ਕੇ ਬੇਟੇ,
ਕੇਤੇ ਗੁਰ ਚੇਲੇ ਹੂਏ ॥ [ਪੰਨਾ ੧੨੩੮

ਅਲਪਗ ਜੀਵ ਨੂੰ ਇਹ ਗਲ ਚਿਤ ਚੇਤੇ ਹੀ ਨਹੀਂ ਕਿ ਉਹ ਕਿਤਨਿਆ ਦਾ ਮਾਤਾ ਪਿਤਾ ਬਣਿਆ, ਕਿਤਨਿਆਂ ਦਾ ਬੇਟਾ ਬਣਿਆ। ਮਨੁੱਖ ਦੀ ਜੀਵਨ ਯਾਤਰਾ ਬਹੁਤ ਹੀ ਲੰਮੀ ਹੈ ਕਿਉਂਕਿ ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨਾ ਤੋਂ ਇਹ ਸੋਝੀ ਮਿਲਦੀ ਹੈ ਕਿ ਮਨੁੱਖ ਬਣਨ ਤੋਂ ਪਹਿਲਾਂ ਜੀਵ ਕਈ ਜਨਮ ਕੀੜੇ ਪਤੰਗੇ, ਹਾਥੀ, ਮੱਛ, ਹਿਰਨ, ਪੰਖੀ, ਸਰਪ ਆਦਿ ਜੂਨਾਂ ਵਿਚ

ਵਿਚਰਦਾ ਰਿਹਾ। ਗੁਰ ਕਿਰਪਾ ਸਦਕਾ ਜਦੋਂ ਇਸ ਦੇ ਗਿਆਨ ਚਖ਼ਸ਼ੂ ਖੁਲ੍ਹੇ ਤਾਂ ਇਸ ਨੂੰ ਰਤੀ ਭਰ ਸੋਝੀ ਆਈ, ਤਾਂ ਨਿਮਰ ਭਾਵਨਾ ਸਹਿਤ ਪ੍ਰਭੂ ਅਗੇ ਇਉਂ ਬੇਨਤੀ ਕਰਨ ਲੱਗਾ:-

**ਜੇਤਾ ਸਮੁੰਦ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ॥**

ਤੀਜਾ ਨੇਤਰ ਖੁਲ੍ਹਣ ਵਾਲੇ ਨੂੰ ਹੀ ਸ਼ਬਦ-ਗਿਆਨ ਦੁਆਰਾ ਪਤਾ ਲਗਦਾ ਹੈ ਕਿ ਮਨੁੱਖਾ ਦੇਂਹੀ ਰੱਬੀ ਭਜਨ ਬੰਦਗੀ ਕਰਨ ਲਈ ਮਿਲੀ ਹੈ। ਇਸ ਲਈ ਮੰਗਤਾ ਬਣ ਕੇ ਝੋਲੀ ਅਡ ਕੇ ਸਿਰਜਣ ਹਾਰ ਪਿਤਾ ਜੀ ਦੇ ਸਨਮੁਖ ਹੋ ਕੇ ਇਉਂ ਬੇਨਤੀ ਕਰਦਾ ਹੈ:-

**ਜਾ ਕਾਰਣਿ ਇਹ ਦੁਲਭ ਦੇਹ ॥**
**ਸੋ ਬੋਲੁ ਮੇਰੇ ਪ੍ਰਭੂ ਦੇਹਿ ॥**
**ਸਾਧ ਸੰਗਤਿ ਮਹਿ ਇਹੁ ਬਿਸ੍ਰਾਮੁ ॥**
**ਸਦਾ ਰਿਦੈ ਜਪੀ ਪ੍ਰਭ ਤੇਰਾ ਨਾਮੁ ॥** [ਪੰਨਾ ੧੧੮੧

ਇਹ ਬੇਨਤੀ ਸਾਧਾਰਨ ਨਹੀਂ, ਨਾ ਹੀ ਕੋਈ ਜੀਵ ਛੇਤੀ ਛੇਤੀ ਏਦਾਂ ਦੀ ਮੰਗ ਕਰਦਾ ਹੈ। ਜਦੋਂ ਬੈਰਾਗੀ ਜੀਊੜੇ ਦੇ ਨੇਤਰ ਹੰਝੂਆਂ ਨਾਲ ਭਰੇ ਹੋਏ ਹੁੰਦੇ ਹਨ ਤਾਂ ਕਿਤੇ ਅਜਿਹੀ ਅਰਦਾਸਿ ਕਰਨ ਦੀ ਅਮੋਲਕ ਰੁਚੀ ਬਣ ਆਉਂਦੀ ਹੈ। ਅਜੇਹੀ ਜੋਦੜੀ ਹੀ ਕਰਤਾ ਪੁਰਖ ਜੀ ਨਾਲ ਆਪਣੇ ਦੁਖ ਸੁਖ ਦੀ ਸਾਂਝ ਬਣਾਉਂਦੀ ਹੈ। ਆਸਾ ਕੀ ਵਾਰ ਵਿਚ ਹਰ ਰੋਜ਼ ਪੜ੍ਹਦੇ ਸੁਣਦੇ ਹਾਂ:-

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**
**ਨਾਨਕ, ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥** [ਪੰਨਾ ੪੭੪

ਇਹ ਦਾਤਿ ਹੀ ਜਗਿਆਸੂ ਦਾ ਮਾਰਗ ਦਰਸ਼ਨ ਕਰਦੀ ਹੈ। ਮਨ ਨੂੰ ਮਾਰਨ ਦੀ ਜੋ ਪ੍ਰੇਰਨਾ ਤੇ ਜੁਗਤੀ ਗੁਰਬਾਣੀ ਵਿਚੋਂ ਮਿਲਦੀ ਹੈ, ਉਹ ਅਲਭ ਹੈ:-

**ਮਨੁ ਮਰੈ, ਦਾਰੂ ਜਾਣੈ ਕੋਇ ॥**
**ਮਨੁ ਸਬਦਿ ਮਰੈ, ਬੂਝੈ ਜਨੁ ਸੋਇ ॥** [ਪੰਨਾ ੧੫੯

ਜਿਹੜੇ ਜਗਿਆਸੂ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦੇ ਹਨ, ਓਹ ਆਪਣੇ ਸਾਈਂ ਨਾਲੋਂ ਕਦੇ ਵੀ ਨਹੀਂ ਵਿਛੁੜਦੇ। ਜਿਹੜੇ ਗੁਰ-ਸ਼ਬਦ ਨਾਲੋਂ ਵਿਛੁੜ ਜਾਂਦੇ ਹਨ, ਓਹ ਦਰਿ ਦਰਿ ਧੱਕੇ ਖਾਂਦੇ ਰਹਿੰਦੇ ਹਨ, ਉਨ੍ਹਾਂ ਨੂੰ ਕਿਤੇ ਭੀ ਟਿਕਾਣਾ ਨਹੀਂ ਮਿਲਦਾ। ਹਾਂ, ਜਦੋਂ ਪ੍ਰਭੂ ਦੀ ਕਿਰਪਾ ਹੁੰਦੀ ਹੈ ਆਤਮਿਕ ਜਾਗ੍ਰਤੀ ਆ ਜਾਂਦੀ ਹੈ ਓਦੋਂ 'ਘਟਿ ਘਟਿ ਵਾਸੀ ਸਰਬ ਨਿਵਾਸੀ' ਨਾਲ ਸਾਂਝ ਬਣਦੀ ਹੈ। ਫਿਰ ਜੀਵ ਨੂੰ ਮਨ ਵਸ ਕਰਨ ਦਾ ਇਉਂ ਗਿਆਨ ਹੋ ਜਾਂਦਾ ਹੈ-

**ਦਸ ਦਿਸ ਖੋਜਤ ਮੈ ਫਿਰਿਓ, ਜਤ ਦੇਖਉ ਤਤ ਸੋਇ ॥**

**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ॥ [ਪੰਨਾ ੨੯੮**

ਗੁਰੂ ਕਿਰਪਾ ਦਾ ਪਾਤਰ ਬਣਨ ਲਈ, ਗੁਰੂ ਦੀ ਦਰਸਾਈ ਹੋਈ ਮਰਯਾਦਾ ਨੂੰ ਪਿਆਰ ਤੇ ਚਾਉ ਨਾਲ ਅਪਨਾਉਣਾ ਪੈਂਦਾ ਹੈ। ਜਦੋਂ ਅੰਤਰਮੁਖੀ ਬ੍ਰਿਤੀ ਹੁੰਦੀ ਹੈ ਤਾਂ ਜੀਵ ਮਨ ਨੂੰ ਸੰਬੋਧਨ ਕਰਕੇ ਸਮਝਾਉਂਦਾ ਹੈ:-

**ਇਹੁ ਮਨੁ ਦੇਹੀ ਸੋਧਿ ਤੂੰ, ਗੁਰ ਸਬਦਿ ਵੀਚਾਰਿ॥**
**ਨਾਨਕ, ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ,**
**ਪਾਈਐ ਗੁਰ ਕੈ ਹੇਤਿ ਅਪਾਰਿ ॥ [ਪੰਨਾ ੪੨੭**

ਜਦੋਂ ਗੁਰੂ ਪਾਤਿਸ਼ਾਹ ਜੀ ਨਾਲ ਹਿਤ ਚਿਤ ਕਰਕੇ ਹਿਲਮਿਲ ਜਾਈਦਾ ਹੈ ਤਾਂ ਸਾਹਿਬ ਜੀ ਤ੍ਰੁੱਠ ਪੈਂਦੇ ਹਨ ਤੇ ਸਭ ਸੁੱਖ ਹੀ ਸੁੱਖ ਅਨੁਭਵ ਹੋਣ ਲਗ ਜਾਂਦੇ ਹਨ। ਹੁਣ 'ਦੂਖਾਂ ਨਾਹੀ ਜਾਇ' ਵਾਲਾ ਚਮਤਕਾਰ ਉਦੇ ਹੋ ਆਉਂਦਾ ਹੈ। ਸਾਰਥਕ ਗਲ ਇਹ ਹੈ ਕਿ ਜੀਵ ਨੂੰ ਭਿੱਜੇ ਹੋਏ ਮਨ ਨਾਲ ਆਪਣੇ ਸਾਈਂ ਅਗੇ ਦੁਹਾਈ ਪਾਉਣ ਦੀ ਜਾਚ ਹੀ ਨਹੀਂ ਜਿਵੇਂ ਕਿ ਗੁਰਬਾਣੀ ਵਿਚ ਸੇਧਾਂ ਅੰਕਿਤ ਹਨ:-

**ੳ. ਹਮਰੇ ਅਵਗੁਣ ਬਹੁਤੁ ਬਹੁਤ ਹੈ,**
**ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਗੁਣਵੰਤਾ ਹਰਿ ਹਰਿ ਦਇਆਲੁ,**
**ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥ [ਪੰਨਾ ੧੬੭**

**ਅ. ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥**
**ਪਾਲਹਿ ਅਕਿਰਤ ਘਨਾ, ਪੂਰਨ ਦ੍ਰਿਸਟਿ ਤੇਰੀ ਰਾਮ ॥**

**ੲ. ਤੂੰ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥**
**ਮਾਇਆ ਮੋਹਿ ਮਗਨੁ, ਕਢਿ ਲੇਹੁ ਮੁਰਾਰੀ ਰਾਮ ॥ [ਪੰਨਾ ੫੪੭**

ਜੇ ਅਜਿਹੀ ਚੇਤਨਾ ਜਾਗ ਪਵੇ ਤਾਂ ਸੁਤੇ ਹੀ ਜੀਵਨ-ਸੇਧ ਪ੍ਰਾਪਤ ਹੋ ਜਾਂਦੀ ਹੈ।

ਇਕ ਨਹੀਂ, ਅਨਗਿਣਤ ਜੀਵ ਇਸ ਗਲ ਤੋਂ ਦੁੱਖੀ ਹਨ ਕਿਵੇਂ ਹੋਵੇ ਮਨ ਕਾਬੂ ਵਿਚ ਆ ਜਾਵੇ। ਅਧਿਆਤਮਿਕ ਮਾਰਗ ਵਿਚ ਜਗਿਆਸੂ ਦੀ ਅਜਿਹੀ ਤਾਂਘ ਸਦਾ ਹੀ ਬਣੀ ਰਹਿੰਦੀ ਹੈ। ਮਨ ਨੂੰ ਮਾਰਨ ਲਈ ਜਗਿਆਸੂਆਂ ਨੇ ਕਈ ਪ੍ਰਕਾਰ ਦੇ ਸਾਧਨ ਕੀਤੇ ਪਰ ਓਹ ਲੋੜੀਂਦੀ ਸਫਲਤਾ ਤੋਂ ਸਖਣੇ ਹੀ ਰਹੇ। ਗੁਰਦੇਵ ਜੀ ਦੇ ਬਚਨ ਹਨ:-

**ਮਾਰੂ ਮਾਰਣ ਜੋ ਗਏ, ਮਾਰਿ ਨ ਸਕਹਿ ਗਵਾਰ ॥**
**ਨਾਨਕ, ਜੇ ਇਹੁ ਮਾਰੀਐ, ਗੁਰ ਸਬਦੀ ਵੀਚਾਰਿ ॥**
**ਏਹੁ ਮਨੁ ਮਾਰਿਆ ਨਾ ਮਰੈ, ਜੇ ਲੋਚੈ ਸਭੁ ਕੋਇ ॥**
**ਨਾਨਕ, ਮਨ ਹੀ ਕਉ ਮਨੁ ਮਾਰਸੀ, ਜੇ ਸਤਿਗੁਰੁ ਭੇਟੈ ਸੋਇ ॥**
**[ਪੰਨਾ ੧੦੮੯**

ਮਨ ਨੂੰ ਮਾਰਨਾ ਖ਼ਾਲਾ ਜੀ ਦਾ ਵਾੜਾ ਨਹੀਂ। ਭਗਤ ਕਬੀਰ ਜੀ ਦੇ ਬਚਨ ਹਨ:-

**ਮਨੁ ਮਾਰਣ ਕਾਰਣਿ ਬਨ ਜਾਈਐ ॥**
**ਸੋ ਜਲੁ ਬਿਨੁ ਭਗਵੰਤ ਨ ਪਾਈਐ ॥** [ਪੰਨਾ ੩੨੩

ਮਾਇਕੀ ਤ੍ਰਿਸ਼ਨਾ ਵਿਚ ਸੜੇ ਹੋਏ ਜੀਵ ਨੂੰ ਜਦੋਂ ਰਾਮ ਨਾਮ 'ਰੂਪੀ ਜਲ ਮਿਲਦਾ ਹੈ ਤਾਂ ਉਹ ਸੀਤਲ ਹੁੰਦਾ ਹੈ, ਉਸ ਦੇ ਅੰਦਰ ਆਤਮਿਕ ਸ਼ਾਂਤੀ ਆਉਂਦੀ ਹੈ।

ਮਹਾਨ ਆਤਮਾਵਾਂ ਦੀਆਂ ਅਖੜੀਆਂ ਸਦਾ ਸਾਈਆਂ ਜੀਉ ਦੇ ਦਰਸ਼ਨ ਵਿਚ ਭਿੱਜੀਆਂ ਰਹਿੰਦੀਆਂ ਹਨ। ਹਾਂ, ਵੱਡੇ ਵੱਡੇ ਫ਼ਿਲਾਸਫ਼ਰ ਵਿਦਿਆ ਦੇ ਮਾਣ ਵਿਚ ਠੱਗੇ ਹੋਏ ਆਪਣੀ ਅਕਲ ਨਾਲ ਅਕਾਲ ਪੁਰਖ ਜੀ ਨੂੰ ਸਮਝਣ ਤੇ ਵੇਖਣ ਦੀ ਕੋਸ਼ਿਸ਼ ਕਰਦੇ ਹਨ ਪਰ ਉਨ੍ਹਾਂ ਦੇ ਪਲੇ ਕੁਝ ਨਹੀਂ ਪੈਂਦਾ। ਨਾਮ ਰਸੀਆਂ ਆਤਮਾਵਾਂ ਦੀ ਸੰਗਤਿ ਸਦਕਾ, ਸ਼ਬਦ-ਗਿਆਨ ਹਿਰਦੇ ਦੀਆਂ ਡੂੰਘਾਈਆਂ ਚੋਂ ਫੁਟਦਾ ਹੈ, ਜੋ ਜੀਵਨ ਉਤੇ ਚੰਗਾ ਪ੍ਰਭਾਵ ਪਾਉਂਦਾ ਹੈ। ਇਸ ਦੇ ਫਲ ਸਰੂਪ ਉਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਪਰਵਾਹ ਚਲ ਪੈਂਦਾ ਹੈ। ਇਸ ਬਾਰੇ ਗੁਰਬਾਣੀ ਦਾ ਸਪਸ਼ਟੀਕਰਨ ਜਗਿਆਸੂ ਦੀ ਇਉਂ ਅਗਵਾਈ ਕਰਦਾ ਹੈ:-

**ਕਬੀਰ, ਮਨੁ ਪੰਖੀ ਭਇਓ, ਉਡਿ ਉਡਿ ਦਹ ਦਿਸ ਜਾਇ॥**
**ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ ॥ ੮੬ ॥**
[ਪੰਨਾ ੧੩੬੯

ਜਦੋਂ ਜਗਿਆਸੂ ਨੂੰ ਆਪਣੇ ਜੀਵਨ ਵਿਚ ਨਾਮ-ਸ਼ਕਤੀ ਦਾ ਗਿਆਨ ਹੋ ਜਾਂਦਾ ਹੈ ਤਾਂ ਇਸ ਦੇ ਭਰੋਸੇ ਵਿਚ ਦ੍ਰਿੜਤਾ ਪੈਦਾ ਹੁੰਦੀ ਹੈ। ਫਿਰ ਆਪਣੇ ਧੁਰੇ ਨਾਲ ਜੁੜਨ ਲਈ ਜਤਨਸ਼ੀਲ ਹੁੰਦਾ ਹੈ। 'ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈ' ਵਾਲੀ ਸਿਖਿਆ ਨਾਲ ਇਸ ਦੀ ਪੱਕੀ ਸਾਂਝ ਬਣ ਜਾਂਦੀ ਹੈ। ਸੇਵਾ ਬਾਰੇ ਜੋ ਸੋਝੀ ਸਤਿਗੁਰੂ ਜੀ ਬਖ਼ਸ਼ਦੇ ਹਨ, ਉਸ ਨੂੰ ਸਫਲ ਜੀਵਨ ਲਈ ਲਾਭਕਾਰੀ ਸਮਝਦਾ ਹੈ:-

**੧. ਏਹਾ ਸੇਵਾ ਚਾਕਰੀ, ਨਾਮੁ ਵਸੈ ਮਨਿ ਆਇ॥** [ਪੰਨਾ ੩੪

**੨. ਜਿ ਸਤਿਗੁਰੁ ਸੇਵੇ ਆਪਣਾ, ਤਿਸਨੋ ਪੂਜੇ ਸਭੁ ਕੋਇ ॥**
**ਸਭਨਾ ਉਪਾਵਾ ਸਿਰਿ ਉਪਾਉ ਹੈ,**
**ਹਰਿਨਾਮੁ ਪਰਾਪਤਿ ਹੋਇ ॥** [ਪੰਨਾ ੫੧੧

**੩. ਰਸਨਾ ਨਾਮੁ ਸਭੁ ਕੋਈ ਕਹੈ॥**
**ਸਤਿਗੁਰੁ ਸੇਵੇ ਤਾ ਨਾਮੁ ਲਹੈ ॥**
**ਬੰਧਨ ਤੋੜੇ ਮੁਕਤਿ ਘਰਿ ਰਹੈ ॥**

ਗੁਰਸਬਦੀ ਅਸਥਿਰੁ ਘਰਿ ਬਹੈ ॥ [ਪੰਨਾ ੧੨੬੨

ਜੀਵ ਵਿਚ ਸਭ ਤੋਂ ਵੱਡੀ ਕਮਜ਼ੋਰੀ ਇਹ ਹੈ ਕਿ ਇਹ ਬਾਹਰਲਾ ਬਾਣਾ ਵੇਖ ਕੇ 'ਬੰਦੇ ਦਾ ਬੰਦਾ' ਭਾਵ ਕੱਚੇ ਗੁਰੂ ਦਾ ਚੇਲਾ ਬਣ ਜਾਂਦਾ ਹੈ ਜੋ ਬਹੁਤ ਘਟੀਆ ਗਲ ਹੈ। ਵੇਖੋ ਪਾਣੀ ਦੀ ਪਿਆਸੀ ਚਿੜੀ ਨਦੀ ਦੇ ਕਿਨਾਰੇ ਉਤੇ ਪਾਣੀ ਪੀਣ ਲਈ ਆਉਂਦੀ ਹੈ, ਪਰ ਉਹ ਪਾਣੀ ਪੀ ਕੇ ਝਟ ਉਡ ਜਾਂਦੀ ਹੈ। ਤਿਵੇਂ ਕਿਸੇ ਉਚੇ ਜੀਵਨ ਵਾਲੇ ਵਿਅਕਤੀ ਪਾਸ ਜਾਣ ਦਾ ਅਉਸਰ ਬਣੇ ਤਾਂ ਉਸ ਨਾਲ ਸਿਵਾਏ ਆਤਮਿਕ ਦੈਵੀ ਗੁਣਾਂ ਦੀ ਲੇਵਾ-ਦੇਵੀ ਦੇ ਹੋਰ ਕੋਈ ਗਲ ਬਾਤ ਨਹੀਂ ਕਰਨੀ ਚਾਹੀਦੀ। ਜਦੋਂ ਨਾਮ ਅਭਿਆਸ ਕਮਾਈ ਸਦਕਾ ਅੰਦਰੋਂ ਰੱਸ ਆਉਣ ਲਗ ਪਵੇ ਤਾਂ ਬਾਹਰਲੇ ਰੱਸਾਂ ਦੀ ਝਾਕ ਹੀ ਮੁੱਕ ਜਾਂਦੀ ਹੈ। ਜੋ ਨਾਮ-ਰੱਸ ਪੀਂਦਾ ਹੈ, ਉਸ ਦੇ ਚਿਹਰੇ ਉਤੇ ਨਾਮ ਜਪੰਦੜੀ ਲਾਲੀ ਟਪਕਣ ਲਗ ਜਾਂਦੀ ਹੈ। ਉਸ ਨੂੰ "ਊਠਨ ਬੈਠਨ ਜਨ ਕੈ ਸੰਗਾ" (ਪੰਨਾ ੮੨੮) ਵਾਲੀ ਬਖ਼ਸ਼ਿਸ਼ ਪ੍ਰਾਪਤ ਹੋ ਜਾਂਦੀ ਹੈ ਜਿਸ ਨਾਲ ਉਸ ਨੂੰ ਆਤਮਿਕ ਹੁਲਾਰੇ ਦੀ ਸੂਹ ਲਗ ਜਾਂਦੀ ਹੈ। ਨਾਮ ਦਾ ਭੇਤੀ ਕਦੇ ਨਹੀਂ ਡੋਲਦਾ। ਹਾਂ, ਗੁਰ ਉਪਦੇਸ਼:-

**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ ॥** [ਪੰਨਾ ੭੬੫

ਨਾਲ ਸਦਾ ਖੀਵਾ ਹੋਇਆ ਰਹਿੰਦਾ ਹੈ।

ਗੌਰਵਮਈ ਜੀਵਨ ਵਾਲੇ ਮਨੁੱਖ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਅੰਦਰੋਂ ਬਾਹਰੋਂ ਨਿਰਮਲ ਹੁੰਦਾ ਹੈ। ਉਹ ਸਦਾ ਸਚ ਨੂੰ ਪਿਆਰਦਾ ਹੈ, ਜੀਵਨ ਵਿਚ ਸਚ ਕਮਾਉਣ ਲਈ ਤੱਤਪਰ ਰਹਿੰਦਾ ਹੈ। ਉਹ ਸਚ ਬੋਲਣ ਤੋਂ ਕਦੇ ਪਿਛੇ ਨਹੀਂ ਹਟਦਾ, ਨਾ ਡਰਦਾ ਹੈ ਪਰ ਇਹ ਸਾਈਆਂ ਜੀਉ ਦੀ ਬਖ਼ਸ਼ਿਸ਼ ਹੈ-'ਇਹੁ ਸਚੁ ਸਭਨਾ ਕਾ ਖਸਮੁ ਹੈ, ਜਿਸੁ ਬਖਸੇ ਸੋ ਜਨੁ ਪਾਵਹੇ' (ਪੰਨਾ ੯੨੨)। ਉਹ ਸਦਾ ਅਕਾਲੀ ਬਾਣੀ ਦਾ ਸੰਦੇਸ਼ ਪੜ੍ਹਦਾ, ਸੁਣਦਾ, ਵੀਚਾਰਦਾ ਤੇ ਹਿਰਦੇ ਵਿਚ ਧਾਰਦਾ ਹੈ। ਇਸ ਕਰਣੀ ਦੀ ਬਰਕਤ ਨਾਲ ਉਸ ਦੇ ਜੀਵਨ ਵਿਚ ਐਸੀ ਜੁਆਰ-ਭਾਟਾ ਉਠਦੀ ਹੈ ਜੋ ਉਸ ਦੇ ਨਿਜੀ ਜੀਵਨ ਨੂੰ ਹੀ ਸਰਸ਼ਾਰ ਨਹੀਂ ਕਰਦੀ ਸਗੋਂ ਹੋਰ ਗੁਰਸਿਖ ਭਉਰਿਆਂ ਦੇ ਜੀਵਨ ਵਿਚ ਪਰਿਵਰਤਨ ਲਿਆ ਕੇ ਉਨ੍ਹਾਂ ਦਾ ਮਾਰਗ ਦਰਸ਼ਨ ਕਰਦੀ ਹੈ। ਗੁਰਬਾਣੀ ਗਾਇਨ ਕਰਨ ਵਾਲੇ ਕੀਰਤਨੀਆਂ, ਕਥਾ-ਵਾਚਕਾਂ ਤੇ ਉਪਦੇਸ਼ਕਾਂ ਦੇ ਹਿਰਦਿਆਂ ਵਿਚ ਜਦੋਂ ਅਨੁਭਵੀ ਵੀਚਾਰਾਂ ਦੀ ਧੁਨੀ ਗੂੰਜਦੀ ਹੈ, ਓਦੋਂ ਮਨ ਵਿਚੋਂ ਨਿਰਾਸਤਾ ਦਾ ਭੋਗ ਪੈ ਜਾਂਦਾ ਹੈ। ਵਿਗਾਸ ਤੇ ਪ੍ਰਕਾਸ਼ ਨਾਲ ਆਤਮਿਕ ਰੂਹਾਂ ਦਾ ਹੁਲਾਰਾ 'ਅਨਤ ਤਰੰਗੀ ਨਾਮੁ ਜਿਨ ਜਪਿਆ, ਮੈ ਗਣਤ ਨ ਕਰ ਸਕਿਆ' (ਪੰਨਾ ੯੯੫) ਵਾਲੀ ਭਾਵਨਾ ਦਾ ਪ੍ਰਗਟਾਵਾ ਆਪ ਮੁਹਾਰੇ ਹੋ ਜਾਂਦਾ ਹੈ। ਜਦੋਂ ਜਗਿਆਸੂ ਦੇ ਅੰਦਰ ਨਿਰੋਲ ਸਿਮਰਨ ਦੀ ਜੋਤਿ ਜਗ ਪੈਂਦੀ ਹੈ ਤਾਂ

ਇਸ ਦਾ ਨਜ਼ਾਰਾ ਹੀ ਅਲੌਕਿਕ ਹੁੰਦਾ ਹੈ। ਨਾਲ ਹੀ ਇਹ ਗਲ ਵੀ ਯਾਦ ਰਖਣੀ ਚਾਹੀਦੀ ਹੈ ਕਿ ਕਈ ਵਾਰੀ ਬਿਨਾ ਸੇਵਾ ਦੇ ਸਿਮਰਨ ਵੀ ਹੰਗਤਾ ਦਾ ਰੂਪ ਧਾਰਨ ਕਰ ਜਾਂਦਾ ਹੈ, ਜੋ ਜੀਵਨ ਲਈ ਦੁਖਦਾਈ ਸਾਬਤ ਹੁੰਦਾ ਹੈ। ਸੇਵਾ ਬਾਰੇ ਗੁਰਵਾਕ ਹਨ:-

**੧. ਗੁਰ ਸੇਵਾ ਤੇ ਨਾਉ ਪਾਇਆ, ਵੁਠਾ ਅੰਦਰਿ ਆਇ ॥**
**[ਪੰਨਾ ੪੨੭**

**੨. ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੈ ਚਿਤੁ ਲਾਇ॥**
**ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ ॥**
**ਬੰਧਨ ਤੋੜੈ ਮੁਕਤਿ ਹੋਇ, ਸਚੇ ਰਹੈ ਸਮਾਇ ॥**
**ਇਸੁ ਜਗ ਮਹਿ ਨਾਮੁ ਅਲਭੁ ਹੈ,**
**ਗੁਰਮੁਖਿ ਵਸੈ ਮਨਿ ਆਇ ॥**
**ਨਾਨਕ, ਜੋ ਗੁਰੁ ਸੇਵਹਿ ਆਪਣਾ,**
**ਹਉ ਤਿਨ ਬਲਿਹਾਰੈ ਜਾਉ ॥ [ਪੰਨਾ ੬੪੪**

ਕਠੋਰ ਤੋਂ ਕਠੋਰ ਮਨ ਵੀ ਸਤਿਸੰਗਤ ਵਿਚ ਗੁਰਬਾਣੀ ਸੁਣ ਕੇ, ਨਾਮ ਜਪ ਕੇ, ਸੇਵਾ ਕਰਕੇ ਪਤੀਜ ਜਾਂਦਾ ਹੈ, ਨਾਮ ਸਿਮਰਨ ਤੇ ਸੇਵਾ ਵਿਚ ਭਿਜਿਆ ਮਨ ਹੀ ਦ੍ਰਵਦਾ ਹੈ। ਗੁਰਵਾਕ ਹਨ:-

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,**
**ਮਨ ਭੀਨਾ ਨਿਜ ਘਰਿ ਆਵੈਗੋ ॥ [ਪੰਨਾ ੧੩੦੧**

ਜੀਵਨ ਵਿਚ ਉਲਾਸ ਤੇ ਹੁਲਾਸ ਪੈਦਾ ਕਰਨ ਲਈ ਇਹ ਯਾਦ ਰਖਣ ਵਾਲੀ ਗਲ ਹੈ ਕਿ ਸਦਾਚਾਰਕ ਗੁਣਾਂ ਨੂੰ ਪ੍ਰਫੁਲਤ ਕਰਨ ਲਈ, ਨਿੰਦਾ, ਚੁਗ਼ਲੀ, ਬਦਲੇ ਦੀ ਭਾਵਨਾ ਆਦਿ ਭੈੜੇ ਅਉਗਣਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਜੇ ਜੀਵਨ ਵਿਚ ਸਭ ਤੋਂ ਵਧ ਵਿਗਾੜ ਤੇ ਬਰਬਾਦ ਕਰਨ ਵਾਲੀ ਕੋਈ ਵਸਤੂ ਹੈ ਤਾਂ ਉਹ 'ਹਉਮੈ' ਹੈ। ਇਹ ਰੁਚੀ ਹਰ ਵੇਲੇ ਹਰੇਕ ਜੀਵ ਦੇ ਨਾਲ ਚਿਮੜੀ ਰਹਿੰਦੀ ਹੈ। ਇਹੋ ਕਾਰਨ ਹੈ ਕਿ ਮਨੁੱਖ ਦਾ ਧਿਆਨ ਆਪਣੇ ਸਰੀਰ ਵਲੋਂ ਪਰੇ ਨਹੀਂ ਹਟਦਾ। ਸਰੀਰ ਦੀ ਬਜਾਏ ਜੇ ਧਿਆਨ ਗੁਰ-ਸ਼ਬਦ ਉਤੇ ਕੇਂਦਰਤ ਕੀਤਾ ਜਾਏ ਤਾਂ ਜਨਮ ਮਰਨ ਦਾ ਗੇੜ, ਭਾਵ ਆਵਾਗਉਣ ਤੋਂ ਛੁਟਕਾਰਾ ਪਾ ਸਕੀਦਾ ਹੈ। ਸਭ ਤੋਂ ਮਹਤਵ ਪੂਰਨ ਪ੍ਰਸ਼ਨ ਇਹ ਹੈ ਕਿ ਜਨਮ ਤੇ ਮਰਨ ਤੋਂ ਛੁਟਕਾਰਾ ਕਿਵੇਂ ਪਾਉਣਾ ਹੈ? ਇਸ ਬਾਰੇ ਗੁਰਬਾਣੀ ਇਉਂ ਅਰਦਾਸਿ ਕਰਨ ਦੀ ਜਾਚ ਸਿਖਾਉਂਦੀ ਹੈ:-

**ਖਾਤ ਪੀਤ ਖੇਲਤ ਹਸਤ, ਭਰਮੇ ਜਨਮ ਅਨੇਕ ॥**
**ਭਵਜਲ ਤੇ ਕਾਢਹੁ ਪ੍ਰਭੂ, ਨਾਨਕ ਤੇਰੀ ਟੇਕ ॥ [ਪੰਨਾ ੨੬੧**

ਮੁਕਦੀ ਗਲ ਇਹ ਹੈ ਕਿ ਹਿਰਦੇ ਵਿਚੋਂ ਹਉਮੈ ਦਾ ਪੜਦਾ ਹਟਾਉਣ ਲਈ 'ਵਾਹਿਗੁਰੂ' ਗੁਰ ਮੰਤ੍ਰ ਦਾ ਵੱਧ ਤੋਂ ਵੱਧ ਸਿਮਰਨ ਕੀਤਾ ਜਾਏ। ਇਸ ਜੁਗਤੀ ਨਾਲ ਸਾਈਆਂ ਜੀਉ ਦੀ ਕਿਰਪਾ ਸਦਕਾ ਹਉਮੈ ਦਾ ਨਾਸ਼ ਅਤੇ ਪ੍ਰਭੂ ਦਾ ਦਰਸ਼ਨ-ਪ੍ਰਕਾਸ਼ ਨਸੀਬ ਹੋ ਸਕਦਾ ਹੈ। ਗੁਰਵਾਕ ਹਨ:-

**ਹਉਮੈ ਜਾਈ ਤਾ ਕੰਤ ਸਮਾਈ ॥**
**ਤਉ ਪਿਆਰੇ ਕਾਮਣਿ ਨਉ ਨਿਧਿ ਪਾਈ ॥** [ਪੰਨਾ ੨੫੦

ਗੁਰਬਾਣੀ ਦੇ ਨੈਤਿਕ ਗੁਣਾਂ ਨਾਲ 'ਹਉਮੈ' ਦੀ ਪਰਖ ਕੀਤੀ ਜਾ ਸਕਦੀ ਹੈ। ਆਪਣੀਆਂ ਚੰਗਿਆਈਆਂ ਦੀ ਪਰਦਰਸ਼ਨੀ ਕਰਨ ਤੋਂ ਜਿਤਨਾ ਸੰਕੋਚ ਕੀਤਾ ਜਾ ਸਕੇ ਉਤਨਾ ਹੀ ਚੰਗਾ ਹੈ।

ਜਿਵੇਂ ਮਨੁੱਖੀ ਸਰੀਰ ਦੀ ਬਣਤਰ ਪੰਜ ਤੱਤਾਂ (ਅੱਗ, ਪਾਣੀ, ਮਿੱਟੀ, ਹਵਾ ਅਤੇ ਆਕਾਸ਼) ਤੋਂ ਬਣੀ ਹੈ ਤਿਵੇਂ ਪੰਜ ਮਹਾਂ ਬਲੀ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਇਨ੍ਹਾਂ ਤੱਤਾਂ ਦੇ ਹੀ ਵੱਖ-ਵੱਖ ਰੂਪ ਹਨ। ਸਾਡਾ ਸਰੀਰ ਮਾਇਆ ਦਾ ਪੁੱਤਲਾ ਹੈ ਅਤੇ ਇਸ ਵਿੱਚ ਸਿਰਜਣਹਾਰ ਨੇ ਹਉਮੈ ਰੂਪ ਦ੍ਰਿਸ਼ਟੀ ਹੀ ਜੀਵਾਤਮਾ ਵਿੱਚ ਪਾਈ ਹੋਈ ਹੈ ਜੋ ਰੱਬ ਨਾਲ ਵਿੱਥ ਦਾ ਕਾਰਨ ਹੈ। ਇਹ ਵੱਖਰਾਪਨ ਹੀ ਮੇਰ-ਤੇਰ ਦਾ ਰੂਪ ਹੈ। ਮੈਂ-ਮੇਰੀ ਵਿੱਚ ਸਾਡਾ ਕੋਈ ਕੰਮ ਨਹੀਂ ਸਵਰ ਸਕਦਾ। ਜਦੋਂ ਜੀਵ ਮੈਂ-ਮੇਰੀ ਵਾਲੀ ਭਾਵਨਾ ਤੋਂ ਉਪਰ ਉਠਦਾ ਹੈ, ਪ੍ਰਭੂ ਉਸ ਦੇ ਸਾਰੇ ਕਾਰਜ ਸਵਾਰ ਦਿੰਦਾ ਹੈ। ਜਦ ਤੱਕ ਜੀਵ ਅੰਦਰ ਹਉਮੈ ਹੈ, ਓਦੋਂ ਤੱਕ ਵਿਸ਼ੇ ਵਿਕਾਰਾਂ ਦੀ ਮਲੀਨਤਾ ਨਾਲ ਭਰਿਆ ਰਹਿੰਦਾ ਹੈ। ਗੁਰੂ ਸਾਹਿਬ ਨੇ ਜੀਵ ਨੂੰ ਇਉਂ ਸਮਝਾਇਆ ਹੈ:-

**ਭੋਲਿਆ ! ਹਉਮੈ ਸੁਰਤਿ ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥**
[ਪੰਨਾ ੧੧੯੮

ਅੰਤ ਵਿੱਚ, ਇਸਤ੍ਰੀ ਈਮਾਨ ਹੈ, ਪੁੱਤਰ ਨਿਸ਼ਾਨ ਹੈ, ਮਾਇਆ ਗੁਜ਼ਰਾਨ ਹੈ। ਜੀਵਨ ਅਗਵਾਈ ਲਈ ਇਹ ਉਪਦੇਸ਼ ਮਹਾਨ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਿਹ।



# ਸਲੋਕੁ

ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥ ੧ ॥

ਪਉੜੀ

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘ ਨਾਸ ॥
ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ਹੇ ਗੋਬਿੰਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥੫੫॥

[ਪੰਨਾ ੩੬੧-੬੨



Page

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

*(ਤੁਲਨਾਤਮਿਕ ਅਧਿਐਨ) 14 ਭਾਗਾਂ ਵਿੱਚ ਸੰਪੂਰਨ*

1) ਜਪੁ ਨਿਰਣੈ (ਸਟੀਕ)
2) ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਨਿਰਣੈ (ਸਟੀਕ)
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਅਰਦਾਸਿ ਪਰੰਪਰਾ ਅਤੇ ਸ਼ਕਤੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
14) ਜੈਤਸਰੀ ਕੀ ਵਾਰ ਨਿਰਣੈ (ਸਟੀਕ)
15) ਨਿਰਬਾਣ ਕੀਰਤਨੁ
16) ਆਸਾ ਕੀ ਵਾਰ ਨਿਰਣੈ (ਸਟੀਕ)
17) ਸਮਰਥ ਗੁਰੂ
18) ਵੈਰਾਗ ਲਹਿਰਾਂ ਤੇ ਸਫਲ ਜੀਵਨ
19) ਨਾਮ ਦਰਸ਼ਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫ਼ਿਲਾਸਫ਼ੀ
30) ਸ੍ਰੀ ਦਸਮ ਗ੍ਰੰਥ ਦਰਪਣ
31) ਗੁਰਮਤਿ ਅਰਦਾਸਿ ਫ਼ਿਲਾਸਫ਼ੀ
32) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)

**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ। ਫੋਨ : 2307897